## ਖੇਡ

ਚੰਨ ਚਾਨਣੀ ਦੀ ਸ਼ਾਮ ਬੱਚੇ
ਗਲੀਆਂ 'ਚ ਖੇਡਦੇ
ਇੱਕ ਦੂਜੇ ਦੇ ਪੱਲੇ ਫੜਕੇ
ਰੇਲ ਗੱਡੀ ਬਣਦੇ
ਔਂਕਲਾ...ਜਿੰਦਾਬਾ.....
ਔਂਕਲਾ...ਜਿੰਦਾਬਾ....
ਕਰਦੇ ਘੁੰਮਦੇ।

ਇੱਕ ਦਿਨ ਉਨ੍ਹਾਂ ਤੱਕਿਆ
ਕਿ ਉਨ੍ਹਾਂ ਦੀ ਖੇਡ ਤਾਂ
ਇੱਕ ਵੱਡ ਉਮਰਾ ਬੁੱਢਾ
ਖੇਡ ਰਿਹਾ ਹੈ।

ਜਿਸ ਨੂੰ ਲੈ ਗਏ
ਪੁਲੀਸ ਵਾਲੇ
ਜੀਪ ਨਾਲ ਟੰਗ ਕੇ।

ਉਹ ਠਠੰਬਰੇ
ਅਗਲੀਆਂ ਸ਼ਾਮਾਂ ਤੱਕ।

-ਲਾਲ ਸਿੰਘ ਦਿਲ

Baba Bujha Singh ***Gadar Ton Naxalwari Tak***
***Biography by***
***AJMER SIDHU***
***C/o Jande Hair Dressers,***
***Chandigarh Road Nawan Shahr - 144514***
***Punjab***
***Cell Phone No. 94630 - 63990***
***email : ajmersidhu2007@yahoo.co.in***

ਪਹਿਲੀ ਵਾਰ : ਗ਼ਦਰੀ ਬਾਬਿਆਂ ਦਾ ਮੇਲਾ 2008



ਟਾਈਟਲ : ਗੁਰਦੀਸ਼

ਪਿਛਲੇ ਪੰਨੇ ਵਾਲੀ ਲੇਖਕ ਦੀ ਫ਼ੋਟੋ ਦੇਸ ਰਾਜ ਕਾਲੀ ਨੇ ਖਿੱਚੀ

**ਪ੍ਰਕਾਸ਼ਕ :**
***ਤਰਕਭਾਰਤੀ ਪ੍ਰਕਾਸ਼ਨ,***
ਤਰਕਸ਼ੀਲ ਨਿਵਾਸ, ਕੱਚਾ ਕਾਲਜ ਰੋਡ,
ਗਲੀ ਨੰਬਰ 8, ਬਰਨਾਲਾ-148101 (ਪੰਜਾਬ)
ਫੋਨ : 01679-233244, 241744 **ਫੈਕਸ** : 241744
e-mail : tarksheel@yahoo.com
Web Site : www.tarksheel.com

**ਛਾਪਕ** : ਸ਼ਿਵ ਸ਼ਕਤੀ ਪ੍ਰਿੰਟਰਜ਼, ਨਵੀਂ ਦਿੱਲੀ।

**ਕੀਮਤ** : ਪੇਪਰ ਬੈਕ 150/- ਰੁਪੈ
ਸਜਿਲਦ 300/- ਰੁਪੈ
ਵਿਦੇਸ਼ਾਂ ’ਚ 10 ਪੌਂਡ 20 ਡਾਲਰ

ਮਾਰਕਸੀ ਸਿਧਾਂਤ ਦੀਆਂ ਜੜ੍ਹਾਂ ਲਾਉਣ ਵਾਲੇ

ਭਾਈ ਰਤਨ ਸਿੰਘ ਰਾਏਪੁਰ ਡੱਬਾ
ਭਾਈ ਸੰਤੋਖ ਸਿੰਘ ਧਰਦਿਓ
ਤੇਜਾ ਸਿੰਘ ਸੁਤੰਤਰ

ਬਾਬਾ ਬੂਝਾ ਸਿੰਘ ਦੇ ਸਾਥੀ ਰੱਖਾ ਸਿੰਘ

ਇਨਕਲਾਬੀ ਲਹਿਰਾਂ ਦੇ ਗੁੰਮਨਾਮ ਕਾਰਕੁਨਾਂ
ਅਤੇ
ਸ਼ਹੀਦਾਂ ਦੇ ਨਾਂ

## ਇਸੇ ਕਲਮ ਤੋਂ

* ਨਰਕ ਕੁੰਡ (ਸੰਪਾਦਨ ਕਹਾਣੀ ਸੰਗ੍ਰਹਿ) 1997
* ਨਚੀਕੇਤਾ ਦੀ ਮੌਤ (ਕਹਾਣੀ ਸੰਗ੍ਰਹਿ) 1998

  *(ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵੱਲੋਂ ਭਾਈ ਵੀਰ ਸਿੰਘ ਗਲਪ ਪੁਰਸਕਾਰ-2000 ਜੇਤੂ ਪੁਸਤਕ)*
* ਚਮਤਕਾਰਾਂ ਦੀ ਦੁਨੀਆਂ (ਵਿਗਿਆਨਕ ਲੇਖ ਸੰਗ੍ਰਹਿ) 2000
* ਤੁਰਦੇ ਪੈਰਾਂ ਦੀ ਦਾਸਤਾਨ (ਜੀਵਨੀ ਕਾਮਰੇਡ ਦਰਸ਼ਨ ਦੁਸਾਂਝ) 2003
* ਖੂਹ ਗਿੜਦਾ ਹੈ (ਕਹਾਣੀ ਸੰਗ੍ਰਹਿ) 2004
* ਜੈਮਲ ਸਿੰਘ ਪੱਡਾ (ਜੀਵਨ ਅਤੇ ਚੋਣਵੀਂ ਰਚਨਾ) 2005
* ਦੋ-ਮਾਸਿਕ ਪਰਚਾ 'ਵਿਗਿਆਨ ਜੋਤ' ਦਾ 1997 ਤੋਂ ਸੰਪਾਦਨ

# ਇਨਕਲਾਬੀ ਦਾ ਸਿਖ਼ਰ

ਬਾਬਾ ਬੂਝਾ ਸਿੰਘ ਸਿਆਸੀ ਬੰਦਾ ਸੀ। ਉਹ ਗ਼ਦਰ ਲਹਿਰ, ਕਿਰਤੀ ਲਹਿਰ, ਮੁਜਾਰਾ ਲਹਿਰ, ਕਮਿਊਨਿਸਟ ਪਾਰਟੀਆਂ ਅਤੇ ਨਕਸਲੀ ਲਹਿਰ ਦੇ ਮੋਹਤਬਰ ਆਗੂ ਅਤੇ ਕਾਰਕੁਨ ਸਨ। ਚਾਲੀ ਸਾਲ ਦਾ ਉਨ੍ਹਾਂ ਦਾ ਸਿਆਸੀ ਜੀਵਨ ਨਾ ਕਿਸੇ ਪ੍ਰਯੋਗਸ਼ਾਲਾ ਵਿਚ ਪੈਦਾ ਕੀਤਾ ਗਿਆ ਅਤੇ ਨਾ ਹੀ ਉਹ ਕਿਸੇ ਸਿਆਸੀ ਖਾਨਦਾਨ ਦੀ ਪੈਦਾਵਾਰ ਸਨ। ਇਹ ਤਾਂ ਉਨ੍ਹਾਂ ਦੀ ਦੇਸ਼ ਦੀ ਆਜ਼ਾਦੀ, ਕਮਿਊਨਿਸਟ ਲਹਿਰ ਅਤੇ ਉਸਦੇ ਆਦਰਸ਼ਾਂ ਲਈ ਵਰ੍ਹਿਆਂ ਦੀ ਘਾਲੀ ਘਾਲਣਾ ਨੇ ਉਹਨਾਂ ਨੂੰ ਵੱਡੀ ਹਸਤੀ ਦਾ ਰੁਤਬਾ ਦਿੱਤਾ।

ਪਿਛਲੀ ਸਦੀ ਵਿਚ ਬਾਬਾ ਬੂਝਾ ਸਿੰਘ ਨਾਲ ਜਾਂ ਹੋਰ ਇਨਕਲਾਬੀਆਂ ਨਾਲ ਜੋ ਕੁਝ ਵਾਪਰਿਆ...ਬੀਤਿਆ, ਮੈਂ ਉਹ ਨੂੰ ਨੇੜਿਓਂ ਨਹੀਂ ਦੇਖਿਆ। ਜਦੋਂ ਉਨ੍ਹਾਂ ਦਾ ਕਤਲ ਕੀਤਾ ਗਿਆ, ਉਨ੍ਹਾਂ ਸਾਲਾਂ ਦਾ ਮੇਰਾ ਜਨਮ ਹੈ ਪਰ ਬਾਬਾ ਜੀ ਬਾਰੇ ਦੱਸ ਪਾਉਣ ਵਾਲੇ ਉਨ੍ਹਾਂ ਦੇ ਸੰਗੀ ਸਾਥੀ ਜੀਉਂਦੇ ਹਨ। ਉਹ ਅਖ਼ਬਾਰਾਂ ਲਾਇਬ੍ਰੇਰੀਆਂ ਵਿਚ ਮੌਜੂਦ ਹਨ ਜਿਹਨਾਂ ਉੱਤੇ ਉਹ ਕਦੇ ਖ਼ਬਰਾਂ ਬਣਿਆ ਕਰਦੇ ਸਨ। ਸਰਕਾਰੀ ਏਜੰਸੀਆਂ ਦੀਆਂ ਉਹ ਮਿਸਲਾਂ ਦਫ਼ਤਰਾਂ ਵਿਚ ਪਈਆਂ ਹਨ ਜਿਹਨਾਂ ਵਿਚ ਉਹਨਾਂ ਨੂੰ ਸਭ ਤੋਂ ਖ਼ਤਰਨਾਕ ਬੰਦਾ ਲਿਖਿਆ ਗਿਆ ਸੀ।

ਮੈਂ ਕਮਿਊਨਿਸਟ ਇਤਿਹਾਸ, ਸਿਧਾਂਤ ਅਤੇ ਰਾਜਨੀਤੀ ਦਾ ਵਿਦਿਆਰਥੀ ਵੀ ਨਹੀਂ ਰਿਹਾ। ਪੱਤਰਕਾਰੀ ਨਾਲ ਜੁੜੇ ਹੋਣ ਕਾਰਨ ਉਨ੍ਹਾਂ ਲਹਿਰਾਂ ਦਾ ਇਤਿਹਾਸ ਪੜ੍ਹਨ ਨੂੰ ਜ਼ਰੂਰ ਮਿਲਿਆ ਹੈ। ਇਹਨਾਂ ਲਹਿਰਾਂ ਦੇ ਆਗੂਆਂ ਖਾਸਕਰ ਕਾਰਕੁਨਾਂ ਨੂੰ ਜਾਣਨ ਦਾ ਮੌਕਾ ਮਿਲਿਆ ਹੈ। ਮੈਨੂੰ ਬਾਬਾ ਜੀ ਦੇ ਸ਼ਗਿਰਦ ਦਰਸ਼ਨ ਦੁਸਾਂਝ ਦਾ ਸਾਥ ਮਾਨਣ ਦਾ ਮੌਕਾ ਮਿਲਿਆ ਹੈ। ਉਹ ਨਿੱਘਾ ਅਤੇ ਡੂੰਘਾ ਬੰਦਾ ਸੀ। ਬਾਬਾ ਜੀ ਵਾਂਗ ਕੁਰਬਾਨੀ ਵਾਲਾ ਸ਼ਖ਼ਸ ਸੀ। ਉਹਦੇ ਉੱਤੇ ਬਾਬਾ ਜੀ ਦਾ ਪੂਰਾ ਪ੍ਰਭਾਵ ਸੀ। ਉਸਨੇ ਮੈਨੂੰ ਸਮਝਾਇਆ ਕਿ ਰਵਾਇਤੀ ਕਮਿਊਨਿਸਟ ਪਾਰਟੀਆਂ ਦੇ ਆਗੂਆਂ ਦੇ ਮੁਕਾਬਲੇ ਇਹਨਾਂ ਲਹਿਰਾਂ ਨਾਲ ਜੁੜਨ ਵਾਲੇ ਬੰਦੇ ਵਧੀਆ ਸਨ। ਪੇਂਡੂ ਪਿਛੋਕੜ ਦੇ, ਸਾਦੇ ਅਤੇ ਈਮਾਨਦਾਰ ਸਨ। ਉਹਨਾਂ ਵਿਚ ਗ਼ੈਰਤ ਸੀ। ਉਹ ਸਥਾਪਤੀ ਦੇ ਵਿਰੋਧੀ ਸਨ ਅਤੇ ਸਰਗਰਮੀ ਵੀ ਧੜੱਲੇ ਨਾਲ ਕਰਦੇ ਸਨ। ਉਹਨਾਂ ਦੇਸ਼ ਲਈ ਅਥਾਹ ਕੁਰਬਾਨੀਆਂ ਕੀਤੀਆਂ ਪਰ ਉਹ ਇਨ੍ਹਾਂ ਰਵਾਇਤੀ ਕਮਿਊਨਿਸਟ ਆਗੂਆਂ ਦੇ ਭੰਡੀ ਪ੍ਰਚਾਰ ਦਾ ਸਦਾ ਸ਼ਿਕਾਰ ਰਹੇ।

ਬਾਬਾ ਬੂਝਾ ਸਿੰਘ ਦੀ ਸਿਆਸੀ ਜ਼ਿੰਦਗੀ ਬੜੀ ਲੰਬੀ ਅਤੇ ਦਿਲਚਸਪ ਹੈ। ਮੈਂ ਇਹਨਾਂ ਦੀ ਜੀਵਨੀ 'ਤੇ 2004 ਵਿਚ ਕੰਮ ਸ਼ੁਰੂ ਕੀਤਾ ਸੀ ਪਰ ਮੇਰੀ ਆਪਣੀ ਸਿਹਤ ਠੀਕ ਨਾ ਰਹੀ। ਮੈਂ ਮਸਾਂ ਆਪਣੀ ਜ਼ਿੰਮੇਵਾਰੀ ਨਿਭਾਅ ਸਕਿਆ ਹਾਂ। ਉਨ੍ਹਾਂ ਦੀ ਸਮੁੱਚੀ ਜਦੋਜਹਿਦ ਇਸੇ ਸੰਸਾਰ ਦੇ ਜੀਵਨ ਨੂੰ ਬਿਹਤਰ ਬਣਾਉਣ 'ਤੇ ਲੱਗੀ ਹੋਣ ਕਾਰਨ ਮੈਂ ਕੰਮ ਵਿਚਾਲੇ ਨਾ ਛੱਡਿਆ ਸਗੋਂ ਔਖੀਆਂ ਘੜੀਆਂ ਵਿਚ ਵੀ ਡਟਿਆ ਰਿਹਾ।

ਹਰ ਵੱਡੇ ਬੰਦੇ ਦੀ ਜ਼ਿੰਦਗੀ ਦੇ ਕੁੱਝ ਸਿਖ਼ਰ ਹੁੰਦੇ ਹਨ ਜਿਹੜੇ ਉਹਨੂੰ ਦੂਜਿਆਂ ਤੋਂ ਨਿਖੇੜਦੇ ਹਨ, ਉਸਦੀ ਵੱਖਰੀ ਪਛਾਣ ਬਣਾਉਂਦੇ ਹਨ ਅਤੇ ਹਸਤੀ ਬਣਾਉਂਦੇ ਹਨ। ਇਸ ਇਨਕਲਾਬੀ ਦੇ ਵੀ ਕਈ ਸਿਖ਼ਰ ਹਨ। ਇੱਕ ਸਿਖ਼ਰ ਉਨ੍ਹਾਂ ਦਾ ਗ਼ਦਰੀ ਬਣਨਾ ਸੀ। ਉਹ ਘਰ ਦੀ ਗ਼ਰੀਬੀ ਦੂਰ ਕਰਨ ਲਈ ਅਰਜਨਟਾਈਨਾ ਗਏ ਸਨ ਪਰ ਉਥੇ ਉਹਨਾਂ ਨੂੰ ਆਜ਼ਾਦੀ ਪਸੰਦ ਗ਼ਦਰੀ ਮਿਲ ਪਏ। ਉਨ੍ਹਾਂ ਨੇ ਹੀ ਦੇਸ਼ ਭਗਤੀ ਦੀ ਚਿਣਗ ਲਾਈ। ਉਹਨਾਂ ਦਾ ਇੱਕ ਹੋਰ ਸਿਖ਼ਰ ਇਨਕਲਾਬੀ ਬਣਨਾ ਸੀ। ਸਮਾਜਵਾਦੀ ਵਿਚਾਰਧਾਰਾ ਦੇ ਲੜ ਲੱਗਣਾ ਸੀ। ਉਹ

ਗ਼ਦਰੀ ਹੀ ਉਹਨਾਂ ਨੂੰ ਰੂਸ ਲੈ ਗਏ। ਈਸਟਰਨ ਯੂਨੀਵਰਸਿਟੀ ਮਾਸਕੋ ਦੇ ਉਸਤਾਦਾਂ ਨੇ ਉਹਨੂੰ ਵੱਡੇ-ਵੱਡੇ ਸੁਪਨੇ ਦੇ ਦਿੱਤੇ। ਉਹ ਸੁਪਨੇ ਉਹਦੇ ਆਪਣੇ ਇਕੱਲੇ ਲਈ ਜਾਂ ਉਹਦੇ ਪਰਿਵਾਰ ਲਈ ਨਹੀਂ ਸਨ ਸਗੋਂ ਪੀੜਤ ਲੋਕਾਈ ਲਈ ਦੇਸ਼ ਦੀ ਆਜ਼ਾਦੀ ਦੇ, ਲੋਕਾਂ ਦੇ ਰੋਸ਼ਨ ਭਵਿੱਖ ਦੇ, ਇਨਕਲਾਬ ਦੇ ਅਤੇ ਸੋਚਾਂ ਦੇ ਸੁਪਨੇ ਸਨ। ਇਸ ਸਿਖ਼ਰ ਲਈ ਉਨ੍ਹਾਂ ਇਨਕਲਾਬ ਕਰਨ ਦਾ ਟੀਚਾ ਮਿਥਿਆ ਸੀ। ਉਹ ਉਹਦੇ ਲਈ ਕੁਝ ਵੀ ਕਰ ਸਕਦੇ ਸੀ। ਇਸ ਕੁੱਝ ਨੇ ਹੀ ਉਹਨੂੰ ਇਨਕਲਾਬ ਦੀ ਹਸਤੀ ਬਣਾਇਆ ਹੈ। ਉਸਨੂੰ ਇਨਕਲਾਬ ਤੋਂ ਉਰ੍ਹੇ ਕੁੱਝ ਵੀ ਮਨਜ਼ੂਰ ਨਹੀਂ ਸੀ। ਆਪਣੀ ਇਸ ਖ਼ਾਹਿਸ਼ ਖਾਤਰ ਜੂਝਦਿਆਂ ਉਨ੍ਹਾਂ ਜਾਨ ਤੱਕ ਦੇ ਦਿੱਤੀ।

ਇੱਕ ਸਿਖ਼ਰ ਤਸ਼ੱਦਦ ਸਹਿਣਾ ਸੀ। ਉਹਨਾਂ ਨੇ ਅੰਗਰੇਜ਼ਾਂ ਦੇ ਲਾਹੌਰ ਦੇ ਸ਼ਾਹੀ ਕਿਲ੍ਹੇ ਦਾ ਜਬਰ ਝੱਲਿਆ, ਦਿਓਲੀ ਕੈਂਪ ਦਾ ਨਰਕ ਭੋਗਿਆ ਅਤੇ ਅੰਤ ਪੁਲਿਸ ਦੀਆਂ ਗੋਲੀਆਂ ਵੀ ਖਾਧੀਆਂ। ਕਾਮਰੇਡਾਂ ਨੇ ਵੀ ਉਨ੍ਹਾਂ ਨੂੰ ਮਾਨਸਿਕ ਤਸੀਹੇ ਦੇਣ ਵਿਚ ਕੋਈ ਕਸਰ ਨਹੀਂ ਛੱਡੀ। ਪਰ ਇਤਨੇ ਤਸ਼ੱਦਦ ਅਤੇ ਜ਼ਬਰ ਦੇ ਬਾਵਜੂਦ ਉਨ੍ਹਾਂ ਦੇ ਖ਼ਿਆਲਾਂ ਅਤੇ ਆਦਰਸ਼ਾਂ ਪ੍ਰਤੀ ਉਹਨਾਂ ਦੀ ਸ਼ਿੱਦਤ ਵਿਚ ਕੋਈ ਫ਼ਰਕ ਨਾ ਪਿਆ।

ਇੱਕ ਹੋਰ ਸਿਖ਼ਰ ਉਹਨਾਂ ਦਾ ਮਾਰਕਸਵਾਦੀ ਅਧਿਆਪਕ ਹੋਣ ਦਾ ਹੈ। ਉਹ ਪ੍ਰਤਿਭਾਵਾਂ ਦੀ ਖੇਤੀ ਕਰਦੇ ਸੀ। ਗ਼ੈਰਤ ਅਤੇ ਅਣਖ ਵਾਲੇ ਸਿਰ ਬਣਾਉਣ ਦਾ ਕੰਮ ਕਰਦੇ ਸੀ। ਮੈਂ ਉਨ੍ਹਾਂ ਦੇ ਚੰਡੇ ਹੋਏ ਸ਼ਗਿਰਦ ਦੇਖਦਾਂ। ਮੈਂ ਇਨ੍ਹਾਂ ਦੀ ਉਸ ਵੇਲੇ ਨੱਠ ਭੱਜ ਨਹੀਂ ਦੇਖੀ। ਇਹਨਾਂ ਦੀ ਸ਼ਕਤੀ ਫੁਹਾਰਾ ਬਣੀ ਨਹੀਂ ਦੇਖੀ ਅਤੇ ਨਾ ਹੀ ਇਹਨਾਂ ਦੇ ਚਿਹਰਿਆਂ ਦਾ ਉਹ ਜਲੌਅ ਦੇਖਿਆ ਪਰ ਮੈਂ ਇਹਨਾਂ ਨੂੰ ਇਤਿਹਾਸ ਦੇ ਪੰਨਿਆਂ 'ਤੇ ਪੜ੍ਹਿਆ। ਭਾਰਤੀ ਰਾਜਨੀਤੀ ਨੂੰ ਦਿੱਤੇ ਨਵੇਂ ਮੋੜ ਬਾਰੇ ਸੁਣਿਆ। ਬਾਬਾ ਜੀ ਨੇ ਸਾਰੀ ਦੀ ਸਾਰੀ ਤਾਲੀਮ ਜ਼ਿੰਦਗੀ ਦੇ ਵਿਸ਼ਵ-ਵਿਦਿਆਲੇ ਤੋਂ ਹਾਸਲ ਕੀਤੀ ਸੀ। ਯੂਨੀਵਰਸਿਟੀਆਂ ਵਾਲੇ ਵੀ ਉਹਨਾਂ ਤੋਂ ਤਾਲੀਮ ਲੈਂਦੇ ਰਹੇ ਹਨ। ਉਹ ਮਾਰਕਸੀ ਸਿਧਾਂਤ ਦਾ ਤੁਰਦਾ ਫਿਰਦਾ ਅਤੇ ਇਨਕਲਾਬੀ ਲਹਿਰਾਂ ਦਾ ਇਨਸਾਈਕਲੋਪੀਡੀਆ ਸਨ।

ਇਕ ਸਿਖ਼ਰ ਉਨ੍ਹਾਂ ਦਾ ਬਾਬਾ ਬਣਨ ਦਾ ਹੈ। ਪਹਿਲੇ ਗ਼ਦਰ ਵੇਲੇ ਗ਼ਦਰੀ ਨੌਜਵਾਨ ਮਾਰ ਦਿੱਤੇ ਗਏ, ਫਾਂਸੀਆਂ 'ਤੇ ਚਾੜ੍ਹ ਦਿੱਤੇ ਗਏ, ਜੇਲ੍ਹਾਂ ਵਿਚ ਸੜਨ ਲਈ ਸੁੱਟ ਦਿੱਤੇ ਗਏ। ਕਈ-ਕਈ ਵਰ੍ਹਿਆਂ ਬਾਅਦ ਜਦੋਂ ਉਹ ਜੇਲ੍ਹਾਂ ਵਿਚੋਂ ਨਿਕਲੇ, ਨੌਜਵਾਨਾਂ ਤੋਂ ਬੁੱਢੇ ਬਣ ਗਏ ਸਨ। ਇਸੇ ਕਰਕੇ ਉਹ ਗ਼ਦਰੀ ਬਾਬੇ ਕਹਾਏ। ਬੂਝਾ ਸਿੰਘ ਨੇ ਭਾਵੇਂ ਸਾਰੀ ਉਮਰ ਜੇਲ੍ਹਾਂ ਵਿਚ ਨਹੀਂ ਕੱਟੀ ਪਰ ਉਹਨਾਂ ਦੀ ਸਾਰੀ ਜ਼ਿੰਦਗੀ ਇਨਕਲਾਬੀ ਲਹਿਰਾਂ ਦੇ ਲੇਖੇ ਲੱਗੀ। ਉਹ ਗ਼ਦਰ ਲਹਿਰ, ਕਿਰਤੀ ਲਹਿਰ, ਮੁਜਾਰਾ ਲਹਿਰ ਅਤੇ ਨਕਸਲੀ ਲਹਿਰ ਦੀ ਸਾਂਝੀ ਸਿਆਸੀ ਵਿਰਾਸਤ ਦਾ ਅਮੁੱਲ ਖ਼ਜ਼ਾਨਾ ਹਨ। ਇਸ ਖ਼ਜ਼ਾਨੇ ਨੇ ਹੀ ਉਹਨਾਂ ਨੂੰ ਬਾਬੇ ਦਾ ਰੁਤਬਾ ਦਿੱਤਾ।

ਬਿਆਸੀ ਸਾਲ ਦੀ ਉਮਰ ਵਿਚ ਸ਼ਹਾਦਤ ਦੇ ਦੇਣੀ ਇਸ ਇਨਕਲਾਬੀ ਦੀ ਸਭ ਤੋਂ ਵੱਡੀ ਸਿਖ਼ਰ ਹੈ। ਬਾਬਾ ਜੀ ਉਸ ਸਿਆਸੀ ਪਰੰਪਰਾ ਦੇ ਨੁਮਾਇੰਦੇ ਵਜੋਂ ਉਭਰੇ ਜਿਹੜੀ ਕੁਰਬਾਨੀ, ਸਿਦਕ, ਸਿਰੜ, ਸਾਦਗੀ ਅਤੇ ਸੰਘਰਸ਼ 'ਤੇ ਉਸਰੀ ਹੋਈ ਸੀ। ਕੋਈ ਉਨ੍ਹਾਂ ਦੀ ਸਿਆਸਤ ਨਾਲ ਅਸਹਿਮਤ ਹੋ ਸਕਦਾ ਹੈ ਪਰ ਉਨ੍ਹਾਂ ਦੇ ਸਿਰੜ, ਸਿਦਕ ਅਤੇ ਖਾਸ ਕਰ ਕੁਰਬਾਨੀ ਤੋਂ ਮੁਨਕਰ ਨਹੀਂ ਹੋ ਸਕਦਾ। ਇਸ ਲਾਸਾਨੀ ਸਿਰੜ, ਸਿਦਕ ਅਤੇ ਕੁਰਬਾਨੀ ਦੇ ਇਤਿਹਾਸ ਦੇ ਖਿੰਡੇ-ਪੁੰਡੇ ਪੰਨਿਆਂ ਨੂੰ ਇਕ ਕਿਤਾਬ ਦੇ ਰੂਪ ਵਿਚ ਪੇਸ਼ ਕਰਨ ਦਾ ਛੋਟਾ ਜਿਹਾ ਉਪਰਾਲਾ ਮੈਂ ਕੀਤਾ ਹੈ।

25 ਅਗਸਤ, 2008 — ***-ਅਜਮੇਰ ਸਿੱਧੂ***

# ਤਰਤੀਬ

**ਦੂਜਾ ਭਾਗ : ਕਰਮ ਭੂਮੀ**



**ਤੀਜਾ ਭਾਗ : ਮਿੱਟੀ ਤਾਂ ਫਰੋਲ...**



**ਚੌਥਾ ਭਾਗ : ਕੁਝ ਹੋਰ ਵੇਰਵੇ**

ਅੰਤਿਕਾਵਾਂ

# ਜੀਵਨ ਝਾਤ

***ਜਨਮ ਮਿਤੀ :*** ਸ਼ਹੀਦੀ ਯਾਦਗਾਰ ਕਮੇਟੀ, ਜਲੰਧਰ (ਪ੍ਰਕਾਸ਼ਕ : ਜਸਬੀਰ ਦੀਪ) ਅਨੁਸਾਰ ਬਾਬਾ ਬੂਝਾ ਸਿੰਘ ਦਾ ਜਨਮ ਸਾਲ 1888 ਹੈ। 'ਸ਼ਹੀਦਾਂ ਦੀ ਵੰਗਾਰ' ਪੁਸਤਕ ਅਨੁਸਾਰ ਉਨ੍ਹਾਂ ਦੇ ਭਰਾ ਯੁਗੇਸ਼ਰ ਸਿੰਘ ਦੇ ਹਵਾਲੇ ਨਾਲ 1899 ਜਨਮ ਸਾਲ ਲਿਖਿਆ ਹੋਇਆ ਹੈ। ਇੰਡੀਆ ਆਫ਼ਿਸ ਰਿਕਾਰਡਜ਼ ਬ੍ਰਿਟਿਸ਼ ਲਾਇਬ੍ਰੇਰੀ ਲੰਡਨ ਐਕਟੀਵਿਟੀ ਇਨ ਅਰਜਨਟਾਈਨਾ ਫਾਈਲ ਨੰਬਰ L/PJ/12/490 ਅਤੇ ਪਾਸਪੋਰਟ ਮੁਤਾਬਕ 19 ਦਸੰਬਰ 1903 ਹੈ। 'ਹੁਣ' (ਜੂਨ-ਨਵੰਬਰ 2005) ਮੈਗਜ਼ੀਨ ਵਿਚ ਅਮਰਜੀਤ ਚੰਦਨ ਨੇ ਬਾਬਾ ਭਗਤ ਸਿੰਘ ਬਿਲਗਾ ਦੇ ਹਵਾਲੇ ਨਾਲ ਜਨਮ ਸਾਲ 1895 ਲਿਖਿਆ ਹੈ।

***ਹੋਰ ਜਾਣਕਾਰੀ :*** ਬ੍ਰਿਟਿਸ਼ ਲਾਇਬ੍ਰੇਰੀ ਲੰਡਨ ਦੇ ਰਿਕਾਰਡਜ਼ ਵਿਚ ਪਾਸਪੋਰਟ ਦੇ ਹਵਾਲੇ ਨਾਲ ਕੌਮੀਅਤ-ਬ੍ਰਿਟਿਸ਼ ਇੰਡੀਅਨ, ਕਿੱਤਾ-ਡੇ ਲੇਬਰ/ ਦਿਨ ਦੀ ਮਜ਼ਦੂਰੀ, ਕੱਦ-172 ਸੈਂਟੀਮੀਟਰ, ਸਰੀਰਕ ਬਣਤਰ-ਗੱਭਲੇ ਮੇਲ ਦੀ, ਰੰਗ-ਕਣਕ ਵੰਨਾ, ਵਾਲ-ਕਾਲੇ ਅਤੇ ਕਲੀਨ ਸ਼ੇਵਡ ਲਿਖਿਆ ਹੋਇਆ ਹੈ।

***ਜਨਮ ਸਥਾਨ :*** ਪਿੰਡ ਚੱਕ ਮਾਈਦਾਸ, ਥਾਣਾ ਬੰਗਾ, ਤਹਿਸੀਲ ਨਵਾਂ ਸ਼ਹਿਰ, ਜ਼ਿਲ੍ਹਾ ਜਲੰਧਰ (ਅੱਜ ਕੱਲ੍ਹ ਜ਼ਿਲ੍ਹਾ ਨਵਾਂ ਸ਼ਹਿਰ)। ਇਹ ਪਿੰਡ ਜਲੰਧਰ-ਚੰਡੀਗੜ੍ਹ ਰਾਜ ਮਾਰਗ ਉੱਤੇ ਬੰਗਾ ਅਤੇ ਫ਼ਗਵਾੜਾ ਦੇ ਵਿਚਕਾਰ ਦੱਖਣ ਵਾਲੇ ਪਾਸੇ ਇੱਕ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਪਿੰਡ ਚੱਕ ਮਾਈਦਾਸ ਦੀ ਬਹਿਰਾਮ ਤੋਂ ਦੂਰੀ ਤਿੰਨ ਕਿਲੋਮੀਟਰ, ਬੰਗਾ ਤੋਂ 13 ਕਿਲੋਮੀਟਰ, ਫਗਵਾੜੇ ਤੋਂ 13 ਕਿਲੋਮੀਟਰ, ਨਵਾਂ ਸ਼ਹਿਰ ਤੋਂ 27 ਕਿਲੋਮੀਟਰ, ਜਲੰਧਰ ਤੋਂ 35 ਕਿਲੋਮੀਟਰ, ਅਤੇ ਚੰਡੀਗੜ੍ਹ ਤੋਂ 117 ਕਿਲੋਮੀਟਰ ਹੈ। ਇਸ ਪਿੰਡ ਦਾ ਰਕਬਾ 125 ਹੈਕਟੇਅਰ, ਆਬਾਦੀ 778, ਡਾਕਘਰ ਕੁਲਥਮ (144501 ਕੋਡ) ਅਤੇ ਰੇਲਵੇ ਸਟੇਸ਼ਨ ਕੁਲਥਮ ਤਿੰਨ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਪਿੰਡ ਵਿਚ ਜੱਟਾਂ ਦਾ ਗੋਤ ਮਾਨ, ਆਦਿਧਰਮੀਆਂ ਦਾ ਬੰਗੜ ਤੇ ਚੁੰਬਰ ਅਤੇ ਲੁਹਾਰਾਂ ਦਾ ਗੋਤ ਭੋਗਲ ਹਨ।

ਪਿੰਡ ਚੱਕ ਮਾਈ ਦਾਸ ਦੇ ਵੱਸਣ ਦੀ ਕਹਾਣੀ 17ਵੀਂ ਸਦੀ ਤੋਂ ਸ਼ੁਰੂ ਹੁੰਦੀ ਹੈ। ਇਸ ਪਿੰਡ ਦੇ ਮਾਨਾਂ ਅਤੇ ਚੁੰਬਰਾਂ ਦਾ ਪਿਛਲਾ ਪਿੰਡ ਜ਼ਿਲ੍ਹਾ ਹੁਸ਼ਿਆਰਪੁਰ ਦੀ ਤਹਿਸੀਲ ਗੜ੍ਹਸ਼ੰਕਰ ਦਾ ਟੂਟੋਮਜਾਰਾ ਹੈ। ਟੂਟੋਮਜਾਰੀਏ ਮਾਨ ਮੁਗਲਾਂ ਵੇਲੇ ਇਲਾਕੇ

ਦੇ ਚੌਧਰੀ ਹੁੰਦੇ ਸਨ। ਉਹ ਉਨ੍ਹਾਂ ਦੇ ਦਰਬਾਰ ਲਾਉਂਦੇ ਸਨ। ਇਹ ਇਲਾਕੇ ਦੇ ਰੰਗੜ ਰਾਜਪੂਤਾਂ ਵਾਂਗ ਆਕੜਖੋਰ ਸਨ। ਉਨ੍ਹਾਂ ਵਾਂਗ ਚੌਧਰੀ ਕਹਾ ਕੇ ਬੜਾ ਖ਼ੁਸ਼ ਹੁੰਦੇ ਸਨ। ਰਿਸ਼ਤੇ ਕਰਨ ਵੇਲੇ ਇਨ੍ਹਾਂ ਨੇ ਆਪਣੇ ਹੀ ਨਿਯਮ ਬਣਾਏ ਹੋਏ ਸਨ। ਇਹ ਪਿੰਡ ਕੰਢੀ ਖੇਤਰ ਵਿਚ ਪੈਂਦਾ ਹੈ। ਇਹਦੇ ਆਲੇ-ਦੁਆਲੇ ਜੰਗਲੀ ਇਲਾਕਾ ਸੀ। ਇਸ ਖੇਤਰ ਦੇ ਪਿੰਡ ਚੋਆਂ ਦੀ ਮਾਰ ਹੇਠ ਆਏ ਰਹਿੰਦੇ। ਲੋਕ ਅਨੇਕਾਂ ਮੁਸ਼ਕਲਾਂ ਅਤੇ ਸਮੱਸਿਆਵਾਂ ਨਾਲ ਜੂਝ ਰਹੇ ਸਨ। ਆਰਥਿਕ ਮੰਦਹਾਲੀ ਦੇ ਸ਼ਿਕਾਰ ਲੋਕ ਚੰਗੀਆਂ ਜ਼ਮੀਨਾਂ ਦੀ ਭਾਲ ਵਿਚ ਰਹਿੰਦੇ।

ਇੱਥੋਂ ਦਾ ਮਾਈਦਾਸ ਨਾਂ ਦਾ ਇੱਕ ਕਿਸਾਨ ਜ਼ਮੀਨ ਦੀ ਭਾਲ ਵਿਚ ਬਹਿਰਾਮ ਲਾਗੇ ਆਇਆ। ਉਹਨੇ ਬੇਆਬਾਦ ਪਈ ਜ਼ਮੀਨ (ਢੱਕ) ਨੂੰ ਆਬਾਦ ਕਰਨ ਦਾ ਮਨ ਬਣਾਇਆ। ਮਾਈਦਾਸ ਦਾ ਜੀਆ ਜੰਤ ਹਰ ਰੋਜ਼ ਟੂਟੋਮਜਾਰੇ ਤੋਂ ਇਥੇ ਆਉਂਦਾ। ਉਨ੍ਹਾਂ ਨਾਲ ਉਨ੍ਹਾਂ ਦੇ ਸੀਰੀ ਚੁੰਬਰ ਗੋਤ ਦੇ ਹੁੰਦੇ। ਆਪਣੇ-ਆਪਣੇ ਘਰਾਂ ਤੋਂ ਰੋਟੀਆਂ ਬੰਨ੍ਹ ਲਿਆਉਂਦੇ। ਇੱਥੇ ਬੇਸ਼ੁਮਾਰ ਚਰਾਂਦਾਂ ਸਨ। ਪਸ਼ੂਆਂ ਨੂੰ ਚਰਨ ਲਈ ਨਾਲ ਲੈ ਆਉਂਦੇ। ਫ਼ੇਰ ਉਨ੍ਹਾਂ ਟੂਟੋਮਜਾਰੇ ਜਾਣਾ ਛੱਡ ਦਿੱਤਾ। ਇੱਥੇ ਹੀ ਰਹਿਣ ਲੱਗ ਪਏ। ਵੱਖ-ਵੱਖ ਜਾਤਾਂ ਅਤੇ ਵੱਖ-ਵੱਖ ਕਿੱਤਿਆਂ ਦੇ ਲੋਕ ਢੱਕ ਨੂੰ ਆਬਾਦ ਕਰਨ ਵਿਚ ਮਦਦ ਕਰਨ ਲੱਗੇ। ਹੌਲੀ-ਹੌਲੀ ਪਿੰਡ ਵਸ ਗਿਆ। ਜਿਸ ਬਜ਼ੁਰਗ ਨੇ ਪਹਿਲਾਂ ਮੋੜ੍ਹੀ ਗੱਡੀ ਸੀ, ਉਸ ਦੇ ਨਾਂ ’ਤੇ ਹੀ ਪਿੰਡ ਦਾ ਨਾਂ ਚੱਕ ਮਾਈਦਾਸ ਪੈ ਗਿਆ।

## *ਪਰਿਵਾਰਿਕ ਵੇਰਵਾ*

***ਪਿਤਾ :*** ਧਰਮ ਸਿੰਘ

***ਮਾਤਾ :*** ਜੈ ਕੌਰ

***ਚਾਚੇ-ਤਾਏ :*** ਨੱਥਾ ਸਿੰਘ, ਭਗਵਾਨ ਸਿੰਘ, ਦਲੀਪ ਸਿੰਘ

***ਭੈਣ-ਭਰਾ :*** ਯੁਗੇਸ਼ਰ ਸਿੰਘ, ਲਛਮਣ ਸਿੰਘ, ਅਮਰ ਸਿੰਘ ਉਰਫ਼ ਗੁਲਜ਼ਾਰਾ ਸਿੰਘ, ਗਿਆਨ ਕੌਰ

ਪਤਨੀ : ਧੰਤੀ (ਧੰਨ ਕੌਰ)। ਧੰਤੀ ਬੰਗਾ ਲਾਗੇ ਪਿੰਡ ਹੱਪੋਵਾਲ ਦੇ ਪੰਜਾਬ ਸਿੰਘ ਅਤੇ ਰਾਜੋ ਦੀ ਧੀ ਸੀ।

***ਬੱਚੇ :*** ਨਸੀਬ ਕੌਰ ਉਰਫ਼ ਰੇਸ਼ਮ ਕੌਰ, ਅਜੀਤ ਕੌਰ, ਹਰਦਾਸ ਸਿੰਘ (1936)

1. ਨਸੀਬ ਕੌਰ ਦਾ ਵਿਆਹ ਪਿੰਡ ਜੰਡਿਆਲਾ (ਜਲੰਧਰ) ਦੇ ਰਤਨ ਸਿੰਘ ਜੌਹਲ ਨਾਲ ਹੋਇਆ। ਉਨ੍ਹਾਂ ਦੇ ਘਰ (ੳ) ਮੱਖਣ ਸਿੰਘ ਜੌਹਲ (ਲੇਖਕ ਅਤੇ ਟਰੇਡ ਯੂਨੀਅਨ ਆਗੂ) (ਅ) ਸੁਰਿੰਦਰ ਕੌਰ (ੲ) ਅਵਤਾਰ ਸਿੰਘ (ਸਵਰਗੀ) (ਸ) ਕੁਲਦੀਪ ਕੌਰ (ਹ) ਕੁਲਵਿੰਦਰ ਕੌਰ (ਕ) ਰਾਜ ਪਰਵਿੰਦਰ ਕੌਰ (ਖ) ਕਮਲਜੀਤ ਸਿੰਘ ਬੱਚਿਆਂ ਦਾ ਜਨਮ ਹੋਇਆ।

2. ਅਜੀਤ ਕੌਰ ਦਾ ਵਿਆਹ ਪਿੰਡ ਸ਼ੰਕਰ (ਜਲੰਧਰ) ਦੇ ਪ੍ਰੀਤਮ ਸਿੰਘ ਨਾਲ ਹੋਇਆ। ਉਨ੍ਹਾਂ ਦੇ ਘਰ (ੳ) ਚੂਹੜ ਸਿੰਘ (ਅ) ਕੁਲਵਿੰਦਰ ਕੌਰ (ੲ) ਪਰਵਿੰਦਰ ਕੌਰ (ਸ) ਸੁਖਜਿੰਦਰ ਕੌਰ ਬੱਬਲੀ ਦਾ ਜਨਮ ਹੋਇਆ।

3. ਬੂਝਾ ਸਿੰਘ ਦੇ ਲੜਕੇ ਹਰਦਾਸ ਸਿੰਘ ਦਾ ਵਿਆਹ ਪਿੰਡ ਬੰਡਾਲਾ (ਜਲੰਧਰ) ਦੀ ਅਜੈਬ ਕੌਰ ਨਾਲ ਹੋਇਆ। ਉਨ੍ਹਾਂ ਦੇ ਘਰ (ੳ) ਕੁਲਦੀਪ ਸਿੰਘ (ਅ) ਹਰਦੀਪ ਕੌਰ (ੲ) ਜਗਦੇਵ ਸਿੰਘ (ਸ) ਬਲਦੀਪ ਸਿੰਘ ਨੇ ਜਨਮ ਲਿਆ।

***ਚੀਨ ਜਾਣਾ :*** ਬੂਝਾ ਸਿੰਘ 1929 ਵਿਚ ਚੀਨ ਗਏ। 2 ਸਤੰਬਰ 1929 ਨੂੰ ਚੀਨ ਸਰਕਾਰ ਨੇ ਸ਼ੰਘਾਈ ਤੋਂ 6034 ਨੰਬਰ ਵਾਲਾ ਪਾਸਪੋਰਟ ਜਾਰੀ ਕੀਤਾ। ਇਹ ਪਾਸਪੋਰਟ ਬ੍ਰਿਟਿਸ਼ ਸਾਮਰਾਜ, ਜਪਾਨ ਅਤੇ ਪਨਾਮਾ ਲਈ ਜਾਰੀ ਕੀਤਾ ਗਿਆ ਸੀ। 1930 ਵਿਚ ਪਨਾਮਾ ਗਏ। ਪਨਾਮਾ ਤੋਂ ਅਰਜਨਟਾਈਨਾ ਪੁੱਜੇ।

***ਅਰਜਨਟਾਈਨਾ :*** ਬੂਝਾ ਸਿੰਘ ਨੇ 10 ਨਵੰਬਰ 1930 ਨੂੰ ਅਰਜਨਟਾਈਨਾ ਵਿਚ ਰਹਿਣ ਲਈ ਬੇਨਤੀ ਪੱਤਰ ਦਿੱਤਾ ਸੀ। ਜਿਸ ਨੂੰ 13 ਨਵੰਬਰ ਨੂੰ ਅੰਦਰਾਜ ਕੀਤਾ ਗਿਆ ਸੀ। 2 ਸਤੰਬਰ 1934 ਤੱਕ ਅਰਜਨਟਾਈਨਾ ਵਿਚ ਰਹਿਣ ਦੀ ਇਜਾਜ਼ਤ ਸੀ। ਉਨ੍ਹਾਂ ਦਾ ਐਵੇਨੀਡਾ ਐਲਬਰਡੀ 26, ਰੋਸਾਰੀਓ ਵਿਖੇ ਰਹਿਣ ਬਸੇਰਾ ਸੀ। ਉਹ 1930 ਵਿਚ ਅਰਜਨਟਾਈਨਾ ਦੀ ਗ਼ਦਰ ਪਾਰਟੀ ਵਿਚ ਸਰਗਰਮ ਹੋ ਗਏ। ਗ਼ਦਰ ਪਾਰਟੀ ਦੇ ਕੌਮਾਂਤਰੀ ਆਗੂਆਂ ਭਾਈ ਰਤਨ ਸਿੰਘ ਰਾਏਪੁਰ ਡੱਬਾ ਅਤੇ ਤੇਜਾ ਸਿੰਘ ਸੁਤੰਤਰ, ਚਾਚਾ ਅਜੀਤ ਸਿੰਘ ਅਤੇ ਅਰਜਨਾਈਨਾ ਦੀ ਲੀਡਰਸ਼ਿਪ ਨਾਲ ਰਲ ਕੇ ਸਰਗਰਮੀ ਕਰਨ ਲੱਗੇ।

***ਮਾਸਕੋ :*** ਗ਼ਦਰ ਪਾਰਟੀ ਦੇ ਫ਼ੈਸਲੇ ਮੁਤਾਬਕ ਅਰਜਨਟਾਈਨਾ ਦਾ ਗ਼ਦਰ ਪਾਰਟੀ ਦਾ ਪਹਿਲਾ ਜਥਾ ਅਪ੍ਰੈਲ 1932 ਨੂੰ ਮਾਸਕੋ ਲਈ ਰਵਾਨਾ ਹੋਇਆ। ਇਹ ਜਥਾ ਬੂਝਾ ਸਿੰਘ ਦੀ ਅਗਵਾਈ ਹੇਠ ਚੱਲਿਆ। ਇਨ੍ਹਾਂ ਜਥਿਆਂ ਨੇ ਮਾਸਕੋ (ਰੂਸ) ਦੀ ਈਸਟਰਨ ਯੂਨੀਵਰਸਿਟੀ ਵਿਚ ਮਾਰਕਸਵਾਦ ਦੀ ਪੜ੍ਹਾਈ ਕੀਤੀ। ਇੱਥੋਂ ਉਹ 1934 ਵਿਚ ਚੀਨ ਰਸਤੇ ਭਾਰਤ ਪੁੱਜੇ।

***ਸਥਾਪਨਾ :*** ਗਦਰੀਆਂ ਨੇ 1934 ਵਿਚ ਕਿਰਤੀ ਪਾਰਟੀ ਦੀ ਸਥਾਪਨਾ ਕੀਤੀ। ਬੂਝਾ ਸਿੰਘ ਇਸ ਦੇ ਸੂਬਾ ਕਮੇਟੀ ਮੈਂਬਰ ਚੁਣੇ ਗਏ। ਬਾਅਦ 'ਚੋਂ ਉਨ੍ਹਾਂ ਨੂੰ ਪਾਰਟੀ ਦੇ ਉਚਤਮ ਆਗੂ ਅਦਾਰੇ, ਕੇਂਦਰੀ ਕਮੇਟੀ ਲਈ ਚੁਣ ਲਿਆ ਗਿਆ।

***ਗ੍ਰਿਫ਼ਤਾਰੀ :*** 1935 ਦੇ ਪਹਿਲੇ ਮਹੀਨਿਆਂ ਵਿਚ ਬੂਝਾ ਸਿੰਘ ਦੀ ਬੰਗਾ ਅਤੇ ਜਲੰਧਰ ਪੁਲਿਸ ਵੱਲੋਂ ਤਿੰਨ ਵਾਰ ਗ੍ਰਿਫ਼ਤਾਰੀ ਕੀਤੀ ਗਈ। ਇਹ ਗ੍ਰਿਫ਼ਤਾਰੀਆਂ ਉਨ੍ਹਾਂ ਦੀਆਂ ਲੜਕੀਆਂ ਦੇ ਵਿਆਹਾਂ ਪਿੱਛੋਂ ਹੋਈਆਂ। ਪਿੰਡ ਦੇ ਸਾਥੀ ਰੱਖਾ ਸਿੰਘ ਅਤੇ ਪੰਚਾਇਤ ਦੇ ਯਤਨਾਂ ਨਾਲ ਛੁਡਾ ਲਿਆ ਜਾਂਦਾ ਰਿਹਾ।

***ਕਾਂਗਰਸ ਪਾਰਟੀ :*** ਸਤੰਬਰ 1934 ਵਿਚ ਅੰਗਰੇਜ਼ ਹਕੂਮਤ ਵੱਲੋਂ ਕਿਰਤੀ ਪਾਰਟੀ 'ਤੇ ਪਾਬੰਦੀ ਲਾ ਦਿੱਤੀ ਗਈ। ਇਸ ਪਾਬੰਦੀ ਪਿੱਛੋਂ ਕਿਰਤੀ ਪਾਰਟੀ ਦੀ ਲੀਡਰਸ਼ਿਪ ਨੇ ਇਕ ਸਮੇਂ ਲਈ ਕਾਂਗਰਸ ਪਾਰਟੀ ਦੀ ਮੈਂਬਰਸ਼ਿਪ ਲੈ ਲਈ। ਬੂਝਾ ਸਿੰਘ ਵੀ ਕਾਂਗਰਸ ਪਾਰਟੀ ਦੇ ਆਗੂ ਬਣ ਕੇ ਕੰਮ ਕਰਦੇ ਰਹੇ।

***ਸੁਭਾਸ਼ ਚੰਦਰ ਬੋਸ :*** 1939 ਵਿਚ ਸੁਭਾਸ਼ ਚੰਦਰ ਬੋਸ ਕਾਂਗਰਸ ਦੇ ਕੌਮੀ ਪ੍ਰਧਾਨ ਵਜੋਂ ਜਿੱਤੇ। ਇਸ ਜਿੱਤ ਪਿੱਛੇ ਬਾਬਾ ਬੂਝਾ ਸਿੰਘ ਅਤੇ ਕਿਰਤੀ ਪਾਰਟੀ ਦਾ ਵੱਡਾ ਹੱਥ ਸੀ। 1941 ਵਿਚ ਬੋਸ ਜੀ ਨੂੰ ਰੂਸ ਭਜਵਾਉਣ ਦੀ ਡਿਊਟੀ ਵੀ ਬੂਝਾ ਸਿੰਘ ਦੀ ਸੀ।

***ਪ੍ਰੈੱਸ :*** ਬੂਝਾ ਸਿੰਘ 'ਕਿਰਤੀ ਲਹਿਰ' (1937, 38, 39) ਅਤੇ ਆਜ਼ਾਦ ਪ੍ਰੈੱਸ ਮੇਰਠ ਦੇ ਜਨਰਲ ਮੈਨੇਜਰ ਸਨ। ਕਿਰਤੀ ਕੰਟਰੋਲ ਬੋਰਡ ਦੇ ਵੀ ਮੈਂਬਰ ਸਨ।

***ਕਿਸਾਨ ਸਭਾ :*** ਬੂਝਾ ਸਿੰਘ ਨੇ ਕਰਜ਼ਾ ਕਮੇਟੀਆਂ ਬਣਾ ਕੇ ਕਿਸਾਨਾਂ ਨੂੰ ਲਾਮਬੰਦ ਕੀਤਾ ਸੀ। 1936 ਵਿਚ ਹਿੰਦ ਕਿਸਾਨ ਸਭਾ ਬਣਨ 'ਤੇ ਇਹ ਸਭਾ ਦੇ ਕੌਮੀ ਮੀਤ ਪ੍ਰਧਾਨ ਚੁਣੇ ਗਏ ਸਨ।

***ਤਸ਼ੱਦਦ :*** ਬੂਝਾ ਸਿੰਘ ਨੂੰ 27 ਅਕਤੂਬਰ 1935 ਨੂੰ ਪੁਲਿਸ ਨੇ ਅੰਮ੍ਰਿਤਸਰ ਤੋਂ ਗ੍ਰਿਫ਼ਤਾਰ ਕਰਕੇ ਲਾਹੌਰ ਦੇ ਸ਼ਾਹੀ ਕਿਲੇ ਵਿਚ ਰੱਖਿਆ ਸੀ। ਉਨ੍ਹਾਂ ਉੱਤੇ ਦੋ ਮਹੀਨੇ ਅੰਤਾਂ ਦਾ ਤਸ਼ੱਦਦ ਢਾਹਿਆ ਗਿਆ। 27 ਦਸੰਬਰ 1935 ਨੂੰ ਰਿਹਾਅ ਕਰ ਦਿੱਤਾ ਗਿਆ। ਪਰ ਜੰਗੀ ਕੈਦੀ ਘੋਸ਼ਿਤ ਕਰ ਦਿੱਤਾ।

***ਜੂਹ-ਬੰਦ :*** ਰਿਹਾਈ ਉਪਰੰਤ ਪਿੰਡ ਚੱਕ ਮਾਈ ਦਾਸ ਵਿਖੇ ਇਕ ਸਾਲ ਲਈ ਜੂਹ ਬੰਦ ਕਰ ਦਿੱਤਾ ਗਿਆ।

***ਸਜ਼ਾ :*** 19 ਮਈ 1936 ਨੂੰ ਆਪਣੇ ਹੀ ਪਿੰਡ ਵਿਚ ਕਮਿਊਨਿਸਟਾਂ ਦਾ ਜਲਸਾ ਕਰਵਾਉਣ ਦੇ ਦੋਸ਼ ਹੇਠ ਅਦਾਲਤ ਨੇ 27 ਜੁਲਾਈ 1936 ਨੂੰ ਛੇ ਮਹੀਨੇ ਦੀ ਸਜ਼ਾ ਸੁਣਾਈ। 24 ਨਵੰਬਰ 1936 ਨੂੰ ਫ਼ਿਰੋਜ਼ਪੁਰ ਜੇਲ੍ਹ ਤੋਂ ਰਿਹਾਈ ਹੋਈ। ਰਿਹਾਈ ਉਪਰੰਤ ਮੁੜ ਜੂਹ-ਬੰਦ ਕਰ ਦਿੱਤਾ ਗਿਆ।

***ਗ੍ਰਿਫ਼ਤਾਰੀ :*** ਨਵੰਬਰ 1936 ਵਿਚ ਪਿੰਡ ਬਿਲਗਾ ਤੋਂ ਗ੍ਰਿਫ਼ਤਾਰੀ ਕੀਤੀ ਗਈ। 24 ਨਵੰਬਰ ਨੂੰ ਰਿਹਾਈ ਹੋਈ। ਨੋਟਿਸ ਤੋੜਨ ਦੇ ਦੋਸ਼ ਵਿਚ ਮੁੜ ਗ੍ਰਿਫ਼ਤਾਰੀ ਅਤੇ ਰਿਹਾਈ ਹੋਈ। ਦੁਬਾਰਾ ਜੂਹ-ਬੰਦ ਕੀਤਾ ਗਿਆ। ਜੂਨ 1940 ਤੋਂ ਬਾਅਦ ਬੂਝਾ ਸਿੰਘ ਨੂੰ ਟਾਟਾ ਨਗਰ (ਜਮਸ਼ੇਦਪੁਰ) ਤੋਂ ਗ੍ਰਿਫ਼ਤਾਰ ਕਰ ਲਿਆ। ਰਾਜਨਪੁਰ ਜੇਲ੍ਹ ਵਿਚ ਭੇਜ ਦਿੱਤਾ ਗਿਆ।

***ਦਿਓਲੀ ਕੈਂਪ :*** 26 ਜੂਨ 1940 ਨੂੰ ਸਾਰੇ ਦੇਸ਼ ਵਿਚੋਂ ਕਮਿਊਨਿਸਟ ਆਗੂਆਂ ਨੂੰ ਗ੍ਰਿਫਤਾਰ ਕਰ ਲਿਆ ਗਿਆ। ਉਨ੍ਹਾਂ ਨੂੰ ਰਾਜਸਥਾਨ ਦੇ ਦਿਓਲੀ ਕੈਂਪ ਵਿਚ ਬੰਦ ਕਰ ਦਿੱਤਾ ਗਿਆ। ਬੂਝਾ ਸਿੰਘ ਸਮੇਤ 15 ਇਨਕਲਾਬੀਆਂ ਨੂੰ ਰਾਜਨਪੁਰ ਜੇਲ੍ਹ ਤੋਂ ਦਿਓਲੀ ਕੈਂਪ ਲਿਆਂਦਾ ਗਿਆ। ਇਸ ਜੇਲ੍ਹ ਵਿਚ ਬੂਝਾ ਸਿੰਘ ਸਮੇਤ 228 ਨਜ਼ਰਬੰਦਾਂ ਨੇ 23 ਅਕਤੂਬਰ 1941 ਤੋਂ 22 ਨਵੰਬਰ 1941 ਤੱਕ ਮੰਗਾਂ ਦੇ ਸਬੰਧ ਵਿਚ ਭੁੱਖ ਹੜਤਾਲ ਕੀਤੀ। 1943 ਵਿਚ ਬੂਝਾ ਸਿੰਘ ਦੀ ਰਿਹਾਈ ਹੋਈ। ਇਸ ਕੈਂਪ 'ਚ ਕਿਰਤੀ ਪਾਰਟੀ ਅਤੇ ਭਾਰਤੀ ਕਮਿਊਨਿਸਟ ਪਾਰਟੀ ਦੀ ਏਕਤਾ ਦੀ ਪ੍ਰਕਿਰਿਆ

ਸ਼ੁਰੂ ਹੋਈ ਅਤੇ 28 ਮਈ 1942 ਨੂੰ ਏਕਤਾ ਹੋਈ ਸੀ।

***ਆਰਗੇਨਾਈਜਰ :*** ਬੂਝਾ ਸਿੰਘ 1934 ਤੋਂ 1937 ਤੱਕ ਕਿਰਤੀ ਪਾਰਟੀ ਦੇ ਜ਼ਿਲ੍ਹਾ ਲਾਇਲਪੁਰ ਦੇ ਆਰਗੇਨਾਈਜਰ ਰਹੇ। 1943 ਤੋਂ 1945 ਤੱਕ ਭਾਰਤੀ ਕਮਿਊਨਿਸਟ ਪਾਰਟੀ ਦੇ ਜ਼ਿਲ੍ਹਾ ਗੁਰਦਾਸਪੁਰ ਦੇ ਆਰਗੇਨਾਈਜਰ ਰਹੇ। 1946 ਵਿਚ ਇਨ੍ਹਾਂ ਨੂੰ ਜ਼ਿਲ੍ਹਾ ਜਲੰਧਰ ਦਾ ਆਰਗੇਨਾਈਜਰ ਲਾ ਦਿੱਤਾ।

***ਫ਼ਿਰਕੂ ਹਿੰਸਾ -1947 :*** ਬੂਝਾ ਸਿੰਘ ਤੇ ਸਾਥੀਆਂ ਨੇ ਫ਼ਿਰਕੂ ਹਿੰਸਾ – 1947 ਵਿਰੁੱਧ ਲਾਮਬੰਦੀ ਕੀਤੀ।

***ਲਾਲ ਕਮਿਊਨਿਸਟ ਪਾਰਟੀ :*** ਕਿਰਤੀਆਂ ਅਤੇ ਗ਼ਦਰੀਆਂ ਨੇ ਜਨਵਰੀ 1948 ਵਿਚ ਲਾਲ ਕਮਿਊਨਿਸਟ ਪਾਰਟੀ ਹਿੰਦ ਯੂਨੀਅਨ ਬਣਾ ਲਈ। ਬੂਝਾ ਸਿੰਘ 1948 ਤੋਂ 1952 ਤੱਕ ਇਸ ਦੇ ਕੇਂਦਰੀ ਕਮੇਟੀ ਮੈਂਬਰ ਰਹੇ। 1952 ਵਿਚ ਇਹ ਪਾਰਟੀ ਭਾਰਤੀ ਕਮਿਊਨਿਸਟ ਪਾਰਟੀ ਵਿਚ ਵਿਲੀਨ ਹੋ ਗਈ। ਭਾਰਤੀ ਕਮਿਊਨਿਸਟ ਪਾਰਟੀ ਦੇ ਆਗੂਆਂ ਨੇ 1952 ਤੋਂ 1963 ਤੱਕ ਬੂਝਾ ਸਿੰਘ ਨੂੰ ਪਾਰਟੀ ਮੈਂਬਰ ਵੀ ਨਾ ਲਿਆ।

***ਇੰਗਲੈਂਡ ਫੇਰੀ :*** ਬੂਝਾ ਸਿੰਘ, ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਦੇ ਟਰੱਸਟੀ ਮੈਂਬਰ ਸਨ। ਇਸ ਇਮਾਰਤ ਦੀ ਉਸਾਰੀ ਕਰਨ ਲਈ 1958 ਵਿਚ ਇੰਗਲੈਂਡ ਗਏ।

***ਚੀਨੀ ਹਮਲਾ :*** 1962 ਵਿਚ ਚੀਨ–ਭਾਰਤ ਹਮਲੇ ਦੇ ਸਬੰਧ ਵਿਚ ਭਾਰਤ ਸਰਕਾਰ ਦੀ ਨੁਕਤਾਚੀਨੀ ਕਰਨ ਬਦਲੇ ਗ੍ਰਿਫ਼ਤਾਰੀ ਹੋਈ। ਜੇਲ੍ਹ ਦੀ ਸਜ਼ਾ ਭੁਗਤ ਕੇ ਰਿਹਾਅ ਹੋਏ।

***ਭਾਰਤੀ ਕਮਿਊਨਿਸਟ ਪਾਰਟੀ (ਮਾਰਕਸਵਾਦੀ) :*** 1964 ਵਿਚ ਦੇਸ਼ ਪੱਧਰ ’ਤੇ ਸੀ. ਪੀ. ਆਈ. (ਐਮ.) ਬਣਾਏ ਜਾਣ ’ਤੇ ਇਸ ਨੂੰ ਪੰਜਾਬ ਵਿਚ ਜਥੇਬੰਦ ਕੀਤਾ। ਉਨ੍ਹਾਂ ਨੇ ਜ਼ਿਲ੍ਹਾ ਜਲੰਧਰ ਦੇ ਜ਼ਿਲ੍ਹਾ ਕਮੇਟੀ ਮੈਂਬਰ ਵਜੋਂ ਕੰਮ ਕੀਤਾ।

***ਸੰਪਾਦਕ :*** 1964 ਵਿਚ ਸੀ. ਪੀ. ਆਈ. (ਐਮ.) ਪੰਜਾਬ ਦੀ ਅਖ਼ਬਾਰ ‘ਲੋਕ ਜਮਹੂਰੀਅਤ’ ਦੇ ਸੰਪਾਦਕ ਅਤੇ ਪ੍ਰਬੰਧਕ ਸਨ। ‘ਲੋਕ ਜਮਹੂਰੀਅਤ’ ਦੀ ਜਗ੍ਹਾ ‘ਲੋਕ ਲਹਿਰ’ ਅਖ਼ਬਾਰ ਕੱਢੀ ਜਾਣ ਲੱਗੀ। ਬੂਝਾ ਸਿੰਘ ‘ਲੋਕ ਲਹਿਰ’ ਦੇ ਸੰਪਾਦਕੀ ਮੰਡਲ ਵਿਚ ਸਨ। 1967 ਵਿਚ ਸੀ. ਪੀ. ਆਈ. (ਐਮ.) ਦੇ ਸਭ ਅਹੁਦਿਆਂ ਅਤੇ ਮੈਂਬਰਸ਼ਿਪ ਤੋਂ ਅਸਤੀਫ਼ਾ ਦੇ ਦਿੱਤਾ ਸੀ।

***ਸਰਪੰਚੀ :*** 1963 ਤੋਂ 1968 ਤੱਕ ਪਿੰਡ ਚੱਕ ਮਾਈਦਾਸ ਦੇ ਸਰਪੰਚ ਰਹੇ।

## ***ਨਕਸਲਬਾੜੀ ਲਹਿਰ***

* ਤਾਲਮੇਲ ਕਮੇਟੀ ਪੰਜਾਬ ਬਣਨ ਵੇਲੇ ਮਾਰਚ 1968 ਵਿਚ ਸੂਬਾ ਕਮੇਟੀ

ਮੈਂਬਰ ਵਜੋਂ ਸ਼ਾਮਿਲ। 22 ਅਪ੍ਰੈਲ 1969 ਨੂੰ ਸੀ. ਪੀ. ਆਈ. (ਐਮ. ਐਲ.) ਦੀ ਸੂਬਾ ਜਥੇਬੰਦਕ ਕਮੇਟੀ ਦੇ ਮੈਂਬਰ ਚੁਣੇ ਗਏ। ਫਰਵਰੀ 1970 ਵਿਚ ਹੋਈਆਂ ਚੋਣਾਂ ਵਿਚ ਸੂਬਾ ਕਮੇਟੀ ਮੈਂਬਰ ਚੁਣੇ ਗਏ। ਮਈ 1970 ਦੀ ਪਾਰਟੀ ਕਾਂਗਰਸ ਲਈ ਡੈਲੀਗੇਟ ਚੁਣੇ ਗਏ। ਇਸ ਸਮੇਂ ਦੌਰਾਨ ਇਹ ਜ਼ਿਲ੍ਹਾ ਜਲੰਧਰ-ਕਪੂਰਥਲਾ ਦੇ ਆਰਗੇਨਾਈਜਰ ਰਹੇ।

* ਅੱਚਰਵਾਲ ਸਾਜ਼ਿਸ਼ ਕੇਸ 1968 ਵਿਚ ਪੁਲਿਸ ਵੱਲੋਂ ਵਾਰੰਟ ਕੱਢੇ ਗਏ।

* 8 ਦਸੰਬਰ 1968 ਨੂੰ ਸਮਾਓਂ (ਬਠਿੰਡਾ) ਦੇ ਜ਼ਮੀਨੀ ਕਬਜ਼ੇ ਅਤੇ 18 ਜੂਨ 1969 ਨੂੰ ਕਿਲਾ ਹਕੀਮਾਂ (ਸੰਗਰੂਰ) ਦੇ ਜ਼ਮੀਨੀ ਕਬਜ਼ੇ ਵਿਚ ਮੋਹਰੀ ਭੂਮਿਕਾ ਨਿਭਾਈ। ਕਿਲਾ ਹਕੀਮਾਂ ਦੀ ਜ਼ਮੀਨ ਦੇ ਮਾਲਕ ਜਾਗੀਰਦਾਰ ਜਨਰਲ ਬਲਵੰਤ ਸਿੰਘ ਦੇ ਕਤਲ ਤੋਂ ਬਾਅਦ ਬਾਬਾ ਬੂਝਾ ਸਿੰਘ ਇਸ਼ਤਿਹਾਰੀ ਮੁਜ਼ਰਮ ਕਰਾਰ। ਸਿਰ ਦਾ ਮੁੱਲ ਪੰਜ ਹਜ਼ਾਰ ਰੱਖਿਆ ਗਿਆ।

* 27 ਜੁਲਾਈ 1970 ਨੂੰ ਪਿੰਡ ਨਗਰ (ਨੇੜੇ ਫ਼ਿਲੌਰ) ਤੋਂ ਗ੍ਰਿਫ਼ਤਾਰ ਕੀਤਾ ਗਿਆ। 27-28 ਜੁਲਾਈ ਦੀ ਰਾਤ ਨੂੰ ਪਿੰਡ ਨਾਈਮਜਾਰਾ (ਨੇੜੇ ਨਵਾਂ ਸ਼ਹਿਰ-ਜਾਡਲਾ) ਦੇ ਪੁਲ ਉੱਤੇ ਪੁਲਿਸ ਮੁਕਾਬਲਾ ਬਣਾ ਦਿੱਤਾ ਗਿਆ।

* ਪਾਰਟੀ ਦੇ ਖਾੜਕੂ ਜਥੇ ਨੇ ਬਾਬਾ ਜੀ ਦੀ ਗ੍ਰਿਫ਼ਤਾਰੀ ਲਈ ਜ਼ੁੰਮੇਵਾਰ ਸਮਝੇ ਜਾਂਦੇ ਮੁਖ਼ਬਰ ਸਰਪੰਚ ਜਸਮੇਲ ਸਿੰਘ ਨਗਰ ਦਾ ਕਤਲ 4 ਜੂਨ 1973 ਨੂੰ ਕਰ ਦਿੱਤਾ।

# ਸਾਧਾਂ ਦੇ ਡੇਰੇ

ਧਰਮ ਸਿੰਘ ਖਪਿਆ ਰਹਿੰਦਾ। ਜਿੰਨਾ ਉਹਨੂੰ ਗੁੱਸਾ ਆਪਣੇ ਪੁੱਤ ਬੂਝਾ ਸਿੰਘ 'ਤੇ ਹੁੰਦਾ, ਉਨਾ ਈ ਸਾਧੂ ਸੰਤਾਂ 'ਤੇ ਵੀ ਹੁੰਦਾ। ਉਹ ਕਹੀ ਪਰ੍ਹੇ ਵਗਾਹ ਮਾਰਦਾ। ਸਿਰ ਫੜ ਕੇ ਬਹਿ ਜਾਂਦਾ। ਬੁੜਬੁੜ ਕਰਦਾ ਰਹਿੰਦਾ। ਉਹਦੀ ਇਸ ਬੁੜਬੁੜ ਦਾ ਨਾ ਅਸਰ ਬੂਝਾ ਸਿੰਘ 'ਤੇ ਸੀ ਅਤੇ ਨਾ ਸਾਧੂ ਸੰਤਾਂ ਦੀ ਸਿਹਤ 'ਤੇ।

ਬੂਝਾ ਸਿੰਘ ਉਹਦਾ ਜੇਠਾ ਪੁੱਤ ਸੀ। ਧਰਮ ਸਿੰਘ ਨੂੰ ਆਪਣੇ ਇਸ ਫ਼ਰਜ਼ੰਦ ਤੋਂ ਘਰ ਦੀ ਜ਼ਿੰਮੇਵਾਰੀ ਸੰਭਾਲਣ ਦੀ ਆਸ ਸੀ। ਪਰ ਉਹਦੀ ਇਸ ਆਸ ਨੂੰ ਬੂਰ ਲੱਗਦਾ ਨਜ਼ਰ ਨਹੀਂ ਸੀ ਆ ਰਿਹਾ। ਬੂਝਾ ਸਿੰਘ ਲਈ ਤਾਂ ਸਭ ਕੁੱਝ ਪ੍ਰਮਾਤਮਾ ਸੀ ਜਾਂ ਉਹਦੇ ਦੂਤ ਸਾਧ ਸੰਤ। ਉਹ ਉਨ੍ਹਾਂ ਤੋਂ ਬਿਨਾਂ ਹੋਰ ਕਿਸੇ ਨੂੰ ਫੁੱਟੀ ਅੱਖ ਨਹੀਂ ਸੀ ਭਾਉਂਦਾ। ਉਹਦਾ ਸਾਰੇ ਦਾ ਸਾਰਾ ਧਿਆਨ ਧਰਮ ਕਰਮ ਦੇ ਕੰਮਾਂ ਵੱਲ ਲੱਗਾ ਹੋਇਆ ਸੀ। ਉਹਨੇ ਘਰ ਵਿਚ ਆਪਣੇ ਲਈ ਇੱਕ ਕੋਠਾ ਰਾਖਵਾਂ ਕੀਤਾ ਹੋਇਆ ਸੀ। ਉਸ ਕੋਠੇ ਵਿਚ ਬੀੜ ਸੀ, ਪੋਥੀਆਂ ਸਨ ਜਾਂ ਢੋਲਕੀ ਛੈਣੇ ਸਨ। ਉਹ ਆਪਣੇ ਕੋਠੇ ਅੰਦਰ ਵੜਿਆ ਰਹਿੰਦਾ। ਪਾਠ ਕਰਦਾ ਰਹਿੰਦਾ। ਬੀੜ ਉਚੇਚੇ ਤੌਰ 'ਤੇ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਤੋਂ ਲਿਆਇਆ ਸੀ। ਉਹਦੀ ਵਿਆਖਿਆ ਵੀ ਉਥੋਂ ਹੀ ਸਿੱਖ ਕੇ ਆਇਆ ਸੀ। ਸੰਗਤ ਨੂੰ ਸ਼ਬਦਾਂ ਦੇ ਅਰਥ ਕਰ-ਕਰ ਦੱਸਣ ਦਾ ਵਲ ਵੀ ਉਥੋਂ ਹੀ ਸਿੱਖਿਆ ਸੀ।

ਪੂਰਵ ਤੋਂ ਕਥਾ ਵਾਚਕ ਸਾਧੂ ਆਉਂਦੇ। ਉਹ ਉਹਦੇ ਕੋਠੇ ਵਿਚ ਡੇਰਾ ਲਾ ਲੈਂਦੇ। ਬੂਝਾ ਸਿੰਘ ਦਾ ਕੰਮ ਸੰਗਤ ਇੱਕੱਠੀ ਕਰਨਾ ਹੁੰਦਾ ਸੀ। ਪਿੰਡ ਵਿਚੋਂ ਜਾਂ ਆਲੇ ਦੁਆਲੇ ਦੇ ਪਿੰਡਾਂ ਵਿਚੋਂ ਸੰਗਤ ਲਿਆਉਣੀ। ਜਾਂ ਉਹਦਾ ਜ਼ੁੰਮਾ ਪ੍ਰਬੰਧ ਦਾ ਹੁੰਦਾ ਸੀ। ਉਹ ਸਾਧੂ ਕਈ-ਕਈ ਦਿਨ ਕਥਾ ਕਰਦੇ। ਬੂਝਾ ਸਿੰਘ ਨੂੰ ਸੰਗਤ ਅਤੇ ਸਾਧੂਆਂ ਦੀ ਸੇਵਾ ਦਾ ਨਸ਼ਾ ਚੜ੍ਹਿਆ ਰਹਿੰਦਾ। ਸੰਗਤ ਚੁੱਪ ਚਾਪ ਕਥਾ ਸਰਵਣ ਕਰਦੀ। ਉਹਦੇ ਵਿਚ ਬਾਬੇ ਨਾਨਕ ਵਾਲੀ ਰੂਹ ਆ ਜਾਂਦੀ। ਉਹ ਸਾਧੂਆਂ ਨਾਲ ਗਿਆਨ ਗੋਸ਼ਟੀ ਕਰਨ ਲੱਗ ਪੈਂਦਾ।

ਉਂਝ ਤਾਂ ਧਰਮ ਸਿੰਘ ਵੀ ਧਾਰਮਿਕ ਬਿਰਤੀ ਵਾਲਾ ਇਨਸਾਨ ਸੀ। ਉਹਦੇ ਆਪਣੇ ਪਿੰਡ ਚੱਕਮਾਈਦਾਸ ਨਾ ਕੋਈ ਗੁਰਦੁਆਰਾ ਸੀ, ਨਾ ਮੰਦਰ ਅਤੇ ਨਾ ਹੀ ਮਸੀਤ ਸੀ। ਚੱਕਮਾਈਦਾਸ ਦੇ ਨਾਲ ਹੀ ਪਿੰਡ ਪੱਦੀ ਹੈ। ਉਥੇ ਸੰਤ ਸੋਹਣ ਲਾਲ ਦਾ ਡੇਰਾ ਸੀ। ਉਸ ਡੇਰੇ ਕਾਰਨ ਉਹਨੂੰ ਸੰਤਾਂ ਦੀ ਪੱਦੀ ਕਹਿੰਦੇ ਸਨ। ਧਰਮ ਸਿੰਘ ਅਤੇ ਉਹਦਾ ਸਾਰਾ ਕੁਣਬਾ ਇਸ ਸੰਤ ਦੇ ਅਨਿਨ ਭਗਤ ਸਨ। ਇਸੇ ਸ਼ਰਧਾ ਕਰਕੇ ਧਰਮ ਸਿੰਘ ਕੋਲੋਂ ਆਪਣਾ ਪੁੱਤ ਸੰਤਾਂ ਦੇ ਡੇਰੇ ਛੱਡਣ ਦੀ 'ਗ਼ਲਤੀ' ਹੋ ਗਈ ਸੀ। ਉਦੋਂ ਸਕੂਲ ਨਹੀਂ ਹੁੰਦੇ ਸਨ। ਇਨ੍ਹਾਂ ਧਾਰਮਿਕ ਸਥਾਨਾਂ ਵਿਚ ਹੀ ਅੱਖਰ ਗਿਆਨ ਅਤੇ ਧਾਰਮਿਕ ਵਿੱਦਿਆ ਦਿੱਤੀ ਜਾਂਦੀ ਸੀ। ਧਰਮ ਸਿੰਘ ਨੇ ਬੂਝਾ ਸਿੰਘ ਨੂੰ ਇਸੇ ਮੰਤਵ ਲਈ ਹੀ ਸੰਤਾਂ ਕੋਲ ਛੱਡਿਆ ਸੀ। ਸੰਤਾਂ ਨੇ ਹੀ ਉਹਨੂੰ ਮੁੱਢਲੀ ਸਿੱਖਿਆ

ਦਿੱਤੀ। ਗੁਰਮੁਖੀ ਅਤੇ ਉਰਦੂ ਭਾਸ਼ਾਵਾਂ ਪੜ੍ਹਨੀਆਂ ਅਤੇ ਲਿਖਣੀਆਂ ਸਿਖਾਈਆਂ। ਪਿੰਡ ਦੇ ਪੰਡਤ ਨੇ ਸੰਸਕ੍ਰਿਤ ਅਤੇ ਹਿੰਦੀ ਭਾਸ਼ਾਵਾਂ ਸਿਖਾਈਆਂ।

ਸ਼ਾਇਦ ਉਹ ਪੜ੍ਹਾਈ ਤੋਂ ਬਾਅਦ ਧਰਮ ਸਿੰਘ ਦੀ ਜੂਨੇ ਪੈ ਜਾਂਦਾ। ਪਰ ਪੰਦਰ੍ਹਾਂ ਸਾਲ ਦੀ ਉਮਰ ਵਿਚ ਹੀ ਉਹ ਮਾਂ ਮਹਿਟਰ ਹੋ ਗਿਆ। ਮਾਂ ਦੇ ਵਿਯੋਗ ਨੇ ਉਹਨੂੰ ਸੰਤਾਂ ਅਤੇ ਡੇਰੇ ਦੇ ਹੋਰ ਨੇੜੇ ਕਰ ਦਿੱਤਾ। ਇਸ ਸਮੇਂ ਦੌਰਾਨ ਸੰਤਾਂ ਦੀ ਸਖ਼ਸੀਅਤ ਦਾ ਉਹਦੇ ਉੱਤੇ ਅਜਿਹਾ ਜਾਦੂ ਚੱਲਿਆ, ਉਹ ਸੰਤਾਂ ਜੋਗਾ ਹੀ ਹੋ ਕੇ ਰਹਿ ਗਿਆ। ਸੰਤਾਂ ਨੇ ਉਹਨੂੰ ਕਈ ਗੁਰਮੰਤਰ ਦਿੱਤੇ। ਫ਼ਕੀਰੀ ਦੀ ਪਟੜੀ ਚਾੜ੍ਹ ਕੇ ਚੱਕਮਾਈਦਾਸ ਵੱਲ ਤੋਰ ਦਿੱਤਾ। ਉਸ ਨੇ ਸਭ ਤੋਂ ਪਹਿਲਾਂ ਆਪਣੇ ਪਿੰਡ ਦੇ ਲੋਕਾਂ ਨੂੰ ਸਿੱਧੇ ਰਾਹ ਪਾਉਣ ਦਾ ਟੀਚਾ ਮਿਥਿਆ। ਭਾਵੇਂ ਉਹਦੇ ਆਪਣੇ ਪਿੰਡ ਜਾਂ ਆਲੇ ਦੁਆਲੇ ਦੇ ਪਿੰਡਾਂ ਦੇ ਲੋਕਾਂ ਨੇ ਉਹਦਾ ਪ੍ਰਭਾਵ ਕਬੂਲ ਲਿਆ ਸੀ। ਪਰ ਉਹਦੇ ਆਪਣੇ ਘਰ ਵਿਚ ਕਲੇਸ਼ ਪੈ ਗਿਆ ਸੀ। ਧਰਮ ਸਿੰਘ ਉਹਨੂੰ ਝਈਆਂ ਲੈ-ਲੈ ਪੈਂਦਾ ਸੀ।

ਧਰਮ ਸਿੰਘ ਖੁਦ ਮਿਹਨਤੀ ਕਿਸਾਨ ਸੀ। ਉਹ ਚਾਰ ਭਰਾ ਸਨ। ਚਾਰੋਂ ਭਰਾ ਮਿਹਨਤੀ ਵੀ ਸਨ ਤੇ ਕਿਰਸੀ ਵੀ ਬੜੇ ਸਨ। ਦਸ ਖੇਤਾਂ ਦੇ ਮਾਲਕ ਸਨ। ਧਰਮ ਸਿੰਘ ਦੇ ਹਿੱਸੇ ਢਾਈ ਏਕੜ ਭੌਂਇ ਆਉਂਦੀ ਸੀ। ਅਗਾਂਹ ਉਹਦੇ ਚਾਰ ਮੁੰਡੇ ਸਨ। ਧਰਮ ਸਿੰਘ ਦਾ ਟੱਬਰ ਸਾਰਾ ਦਿਨ ਖੇਤਾਂ ਵਿਚ ਮਿੱਟੀ ਨਾਲ ਮਿੱਟੀ ਹੋਇਆ ਫਿਰਦਾ। ਇਹ ਵੀ ਕਿਸਾਨੀ ਦਾ ਆਰਥਿਕ ਤੌਰ 'ਤੇ ਟੁੱਟਿਆ ਹੋਇਆ ਟੱਬਰ ਸੀ। ਕਬੀਲ-ਦਾਰੀ ਭਾਰੀ ਸੀ। ਕੁਦਰਤੀ ਆਫ਼ਤਾਂ ਦੇ ਝੰਬੇ ਹੋਏ ਸਨ। ਆਰਥਿਕ ਥੁੜ੍ਹਾਂ ਨੇ ਪਰਿਵਾਰ ਵਿਚ ਕਈ ਤਰ੍ਹਾਂ ਦਾ ਕੜੀ ਕਲੇਸ਼ ਪਾਇਆ ਹੋਇਆ ਸੀ। ਧਰਮ ਸਿੰਘ 'ਕਿਤੇ ਪੁੱਤ ਸਾਧ ਨਾ ਹੋ ਜਾਵੇ' ਤੋਂ ਚਿੰਤਤ ਸੀ।

ਧਰਮ ਸਿੰਘ ਦੀਆਂ ਅੱਖਾਂ ਮੂਹਰੇ ਮਾਈਦਾਸ ਅਤੇ ਹੋਰ ਵੱਡ-ਵਡਾਰੂ ਆਏ। ਜਿਨ੍ਹਾਂ ਇਸ ਚੱਕ ਨੂੰ ਆਬਾਦ ਕੀਤਾ ਸੀ : ਵਡਾਰੂਆਂ ਦਾ ਟੂਟੋਮਜਾਰੇ ਤੋਂ ਆਉਣਾ। ਕਈ ਸਾਲ ਮਿੱਟੀ ਨਾਲ ਮਿੱਟੀ ਹੋਏ ਰਹਿਣਾ : ਫੇਰ ਪਿੰਡ ਵਸਾਉਣਾ। ਉਹਨੂੰ 'ਚੱਕਮਾਈਦਾਸ' ਦੇ ਵੱਸਣ ਦੀ ਕਹਾਣੀ ਮੁੜ-ਮੁੜ ਯਾਦ ਆਉਣ ਲੱਗੀ। ਇੱਕ ਪਾਸੇ ਉਹਦੇ ਵਡਾਰੂਆਂ ਦਾ ਇਤਿਹਾਸ ਸੀ। ਦੂਜੇ ਪਾਸੇ ਉਹਦਾ ਪੁੱਤ ਬੂਝਾ ਸਿੰਘ ਸੀ ਜਿਹੜਾ ਸਾਰੇ ਕੰਮਾਂ ਕਾਰਾਂ ਤੋਂ ਹੱਥ ਧੋ ਕੇ ਬਹਿ ਗਿਆ ਸੀ। ਆਪਣੀ ਲਿਵ ਉਸ ਅਦਿੱਖ ਸ਼ਕਤੀ ਨਾਲ ਲਾ ਲਈ ਸੀ ਜਿਹੜੀ ਕਿਸੇ ਨੇ ਦੇਖੀ ਨਹੀਂ ਸੀ। ਉਹਨੇ ਸਾਰੀਆਂ ਸਮੱਸਿਆਵਾਂ ਦਾ ਹੱਲ ਪ੍ਰਮਾਤਮਾ ਦੀ ਭਗਤੀ 'ਚ ਕੱਢ ਲਿਆ ਸੀ। ਸਰਬੱਤ ਦੇ ਭਲੇ ਲਈ ਭਗਤੀ ਵਿਚ ਲੀਨ ਹੋ ਗਿਆ ਸੀ। ਉਹਨੂੰ ਪਿੰਡ ਦੇ ਸਾਰੇ ਬਜ਼ੁਰਗ ਧਰਮ ਸਿੰਘ ਜਾਪਣ ਲੱਗ ਪਏ ਸਨ। ਦੁੱਖਾਂ ਦੇ ਮਾਰੇ, ਦੁਸ਼ਵਾਰੀਆਂ ਝੱਲ ਰਹੇ, ਗ੍ਰਹਿਸਥੀ ਜੀਵਨ ਦੀ ਜਿਲਣ ਵਿਚ ਜਕੜੇ ਹੋਏ।

ਉਹ ਤਾਂ ਮਨੁੱਖਾਂ ਨੂੰ ਪਿਆਰ ਕਰਦਾ ਸੀ। ਜੀਵਾਂ ਜੰਤੂਆਂ ਨੂੰ ਹਿੱਕ ਨਾਲ ਲਾਉਂਦਾ ਸੀ। ਪਿੰਡ ਦੇ ਇੱਕ ਪਾਸੇ ਬੇਆਬਾਦ ਜ਼ਮੀਨ ਪਈ ਸੀ। ਜੰਗਲ ਬਣਿਆ ਹੋਇਆ ਸੀ। ਉਸ ਜੰਗਲ ਵਿਚੋਂ ਇੱਕ ਦਿਨ ਇੱਕ ਸੂਰ ਪਿੰਡ ਵਿਚ ਆਣ ਵੜਿਆ। ਦਰਵਾਜ਼ੇ ਕੋਲ ਬੈਠੀ ਮੁੰਡੀਹਰ ਨੇ ਸੂਰ ਮਾਰ ਦਿੱਤਾ। ਇਸ ਤੋਂ ਪਹਿਲਾ ਕਿ ਉਸ ਸੂਰ ਦਾ ਮੀਟ ਬਣਾਉਣ ਲਈ ਹਿੱਸੇ ਕੀਤੇ ਜਾਂਦੇ, ਬੂਝਾ ਸਿੰਘ ਆ ਧਮਕਿਆ ਸੀ। ਮਰਿਆ ਸੂਰ ਦੇਖ ਕੇ ਉਹਦੀ ਹਿੱਕ ਲੂਹੀ ਗਈ। ਉਸਨੇ ਆਪਣੇ ਮੋਢੇ ਦਾ ਪਰਨਾ ਲਾਹਿਆ,

ਸੂਰ ਦੀ ਲਾਸ਼ 'ਤੇ ਦੇ ਦਿੱਤਾ। ਸਾਰੇ ਪਿੰਡ ਦਾ ਇਕੱਠ ਕੀਤਾ। ਜੀਵਾਂ ਦੀ ਹੱਤਿਆ ਉੱਤੇ ਭਾਸ਼ਨ ਦਿੱਤਾ। ਸੂਰ ਦਾ ਸਸਕਾਰ ਕਰਵਾਇਆ। ਪਿੰਡ ਦੇ ਲੋਕਾਂ ਨੂੰ ਮੱਤ ਦੇਣ ਲਈ ਪਿੰਡ ਵਿਚ ਸੰਤ ਸੱਦੇ ਗਏ। ਸੰਤਾਂ ਨੇ ਕਥਾ ਕੀਤੀ ਅਤੇ ਜੀਵ ਹੱਤਿਆ ਨੂੰ ਮਹਾਂਪਾਪ ਕਹਿ ਕੇ ਭੰਡਿਆ।

ਬੂਝਾ ਸਿੰਘ ਨਿੱਤ ਨੇਮੀ ਸੀ। ਉਹ ਸਵੇਰੇ ਸਾਜਰੇ ਉੱਠਦਾ। ਅੰਦਰ-ਬਾਹਰ ਜਾਂਦਾ। ਇਸ਼ਨਾਨ ਕਰਦਾ। ਫ਼ੇਰ ਪੂਜਾ ਪਾਠ ਕਰਦਾ। ਉਹਦਾ ਨਹਾਈ ਜਾਣਾ, ਕੱਪੜੇ ਧੋਈ ਜਾਣੇ, ਹੱਥ ਧੋਈ ਜਾਣੇ, ਪਾਠ ਕਰੀ ਜਾਣਾ...ਦੇਖ ਕੇ ਧਰਮ ਸਿੰਘ ਤਿਲਮਿਲਾ ਉੱਠਦਾ। ਉਹ ਚਾਹੁੰਦਾ ਸੀ ਉਹਦਾ ਮੁੰਡਾ ਘਰ ਦਾ ਕੰਮ ਕਰੇ। ਖੇਤੀ ਵਿਚ ਹੱਥ ਵਟਾਵੇ। ਆਪਣਾ ਗ੍ਰਹਿਸਥੀ ਜੀਵਨ ਸ਼ੁਰੂ ਕਰੇ। ਚੱਤੇ ਪਹਿਰ ਪੂਜਾ ਪਾਠ ਵਿਚ ਨਾ ਖੁਭਿਆ ਰਹੇ। ਵਿਹਲੇ ਸਮੇਂ ਰੱਬ ਦਾ ਨਾਂ ਲੈ ਲਿਆ ਕਰੇ। ਧਰਮ ਸਿੰਘ ਇਸ ਤੋਂ ਵੱਧ ਹੋਰ ਉਸ ਤੋਂ ਕੋਈ ਆਸ ਨਹੀਂ ਸੀ ਕਰਦਾ। ਉਹਦੀ ਘਰਵਾਲੀ ਇਸ ਦੁਨੀਆਂ 'ਤੇ ਰਹੀ ਨਹੀਂ ਸੀ। ਘਰ ਵਿਚ ਔਰਤ ਦੀ ਘਾਟ ਰੜਕ ਰਹੀ ਸੀ। ਉਹ ਤਾਂ ਰੋਟੀ ਪਾਣੀ ਤੋਂ ਵੀ ਅਵਾਜ਼ਾਰ ਸੀ। ਜਿਹਦਾ ਵਿਆਹ ਕੀਤਾ ਜਾ ਸਕਦਾ ਸੀ, ਉਹ ਸਾਧਾਂ ਦੇ ਢਹੇ ਚੜ੍ਹਿਆ ਹੋਇਆ ਸੀ। ਮੋੜਾ ਨਾ ਪੈਂਦਾ ਦੇਖ ਕੇ ਅੰਤ ਉਹਨੇ ਬੂਝਾ ਸਿੰਘ ਦਾ ਵਿਆਹ ਕਰਨ ਦਾ ਫ਼ੈਸਲਾ ਸਖ਼ਤੀ ਨਾਲ ਲੈ ਲਿਆ।

ਸੰਤ ਸੋਹਣ ਲਾਲ ਦੇ ਹੁਕਮਨਾਮੇ 'ਤੇ ਬੂਝਾ ਸਿੰਘ ਨੂੰ ਵੀ ਫੁੱਲ ਚੜ੍ਹਾਉਣੇ ਪੈ ਗਏ। ਅੰਤ ਧਰਮ ਸਿੰਘ ਨੇ ਬੰਗਾ ਲਾਗੇ ਪਿੰਡ ਹੱਪੋਵਾਲ ਦੇ ਪੰਜਾਬ ਸਿੰਘ ਅਤੇ ਰਾਜੋ ਦੀ ਧੀ ਧੰਤੀ ਨਾਲ ਉਹਦਾ ਵਿਆਹ ਕਰ ਦਿੱਤਾ। ਉਹਦੀ ਕੁੱਖੋਂ ਤਿੰਨ ਬੱਚੇ ਨਸੀਬ ਕੌਰ, ਅਜੀਤ ਕੌਰ ਅਤੇ ਹਰਦਾਸ ਸਿੰਘ (1936 ਦਾ ਜਨਮ) ਹੋਏ। ਬੂਝਾ ਸਿੰਘ ਨੇ ਧਰਮ ਸਿੰਘ ਦੇ ਆਖੇ ਲੱਗ ਕੇ ਵਿਆਹ ਵੀ ਕਰਵਾ ਲਿਆ ਅਤੇ ਬੱਚੇ ਵੀ ਪੈਦਾ ਕਰ ਲਏ ਸਨ, ਪਰ ਉਹਨੇ ਘਰ ਦੇ ਕੰਮਾਂ ਵਲ ਧਿਆਨ ਨਾ ਦਿੱਤਾ। ਸਾਧੂ ਸੰਤਾਂ ਦੀ ਸੇਵਾ ਕਰਨੀ ਅਤੇ ਪੂਜਾ-ਪਾਠ ਵਿਚ ਮਗਨ ਰਹਿਣਾ ਉਹਦਾ ਨਿੱਤ ਨੇਮ ਬਣਿਆ ਰਿਹਾ। ਉਹਦੀ ਧਾਰਮਿਕ ਬੁਲਾਰੇ ਵਜੋਂ ਧਾਂਕ ਜੰਮ ਚੁੱਕੀ ਸੀ। ਲੋਕ ਉਹਦੇ ਕੋਲੋਂ ਪ੍ਰਵਚਨ ਸੁਣਨ ਆਉਂਦੇ।

ਗ਼ਦਰ ਪਾਰਟੀ ਦਾ ਪਹਿਲਾ ਗ਼ਦਰ ਹੋ ਚੁੱਕਾ ਸੀ। ਚੱਕ ਮਾਈਦਾਸ ਦਾ ਲਾਭ ਸਿੰਘ* ਅਮਰੀਕਾ ਤੋਂ ਆਇਆ ਹੋਇਆ ਸੀ। ਉਹ ਗ਼ਦਰ ਪਾਰਟੀ ਦਾ ਹਿਮਾਇਤੀ ਸੀ। ਉਹ ਬੂਝਾ ਸਿੰਘ ਦੇ ਪ੍ਰਵਚਨ ਸੁਣਨ ਆਉਣ ਲੱਗ ਪਿਆ। ਉਹਨੂੰ ਲੱਗਾ-ਇਹ ਬੰਦਾ ਗ਼ਦਰ ਪਾਰਟੀ ਦਾ ਵਧੀਆ ਪ੍ਰਚਾਰ ਕਰ ਸਕਦਾ ਹੈ। ਉਸ ਵੇਲੇ ਖਿੰਡੀ ਪੁੰਡੀ ਗ਼ਦਰ ਪਾਰਟੀ ਮੁੜ ਸੰਗਠਤ ਹੋਣ ਦੇ ਲਈ ਹੱਥ ਪੈਰ ਮਾਰ ਰਹੀ ਸੀ। ਗ਼ਦਰ ਪਾਰਟੀ ਵੱਲੋਂ ਵਿੱਢੀ ਆਜ਼ਾਦੀ ਦੀ ਲੜਾਈ ਨੇ ਮੁੜ ਭਖਣਾ ਸੀ। ਉਹਦੇ ਲਈ ਬਹੁਤ ਸਾਰੇ ਜੰਗਜੂਆਂ ਦੀ ਲੋੜ ਪੈਣੀ ਸੀ। ਉਹ ਬੂਝਾ ਸਿੰਘ ਨੂੰ ਆਜ਼ਾਦੀ ਦੇ ਪੱਖ ਵਿਚ ਪ੍ਰਚਾਰ ਕਰਨ ਲਈ ਪ੍ਰੇਰਿਤ ਕਰਨ ਲੱਗਾ।

ਧਰਮ ਸਿੰਘ ਹੁਰਾਂ ਨਾਲ ਇੱਕ ਸਾਂਝੀਆਂ ਦਾ ਟੱਬਰ ਸੀ। ਭਾਵੇਂ ਉਹ ਉਨ੍ਹਾਂ ਦੇ ਪੱਕੇ ਸੀਰੀ ਤਾਂ ਨਹੀਂ ਸਨ ਪਰ ਖੇਤੀ ਵਿਚ ਉਹਨਾਂ ਦਾ ਹੱਥ ਵਟਾ ਦਿੰਦੇ। ਇਸ

---

** ਭਗਤ ਸਿੰਘ ਬਿਲਗਾ ਅਨੁਸਾਰ, ਪਰ ਮਹਾਂ ਸਿੰਘ ਦੇ ਪੁੱਤਰ ਨਰਿੰਦਰ ਸਿੰਘ ਅਨੁਸਾਰ ਲਾਭ ਸਿੰਘ ਆਸਟ੍ਰੇਲੀਆ ਤੋਂ ਆਇਆ ਹੋਇਆ ਸੀ।*

ਟੱਬਰ ਦਾ ਇੱਕ ਨੌਜਵਾਨ ਰੱਖਾ ਰਾਮ ਸੀ। ਉਹ ਬੂਝਾ ਸਿੰਘ ਵਾਂਗ ਇਲਾਕੇ ਵਿਚ ਜਾਣਿਆ ਪਛਾਣਿਆ ਸੀ। ਉਹ ਖਾਲਸਾ ਫ਼ੌਜ ਦਾ ਸਿਪਾਹੀ ਬਣ ਗਿਆ ਸੀ। ਰੱਖਾ ਸਿੰਘ ਸਿੱਖੀ ਸਰੂਪ ਵਿਚ ਸਜਿਆ ਅਕਾਲੀ ਲਹਿਰ ਦਾ ਵਰਕਰ ਸੀ। ਪਿੰਡ ਵਿਚ ਉਹਦਾ ਨਾਂ ਅਕਾਲੀ ਸਿੱਖ ਸੀ। ਗੁਰੂ ਕੇ ਬਾਗ ਦੇ ਮੋਰਚੇ (1921-22) ਵਿਚ ਉਹ ਮੂਹਰੇ ਹੋ ਕੇ ਨਿਤਰਿਆ ਸੀ। ਪੁਲਿਸ ਅਫ਼ਸਰ ਬੀ. ਟੀ. ਦੀ ਅਗਵਾਈ ਵਾਲੀ ਪੁਲੀਸ ਨੇ ਉਸ ਉੱਤੇ ਘੋੜੇ ਚੜ੍ਹਾਏ ਸਨ, ਲਾਠੀਚਾਰਜ ਕੀਤਾ ਸੀ। ਭਾਵੇਂ ਪੁਲਿਸ ਨੇ ਉਹਦਾ ਸਿਰ ਖੱਖੜੀਆਂ-ਖੱਖੜੀਆਂ ਕਰ ਦਿੱਤਾ ਸੀ। ਪਰ ਉਸ ਯੋਧੇ ਨੇ ਹਾਰ ਨਹੀਂ ਮੰਨੀ ਸੀ। ਸਗੋਂ ਉਹ ਅਗਾਂਹ ਤੋਂ ਹੋਰ ਵੀ ਨਿਰਭੈਅ ਹੋ ਗਿਆ ਸੀ। ਛੇ ਫੁੱਟ ਲੰਬੇ ਇਸ ਯੋਧੇ ਦਾ ਪ੍ਰਭਾਵ ਬੂਝਾ ਸਿੰਘ 'ਤੇ ਵੀ ਪਿਆ ਸੀ।

ਜਦੋਂ 1923-24 ਵਿਚ ਜੈਤੋ ਦਾ ਮੋਰਚਾ ਲੱਗਾ। ਉਹਨੇ ਇਲਾਕੇ ਵਿਚ ਮੁੜ ਅਗਵਾਈ ਸੰਭਾਲ ਲਈ। ਉਹਦੀ ਡਿਊਟੀ ਮੋਰਚੇ ਲਈ ਜਥੇ ਭੇਜਣ ਦੀ ਲੱਗੀ। ਭੁੱਖੇ ਤਿਹਾਏ ਜੱਥਿਆਂ ਲਈ ਬੰਗਾ-ਫ਼ਗਵਾੜਾ ਸੜਕ 'ਤੇ ਲੰਗਰ ਲਾਏ ਗਏ। ਪਿੰਡ ਚੱਕਮਾਈਦਾਸ ਦੇ ਮੋੜ 'ਤੇ ਜਿਹੜਾ ਲੰਗਰ ਲੱਗਾ, ਉਹਦੀ ਸੇਵਾ ਬੂਝਾ ਸਿੰਘ ਨੂੰ ਸੰਭਾਲੀ ਗਈ। ਜੱਥੇਦਾਰ ਰੱਖਾ ਸਿੰਘ ਆਗੂ ਰੋਲ ਅਦਾ ਕਰਦਾ ਸੀ। ਬੂਝਾ ਸਿੰਘ ਸੇਵਾ ਭਾਵਨਾ ਵਾਲੀ ਸ਼ਰਧਾ ਨਾਲ ਭੁੱਖੇ ਤਿਹਾਏ ਜੱਥਿਆਂ ਨੂੰ ਚਾਹ ਅਤੇ ਪ੍ਰਸ਼ਾਦਿਆਂ ਦਾ ਲੰਗਰ ਛਕਾਉਂਦਾ। ਇਹ ਸੇਵਾ ਉਸਨੇ ਤਨਦੇਹੀ ਨਾਲ ਨਿਭਾਈ। ਦੋਆਬੇ ਵਿਚ ਬੱਬਰ ਲਹਿਰ (1920-23) ਦੇ ਉਭਾਰ ਸਮੇਂ ਵੀ ਬੱਬਰ ਬੂਝਾ ਸਿੰਘ ਕੋਲ ਆਉਂਦੇ ਰਹੇ। ਲੰਗਰ ਪਾਣੀ ਛੱਕ ਕੇ ਜਾਂਦੇ ਰਹੇ। ਉਸ ਕੋਲ ਰਾਤ-ਬਰਾਤੇ ਠਹਿਰ ਜਾਂਦੇ ਰਹੇ।

ਬੂਝਾ ਸਿੰਘ ਦਾ ਇਹਨਾਂ ਲਹਿਰਾਂ ਨਾਲ ਕੋਈ ਲਾਗਾ ਦੇਗਾ ਨਹੀਂ ਸੀ। ਉਹਦੇ ਅੰਦਰ ਤਾਂ ਲੋੜਵੰਦਾਂ ਦੀ ਸੇਵਾ ਕਰਨ ਦੇ ਕਰਮ ਨੇ ਘਰ ਕੀਤਾ ਹੋਇਆ ਸੀ। ਉਹ ਲੋਕਾਈ ਦੀ ਸੇਵਾ ਕਰਨ ਵਿਚ ਜੁਟਿਆ ਹੋਇਆ ਸੀ। ਉਹਦਾ ਪਿਓ ਕਬੀਲਦਾਰੀ ਨਜਿੱਠਣ ਵਿਚ ਡਟਿਆ ਹੋਇਆ ਸੀ। ਉਹ ਕਰਜ਼ਾਈ ਵੀ ਸੀ ਅਤੇ ਪਰਿਵਾਰ ਦੀਆਂ ਦੁਸ਼ਵਾਰੀਆਂ ਦਾ ਭੰਨਿਆ ਹੋਇਆ ਵੀ ਸੀ। ਬੂਝਾ ਸਿੰਘ ਦੀ ਪਤਨੀ ਅਤੇ ਦੋਵੇਂ ਧੀਆਂ ਦਾ ਬੋਝ ਵੀ ਉਹ ਝੱਲ ਰਿਹਾ ਸੀ। ਇਸ ਵਿਚੋਂ ਹੀ ਉਹਦੀ ਖਿੱਝ ਨਿਕਲੀ ਸੀ। ਆਏ ਦਿਨ ਬੂਝਾ ਸਿੰਘ ਉਹਦੀ ਮਾਰ ਹੇਠ ਆਇਆ ਰਹਿੰਦਾ। ਘਰ ਵਿਚ ਕਲੇਸ਼ ਵੱਧ ਗਿਆ ਸੀ।

ਧਰਮ ਸਿੰਘ ਕੋਲੋਂ ਸ਼ਾਹੂਕਾਰ ਦਾ ਕਰਜ਼ਾ ਨਹੀਂ ਮੋੜਿਆ ਜਾ ਰਿਹਾ ਸੀ। ਉਹ ਨਿੱਤ ਦਿਨ ਘਰ ਆ ਧਮਕਦਾ। ਇਨ੍ਹਾਂ ਦਾ ਜਲੂਸ ਕੱਢ ਕੇ ਜਾਂਦਾ। ਏਹੋ ਜਿਹੇ ਮਾਹੌਲ ਵਿਚ ਬੂਝਾ ਸਿੰਘ ਕਈ ਰਾਹਾਂ ਦਾ ਰਾਹੀ ਹੋ ਗਿਆ ਸੀ। ਜਥੇਦਾਰ ਰੱਖਾ ਸਿੰਘ ਉਹਨੂੰ ਅਕਾਲੀ ਲਹਿਰ ਵੱਲ ਖਿੱਚਦਾ। ਬਚੇ ਖੁਚੇ ਬੱਬਰ ਆਪਣੇ ਨਾਲ ਜੋੜਨ ਦੀ ਕੋਸ਼ਿਸ਼ ਕਰਦੇ। ਪੂਰਵ ਵਾਲੇ ਸਾਧੂ ਸੰਤ ਚੋਗਾ ਪਵਾਉਣ ਲਈ ਜ਼ੋਰ ਲਾਉਂਦੇ। ਉਹ ਇਸ ਰਾਹ ਤੁਰਨ ਦੀ ਕੋਸ਼ਿਸ਼ ਵੀ ਕਰਦਾ ਪਰ ਪਤਨੀ ਅਤੇ ਦੋਵੇਂ ਧੀਆਂ ਦੇ ਲਟਕੇ ਹੋਏ ਮੂੰਹ ਉਹਦਾ ਰਾਹ ਰੋਕ ਲੈਂਦੇ। ਕਈ ਵਾਰ ਉਹ ਸਾਧਾਂ ਸੰਤਾਂ ਨੂੰ ਛੱਡਣ ਦਾ ਫ਼ੈਸਲਾ ਕਰ ਲੈਂਦਾ ਪਰ ਛੱਡ ਨਾ ਪਾਉਂਦਾ। 'ਮੈਂ ਤਾਂ ਛੱਡਦਾਂ ਪਰ ਕੰਬਲ ਨਹੀਂ ਛੱਡਦਾ' ਵਾਲੀ ਕਹਾਵਤ ਸੱਚ ਹੋ ਰਹੀ ਸੀ।

ਉਹਦਾ ਯਾਰ ਨੰਬਰਦਾਰ ਮਹਾਂ ਸਿੰਘ ਸੀ। ਦੋਨਾਂ ਦਾ ਮੋਹ ਦਾ ਰਿਸ਼ਤਾ ਸੀ।

ਬੂਝਾ ਸਿੰਘ ਨੇ ਫ਼ੈਸਲਾ ਕਰਨ ਦੇ ਅਧਿਕਾਰ ਮਹਾਂ ਸਿੰਘ ਨੂੰ ਦੇ ਦਿੱਤੇ। ਮਹਾਂ ਸਿੰਘ ਨੇ ਲਾਭ ਸਿੰਘ ਨਾਲ ਸਲਾਹ ਕੀਤੀ। ਉਸਨੂੰ ਅਮਰੀਕਾ ਜਾਣ ਦੀ ਸਲਾਹ ਦੇ ਦਿੱਤੀ। ਬੂਝਾ ਸਿੰਘ ਨੇ ਵੀ ਅਮਰੀਕਾ ਜਾ ਕੇ ਕਮਾਈ ਕਰਨ ਅਤੇ ਘਰ ਦੀ ਗਰੀਬੀ ਦਾ ਕੋਹੜ ਵੱਢਣ ਦਾ ਫ਼ੈਸਲਾ ਕਰ ਲਿਆ। ਇਹਨਾਂ ਦਿਨਾਂ ਵਿਚ ਹੀ ਧਰਮ ਸਿੰਘ ਅਤੇ ਬੂਝਾ ਸਿੰਘ ਵਿਚਕਾਰ ਖੜਕ ਪਈ ਸੀ। ਪੈਸੇ ਦੇ ਪ੍ਰਬੰਧ ਦਾ ਮਸਲਾ ਖੜ੍ਹ ਗਿਆ। ਮਹਾਂ ਸਿੰਘ ਨੇ ਫ਼ਗਵਾੜੇ ਦੇ ਇੱਕ ਆੜ੍ਹਤੀ ਕੋਲੋਂ ਤੀਹ ਰੁਪਏ ਉਧਾਰੇ ਲਏ ਅਤੇ ਬੂਝਾ ਸਿੰਘ ਨੂੰ ਦੇ ਦਿੱਤੇ। ਬੂਝਾ ਸਿੰਘ ਨੇ ਬੀੜ ਮਹਾਂ ਸਿੰਘ ਦੇ ਸਪੁਰਦ ਕਰ ਦਿੱਤੀ। ਢੋਲਕੀ ਛੈਣੇ ਘਰ ਹੀ ਰਹਿਣ ਦਿੱਤੇ। ਉਹ ਗੜਵੀ, ਪੋਥੀ ਅਤੇ ਹੋਰ ਲੋੜੀਂਦਾ ਸਮਾਨ ਲੈ ਕੇ 1929 ਵਿਚ ਚੀਨ ਵੱਲ ਰਵਾਨਾ ਹੋ ਗਿਆ। ਉਹਦੇ ਚੀਨ ਜਾਣ ਦੀ ਖ਼ਬਰ ਘਰ ਦੇ ਕਿਸੇ ਮੈਂਬਰ ਨੂੰ ਨਹੀਂ ਸੀ।

# ਛੱਲੀਆਂ ਕੱਢਣ ਦਾ ਚੈਂਪੀਅਨ

ਬੂਝਾ ਸਿੰਘ ਦੇ ਮਿੱਤਰਾਂ ਨੇ ਉਹਦੇ ਵਿਦੇਸ਼ ਜਾਣ ਬਾਰੇ ਚੁੱਪ ਧਾਰੀ ਰੱਖੀ। ਪਰ ਉਨ੍ਹਾਂ ਦੀ ਨਿੱਤ ਹੁੰਦੀ ਘੁਸਰ ਮੁਸਰ ਤੋਂ ਧਰਮੇ ਨੇ ਅੰਦਾਜ਼ਾ ਲਾ ਲਿਆ ਸੀ। ਉਹ ਕਹਿ ਦਿੰਦਾ।

"ਕਿਤੇ ਇਹਨੇ ਬਾਹਰ ਜਾ ਕੇ ਚੈਂਪੀਅਨ ਬਣ ਜਾਣੈ। ਐਥੇ ਕੱਖ ਦੂਹਰਾ ਨੀਂ ਕੀਤਾ। ਉਥੇ ਦੇਖ ਲਵਾਂਗੇ ਕਿਹੜੀ ਮਾਰ ਮਾਰਦੈ।"

ਉਹਦੇ ਇਹ ਮਿਹਣੇ ਤਾਂ ਘੋਖ ਕੱਢਣ ਲਈ ਵੀ ਸਨ। ਬੂਝਾ ਸਿੰਘ ਚੀਨ ਦੀ ਰਾਜਧਾਨੀ ਸ਼ਿੰਘਾਈ ਪੁੱਜ ਗਿਆ ਸੀ। ਉਹ ਪੁੱਜਾ ਵੀ ਪੈਦਲ ਹੀ। ਇੱਥੋਂ ਹੀ ਉਨ੍ਹਾਂ ਦੇ ਸਿਰੜ ਦੀ ਗਾਥਾ ਸ਼ੁਰੂ ਹੁੰਦੀ ਹੈ। ਮਹੀਨਿਆਂ ਬੱਧੀ ਦਾ ਲੰਮਾ ਬਿਖੜਾ ਸਫ਼ਰ।

ਇਹ ਕੋਈ ਉੱਨੀ ਸੌ ਉਣਤੀ ਦਾ ਸਮਾਂ ਹੋਣੈ। ਉਥੇ ਉਨ੍ਹਾਂ ਨੂੰ ਮਜ਼ਦੂਰੀ ਕਰਦੇ ਪੰਜਾਬੀ ਬੰਦੇ ਮਿਲ ਪਏ। ਉਨ੍ਹਾਂ ਪੰਜਾਬੀਆਂ ਦਾ ਨਿਸ਼ਾਨਾ ਵੀ ਅਮਰੀਕਾ ਪੁੱਜਣਾ ਹੀ ਸੀ। ਇਹ ਵੀ ਮਜ਼ਦੂਰੀ ਕਰਨ ਲੱਗ ਪਏ। ਪਿੱਛੋਂ ਨੰਬਰਦਾਰ ਮਹਾਂ ਸਿੰਘ ਨੇ ਧਰਮ ਸਿੰਘ ਨੂੰ ਇਨ੍ਹਾਂ ਦੇ ਚੀਨ ਜਾਣ ਬਾਰੇ ਦੱਸ ਦਿੱਤਾ ਸੀ। ਘਰ ਗਰੀਬੀ ਦੀ ਮਾਰ ਹੇਠ ਆਇਆ ਹੋਇਆ ਸੀ। ਧਰਮ ਸਿੰਘ ਅਤੇ ਧੰਤੀ ਹੀ ਪਰਿਵਾਰ ਦਾ ਪਾਲਣ ਪੋਸ਼ਣ ਕਰ ਰਹੇ ਸਨ। ਧੰਤੀ ਦੀ ਬਹੁਤੀ ਉਮਰ ਚੱਕੀ ਪੀਹਣ, ਘਰ ਅਤੇ ਖੇਤਾਂ ਦੇ ਕੰਮਾਂ ਦੇ ਲੇਖੇ ਲੱਗੀ ਹੈ। ਹੁਣ ਤਾਂ ਉਹਦਾ ਸਾਈਂ ਵੀ ਗ੍ਰਹਿਸਥ ਦਾ ਭਾਰ ਚੁੱਕਣ 'ਚ ਹੱਥ ਵਟਾਉਣ ਲੱਗ ਪਿਆ ਸੀ। ਭਾਵੇਂ ਉਹ ਚੀਨ ਵਿਚ ਵੀ ਭੱਠ ਝੋਕ ਰਿਹਾ ਸੀ।

ਉਦੋਂ ਚੀਨ ਜਾਣ ਲਈ ਪਾਸਪੋਰਟ ਦੀ ਲੋੜ ਨਹੀਂ ਸੀ ਪੈਂਦੀ ਪਰ ਬੂਝਾ ਸਿੰਘ ਨੂੰ ਅਮਰੀਕਾ ਜਾਣ ਲਈ ਤਾਂ ਪਾਸਪੋਰਟ ਚਾਹੀਦਾ ਸੀ। ਪਾਸਪੋਰਟ ਬਣਾਉਣ ਦੀ ਸਮੱਸਿਆ ਆ ਗਈ। ਫ਼ੇਰ ਯਤਨ ਕਰਨ 'ਤੇ ਪਾਸਪੋਰਟ ਬਣ ਗਿਆ। ਚੀਨ ਸਰਕਾਰ ਨੇ ਸ਼ੰਘਾਈ ਤੋਂ 6034 ਨੰਬਰ ਵਾਲਾ ਪਾਸਪੋਰਟ ਜਾਰੀ ਕਰ ਦਿੱਤਾ। ਇਹ ਪਾਸਪੋਰਟ ਬ੍ਰਿਟਿਸ਼ ਸਾਮਰਾਜ, ਜਪਾਨ ਅਤੇ ਪਨਾਮਾ ਲਈ ਸੀ। ਬੂਝਾ ਸਿੰਘ ਅਤੇ ਸਾਥੀ ਚੀਨ ਤੋਂ ਅਮਰੀਕਾ ਨਿਕਲਣ ਦਾ ਸਬੱਬ ਬਣਾਉਣ ਲੱਗੇ। ਇਨ੍ਹਾਂ ਤੋਂ ਪਹਿਲਾ ਪੁੱਜੇ ਪੰਜਾਬੀ ਵੀ ਇਸੇ ਤਾਕ ਵਿਚ ਸਨ। ਗੱਲ ਤਾਂ ਜਲਦੀ ਹੀ ਏਜੰਟ ਰਾਹੀਂ ਸਿਰੇ ਲੱਗ ਗਈ ਸੀ। ਪਰ ਬੂਝਾ ਸਿੰਘ ਕੋਲ ਪੈਸੇ ਘੱਟ ਨਿਕਲੇ ਸਨ। ਉਨ੍ਹਾਂ ਨੂੰ ਘਰਦਿਆਂ ਦੀ ਮਦਦ ਤੋਂ ਬਗੈਰ ਬੇੜੀ ਪਾਰ ਲਗਦੀ ਨਜ਼ਰ ਨਾ ਆਈ। ਅੰਤ ਘਰਦਿਆਂ ਨੂੰ ਚਿੱਠੀ ਲਿਖਣੀ ਪੈ ਗਈ। ਧਰਮ ਸਿਹੁੰ ਨੇ ਆੜ੍ਹਤੀਏ ਤੋਂ ਉਧਾਰ ਫੜ ਕੇ ਪੈਸੇ ਭੇਜ ਵੀ ਦਿੱਤੇ। ਬੱਸ ਫ਼ੇਰ ਕੀ ਸੀ? ਉਨ੍ਹਾਂ ਆਪਣਾ ਰਾਹ ਲੱਭਣਾ ਸ਼ੁਰੂ ਕਰ ਦਿੱਤਾ।

ਚੀਨ ਤੋਂ ਜਪਾਨੀ ਜਹਾਜ਼ ਸਮੁੰਦਰ ਰਾਹੀਂ ਮਾਲ ਢੋਂਦੇ ਸਨ। ਇਹ ਸਮੁੰਦਰੀ ਜਹਾਜ਼ ਯਾਤਰੂਆਂ ਨੂੰ ਵੀ ਲੈ ਜਾਂਦੇ ਸਨ। ਬੂਝਾ ਸਿੰਘ ਵੀ ਉਸ ਜਹਾਜ਼ ਰਾਹੀਂ ਪਨਾਮਾ ਚਲੇ ਗਏ। ਪਰ ਉਥੇ ਉਨ੍ਹਾਂ ਨੂੰ ਦਾਖ਼ਲ ਨਾ ਹੋਣ ਦਿੱਤਾ ਗਿਆ। ਉਹ ਮੁੜ ਉਸੇ ਜਹਾਜ਼ ਵਿਚ ਚੜ੍ਹ ਗਏ। ਚਿੱਲੀ ਦੀ ਅਰੀਕਾ ਪੋਰਟ 'ਤੇ ਜਾ ਉੱਤਰੇ। ਬੋਲੀਵੀਆ ਵਿਚ ਦੀ ਹੁੰਦੇ ਹੋਏ ਅਰਜਨਟਾਈਨਾ ਜਾ ਪੁੱਜੇ। ਇੱਥੇ ਗ਼ਦਰ ਪਾਰਟੀ ਦੀ ਬਰਾਂਚ ਵੀ ਕੰਮ ਕਰਦੀ ਸੀ। ਬਰਾਂਚ ਦੇ ਸਕੱਤਰ ਸੀ ਬਿਲਗੇ ਵਾਲਾ ਭਗਤ ਸਿਹੁੰ। ਇਨ੍ਹਾਂ ਦੀ ਆਪਸੀ

ਸਕੀਰੀ ਵੀ ਸੀ। ਬੂਝਾ ਸਿੰਘ ਦੇ ਨਾਨਕੇ ਬਿਲਗੇ ਸਨ। ਭਗਤ ਸਿੰਘ ਦੀ ਭੂਆ ਚੱਕਮਾਈਦਾਸ ਸੀ। ਇੱਕ ਦੂਜੇ ਦੇ ਘਰਾਂ ਵਿਚ ਆਉਣ ਜਾਣ ਸੀ। ਬੂਝਾ ਸਿੰਘ, ਬਿਲਗਾ ਜੀ ਕੋਲ ਰਹਿਣ ਲੱਗਾ।

ਉਨ੍ਹਾਂ ਅਰਜਨਟਾਈਨਾ ਵਿਚ ਰਹਿਣ ਲਈ ਬੇਨਤੀ ਪੱਤਰ ਦੇ ਦਿੱਤਾ ਸੀ। ਉਨ੍ਹਾਂ ਨੂੰ ਅਰਜਨਟਾਈਨਾ ਵਿਚ ਪੱਕੇ ਤੌਰ ’ਤੇ 2 ਸਤੰਬਰ 1934 ਤੱਕ ਰਹਿਣ ਦੀ ਇਜਾਜ਼ਤ ਵੀ ਮਿਲ ਗਈ ਸੀ। ਇਸ ਤਰ੍ਹਾਂ ਬੂਝਾ ਸਿੰਘ ਐਵੇਨੀਡਾ ਐਲਬਰਡੀ, ਰੋਸਾਰੀਓ ਵਿਖੇ ਰਹਿਣ ਲੱਗਾ।

ਅਰਜਨਟਾਈਨਾ ਦੇ ਪ੍ਰਵਾਸੀ ਪੰਜਾਬੀਆਂ ਵਿਚ ਇੱਕ ਰਿਵਾਜ਼ ਸੀ ਕਿ ਪੰਜਾਬ ਤੋਂ ਨਵਾਂ ਆਇਆ ਸਾਥੀ ਜਦ ਤੱਕ ਵਿਹਲਾ ਰਹਿੰਦਾ, ਉਸ ਕੋਲੋਂ ਨਾ ਰੋਟੀ ਦਾ ਖਰਚ ਲਿਆ ਜਾਂਦਾ ਸੀ ਅਤੇ ਨਾ ਹੀ ਮਕਾਨ ਦਾ ਕਿਰਾਇਆ, ਕੰਮ ਮਿਲਣ ’ਤੇ ਹੀ ਉਸ ਕੋਲੋਂ ਖਰਚ ਲਿਆ ਜਾਂਦਾ। ਬੂਝਾ ਸਿੰਘ ਨੂੰ ਦੋ ਮਹੀਨੇ ਕੰਮ ਨਾ ਮਿਲਿਆ। ਕੰਮ ਦਾ ਮੰਦਾ ਪਿਆ ਹੋਇਆ ਸੀ। ਬੇਰੁਜ਼ਗਾਰੀ ਬੜੀ ਸੀ। ਦੋ ਮਹੀਨੇ ਪੰਜਾਬੀ ਭਰਾਵਾਂ ਦੇ ਸਹਿਯੋਗ ਨਾਲ ਕੱਟ ਲਏ। ਇਨ੍ਹਾਂ ਦਿਨਾਂ ਵਿਚ ਹੀ ਉਹਨਾਂ ਨੇ ‘ਗ਼ਦਰ’ ਅਤੇ ‘ਕਿਰਤੀ’ ਪਰਚਿਆਂ ਦੇ ਨਵੇਂ ਪੁਰਾਣੇ ਅੰਕ ਪੜ੍ਹੇ। ਇਨ੍ਹਾਂ ਪਰਚਿਆਂ ਨੇ ਦੇਸ਼ ਦੀ ਆਜ਼ਾਦੀ ਦੇ ਅੰਦੋਲਨ ਅਤੇ ਸਮਾਜਵਾਦੀ ਵਿਚਾਰਧਾਰਾ ਨੂੰ ਫ਼ੈਲਾਉਣ ਦੀ ਮੁਹਿੰਮ ਛੇੜੀ ਹੋਈ ਸੀ। ਇਹ ਜਾਗ ਤਾਂ ਉਹਨਾਂ ਨੂੰ ਆਪਣੇ ਵਤਨ ਤੋਂ ਹੀ ਲੱਗੀ ਹੋਈ ਸੀ। ਇਥੇ ਆ ਕੇ ਹੋਰ ਪ੍ਰਪੱਕ ਹੋਣ ਲੱਗੀ। ਵਿਹਲੇ ਸਮੇਂ ਅਨਪੜ੍ਹ ਪੰਜਾਬੀਆਂ ਦੀਆਂ ਦੇਸ਼ ਤੋਂ ਆਈਆਂ ਚਿੱਠੀਆਂ ਪੜ੍ਹ ਕੇ ਸੁਣਾਉਣੀਆਂ ਅਤੇ ਉਨ੍ਹਾਂ ਦੇ ਜਵਾਬ ਲਿਖ ਦੇਣੇ।

ਫ਼ੇਰ ਛੱਲੀਆਂ ਕੱਢਣ ਦਾ ਸੀਜ਼ਨ ਆ ਗਿਆ। ਇਹ ਕੰਮ ਬੜਾ ਸਖ਼ਤ ਸੀ। ਬਹੁਤੇ ਕਾਮੇ ਤਾਂ ਕੰਮ ਛੱਡ ਕੇ ਭੱਜ ਜਾਂਦੇ ਸਨ। ਜਿਨ੍ਹਾਂ ਨੂੰ ਹੋਰ ਕੰਮ ਨਾ ਮਿਲਦਾ, ਉਹ ਮਜ਼ਬੂਰਨ ਇਹ ਕੰਮ ਕਰਦੇ। ਬੂਝਾ ਸਿੰਘ ਨੂੰ ਵੀ ਇਹ ਕੰਮ ਕਰਨਾ ਪਿਆ। ਉਹਨਾਂ ਨੂੰ ਵੀ ਇਸ ਕੰਮ ਤੋਂ ਡਰ ਲੱਗਿਆ। ਭੱਜਣ ਨੂੰ ਚਿੱਤ ਵੀ ਕੀਤਾ। ਪਰ ਉਹਨੇ ਹੱਠ ਨਹੀਂ ਛੱਡਿਆ। ਜਿੱਦਣ ਕਿਤੇ ਮਨ ਕਾਹਲਾ ਪੈ ਜਾਣਾ। ਉਹਨਾਂ ਦੇ ਪਿਓ ਦੇ ਮਿਹਣੇ ਨੇ ਅੱਖਾਂ ਮੂਹਰੇ ਆ ਖੜ੍ਹਨਾ :

“ਦੇਖ ਲਵਾਂਗੇ, ਜਦੋਂ ਚੈਂਪੀਅਨ ਬਣਿਆ।”

ਉਹਨਾਂ ਨੇ ਪੂਰਾ ਸੀਜ਼ਨ ਜੀਅ ਹਲੂਣ ਕੇ ਕੰਮ ਕੀਤਾ। ਇਸ ਪਿੱਛੋਂ ਰੋਸਾਰੀਓ ਦੀਆਂ ਰੇਲਵੇ ਵਰਕਸ਼ਾਪਾਂ ਵਿਚ ਮਜ਼ਦੂਰੀ ਕਰਨੀ ਸ਼ੁਰੂ ਕਰ ਦਿੱਤੀ। ਛੱਲੀਆਂ ਦਾ ਸੀਜ਼ਨ ਖ਼ਤਮ ਹੋਇਆ ਤਾਂ ਛੱਲੀਆਂ ਕੱਢਣ ਦਾ ‘ਨਤੀਜਾ’ ਕੱਢਿਆ ਗਿਆ। ਉਹਨਾਂ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ ਜਦੋਂ ਛੱਲੀਆਂ ਕੱਢਣ ਦੇ ਚੈਂਪੀਅਨ ਦਾ ਖਿਤਾਬ ਬੂਝਾ ਸਿੰਘ ਦੀ ਝੋਲੀ ਪਿਆ। ਉਹ ਚਾਹੁੰਦੇ ਤਾਂ ਸੀ ਚੈਂਪੀਅਨ ਬਣਨ ਦੀ ਖੁਸ਼ੀ ਬਾਪੂ ਨਾਲ ਸਾਂਝੀ ਕਰੇ ਪਰ ਉਹ ਤਾਂ ਰੇਲਵੇ ਦੀਆਂ ਪੱਟੜੀਆਂ ’ਤੇ ਕੰਮ ਵਿਚ ਰੁੱਝ ਗਿਆ ਸੀ।

# ਗ਼ਦਰ ਪਾਰਟੀ ਦੀ ਚਿਣਗ

ਗ਼ਦਰ ਪਾਰਟੀ ਦੀ ਬਰਾਂਚ ਅਰਜਨਟਾਈਨਾ ਦੇ ਸਕੱਤਰ ਭਗਤ ਸਿੰਘ ਬਿਲਗਾ ਅਤੇ ਪ੍ਰਧਾਨ ਦਲੀਪ ਸਿੰਘ ਸਨ। ਇੱਕ ਤਰ੍ਹਾਂ ਬਿਲਗਾ ਜੀ ਦਾ ਘਰ ਪਾਰਟੀ ਦਫ਼ਤਰ ਵਜੋਂ ਹੀ ਵਰਤਿਆ ਜਾ ਰਿਹਾ ਸੀ। ਉਥੇ ਹੀ ਬੂਝਾ ਸਿੰਘ ਦਾ ਰਹਿਣ ਬਸੇਰਾ ਸੀ। 'ਗ਼ਦਰ' ਅਤੇ 'ਕਿਰਤੀ' ਪਰਚਿਆਂ ਨੇ ਬੂਝਾ ਸਿੰਘ ਦੇ ਮਨ ਵਿਚ ਆਜ਼ਾਦੀ ਦੇ ਅੰਦੋਲਨ ਲਈ ਜਜ਼ਬਾ ਪੈਦਾ ਕਰ ਦਿੱਤਾ ਸੀ। ਰੱਖਾ ਸਿੰਘ ਦਾ ਦੇਸ਼ ਅੰਦਰ ਪਹਿਲਾਂ ਹੀ ਪ੍ਰਭਾਵ ਕਬੂਲਿਆ ਹੋਇਆ ਸੀ। ਗ਼ਦਰ ਪਾਰਟੀ ਦੇ ਉਦੇਸ਼, ਮੰਤਵ ਅਤੇ ਸਰਗਰਮੀਆਂ ਤੋਂ ਪ੍ਰਭਾਵਤ ਹੋ ਕੇ ਗ਼ਦਰ ਪਾਰਟੀ ਦੀ ਮੈਂਬਰਸ਼ਿਪ ਲੈ ਲਈ ਸੀ। ਉਧਰ ਚੱਕ ਮਾਈਦਾਸ ਵਾਲੇ ਪੈਸੇ ਉਡੀਕ ਰਹੇ ਸਨ। ਸਾਰੀ ਕਬੀਲਦਾਰੀ ਨਜਿੱਠਣ ਨੂੰ ਪਈ ਸੀ। ਉਹ ਚਾਹੁੰਦੇ ਸੀ ਕਿ ਘਰ ਦੀ ਹਾਲਤ ਸੁਧਰ ਜਾਵੇ। ਵਿਦੇਸ਼ੀ ਪੈਸਿਆਂ ਨਾਲ ਘਰ ਵਿਚ ਖੁਸ਼ਹਾਲੀ ਆ ਜਾਵੇ। ਪਰ ਹੋਇਆ ਇਹਦੇ ਉਲਟ। ਬੂਝਾ ਸਿੰਘ ਨੇ ਪੈਸਾ ਧੇਲਾ ਤਾਂ ਕੀ ਭੇਜਣਾ ਸੀ, ਘਰਦਿਆਂ ਦੀ ਸਾਰ ਵੀ ਨਹੀਂ ਲਈ। ਸਗੋਂ ਗ਼ਦਰ ਪਾਰਟੀ ਨੂੰ ਉਸੇ ਤਰ੍ਹਾਂ ਹੀ ਸਮਰਪਿਤ ਹੋ ਗਏ ਜਿੱਦਾਂ ਸੰਤਾਂ ਦੇ ਚਰਨੀ ਲੱਗ ਗਏ ਸਨ। ਬੂਝਾ ਸਿੰਘ ਦੇ ਤਿੰਨ ਭਰਾਵਾਂ ਅਤੇ ਭੈਣ ਦੀ ਕਬੀਲਦਾਰੀ ਦਾ ਬੋਝ ਉਸਦੇ ਬਾਪ ਧਰਮ ਸਿੰਘ ਅਤੇ ਉਸਦੀ ਪਤਨੀ ਧੰਤੀ ਨੂੰ ਹੀ ਉਠਾਉਣਾ ਪਿਆ। ਧੰਤੀ ਦੇ ਪੇਕੇ ਹੱਪੋਵਾਲ ਵਾਲਿਆਂ ਜਿਹੜੀਆਂ ਟੂੰਮਾਂ ਉਸਨੂੰ ਪਾਈਆਂ ਹੋਈਆਂ ਸਨ, ਉਨ੍ਹਾਂ ਨਾਲ ਹੀ ਤਿੰਨਾਂ ਭਰਾਵਾਂ ਅਤੇ ਭੈਣ ਦੇ ਵਿਆਹ ਕੀਤੇ। ਇੱਕ ਨੂੰ ਪਾ ਦਿੱਤੀਆਂ ਜਾਂਦੀਆਂ। ਉਸ ਤੋਂ ਵਾਪਸ ਲੈ ਕੇ ਦੂਜੇ ਦਾ ਡੰਗ ਸਾਰ ਲਿਆ ਜਾਂਦਾ। ਚੱਕਮਾਈਦਾਸ ਵਾਲੇ ਬੂਝਾ ਸਿੰਘ ਦੀ ਕਮਾਈ ਉਡੀਕਦੇ ਹੀ ਰਹਿ ਗਏ।

ਪ੍ਰਵਾਸੀ ਪੰਜਾਬੀ 1910-11 ਵਿਚ ਅਰਜਨਟਾਈਨਾ ਗਏ ਸਨ। ਉਨ੍ਹਾਂ ਨੇ ਖੰਡ ਮਿੱਲਾਂ, ਰੇਲਵੇ ਵਰਕਸ਼ਾਪਾਂ ਅਤੇ ਖੇਤਾਂ ਵਿਚ ਮਿਹਨਤ ਮਜ਼ਦੂਰੀ ਕੀਤੀ ਸੀ। ਇੱਥੇ ਗ਼ਦਰ ਪਾਰਟੀ ਦਾ ਪਰਚਾ 'ਗ਼ਦਰ' ਸ਼ੁਰੂਆਤੀ ਦੌਰ ਵਿਚ ਹੀ ਆਉਣ ਲੱਗ ਪਿਆ ਸੀ। ਪਰ 1913-16 ਦੇ 'ਗ਼ਦਰ' ਵੇਲੇ ਅਰਜਨਟਾਈਨਾ ਵਾਲਿਆਂ ਦਿਲਚਸਪੀ ਨਹੀਂ ਦਿਖਾਈ ਸੀ। ਉਹ ਸਾਰੇ ਅਮਰੀਕਾ ਜਾਣ ਦੇ ਚਾਹਵਾਨ ਸਨ। ਸਮੁੰਦਰੀ ਜਹਾਜ਼ ਰਾਹੀਂ ਚਿੱਲੀ ਅਤੇ ਬੋਲੀਵੀਆ ਦੇ ਰਾਹ ਅਰਜਨਟਾਈਨਾ ਪੁੱਜੇ ਸਨ। ਬਾਅਦ ਵਿਚ ਉਥੋਂ ਦੀਆਂ ਸਖ਼ਤੀਆਂ ਅਤੇ ਮਜ਼ਦੂਰ ਜਮਾਤ ਦਾ ਅੰਗ ਬਣਨ ਕਰਕੇ ਗ਼ਦਰ ਪਾਰਟੀ ਦੇ ਲੜ ਲੱਗਣਾ ਪਿਆ ਸੀ। ਇਸੇ ਕਾਰਨ ਪਾਰਟੀ 1925 ਵਿਚ ਹੀ ਉਥੇ ਪੈਰ ਲਾ ਸਕੀ ਸੀ। 1927-32 ਦੇ ਵਿਸ਼ਵ ਵਿਆਪੀ ਮਾਲੀ ਸੰਕਟ ਨੇ ਵੀ ਬੂਝਾ ਸਿੰਘ ਸਮੇਤ ਅਰਜਨਟਾਈਨਾ ਵਿਚ ਵਸਦੇ ਪੰਜਾਬੀਆਂ ਨੂੰ ਵੀ ਗ਼ਦਰ ਪਾਰਟੀ ਦਾ ਅੰਗ ਬਣਾਉਣ ਲਈ ਮਜ਼ਬੂਰ ਕੀਤਾ ਸੀ। ਇਸ ਨਾਲ ਰਾਜਸੀ ਤੌਰ ਤੇ ਇਹ ਲੋਕ ਜਾਗਰੂਕ ਹੋ ਗਏ ਸਨ। ਹਿੰਦੁਸਤਾਨ ਅਤੇ ਵੱਖ-ਵੱਖ ਦੇਸ਼ਾਂ ਵਿਚ ਚਲ ਰਹੀ ਆਜ਼ਾਦੀ ਦੀ ਲਹਿਰ ਤੋਂ ਜਾਣੂ ਹੋ ਗਏ ਸਨ। ਮਿੱਲਾਂ, ਫ਼ੈਕਟਰੀਆਂ ਅਤੇ ਵਰਕਸ਼ਾਪਾਂ ਵਿਚ ਧੱਕੇ ਖਾਣ ਤੋਂ ਬਾਅਦ ਮਜ਼ਦੂਰ ਜਮਾਤ ਦੀ ਲਹਿਰ ਦਾ ਗਿਆਨ ਵੀ ਹੋ ਗਿਆ ਸੀ। ਇਨ੍ਹਾਂ ਪ੍ਰਵਾਸੀਆਂ ਨੂੰ ਦੁਨੀਆਂ ਵਿਚ ਚਲ ਰਹੇ ਆਜ਼ਾਦੀ ਦੇ ਸੰਗਰਾਮਾਂ ਦਾ ਵੀ ਗਿਆਨ

ਹੋ ਗਿਆ ਸੀ। 'ਗ਼ਦਰ' ਅਤੇ 'ਕਿਰਤੀ' ਪਰਚਾ ਇਨ੍ਹਾਂ ਨੂੰ ਮਜ਼ਦੂਰ ਜਮਾਤ ਦੀ ਲਹਿਰ ਦੇ ਨੇੜੇ ਕਰ ਰਿਹਾ ਸੀ।

ਬੂਝਾ ਸਿੰਘ ਅਤੇ ਸਾਥੀਆਂ ਨੂੰ ਅਰਜਨਟਾਈਨਾ ਦੇ ਮੂਲ ਵਸਨੀਕਾਂ ਵੱਲੋਂ ਵੀ ਹੁੰਗਾਰਾ ਮਿਲਿਆ ਸੀ। ਉਥੋਂ ਦੇ ਵਸਨੀਕ ਬ੍ਰਿਟਿਸ਼ ਸਾਮਰਾਜ ਨੂੰ ਨਫ਼ਰਤ ਦੀ ਅੱਖ ਨਾਲ ਦੇਖਦੇ ਸਨ ਅਤੇ ਹਿੰਦੁਸਤਾਨੀਆਂ ਨੂੰ ਆਜ਼ਾਦ ਹੋਇਆ ਦੇਖਣਾ ਚਾਹੁੰਦੇ ਸਨ। ਉਨ੍ਹਾਂ ਦੀ ਮਦਦ ਨਾਲ ਗ਼ਦਰ ਪਾਰਟੀ ਦਾ ਕੰਮ ਰੁੜ੍ਹ ਪਿਆ ਸੀ। ਉਹ ਹਿੰਦੁਸਤਾਨ ਦੀ ਹਰੇਕ ਹਰ ਸਮਾਜਕ, ਰਾਜਸੀ, ਧਾਰਮਿਕ ਅਤੇ ਆਰਥਿਕ ਘਟਨਾ ਉੱਤੇ ਅੱਖ ਰੱਖ ਰਹੇ ਸਨ। ਸ਼ਹੀਦ ਭਗਤ ਸਿੰਘ-ਰਾਜਗੁਰੂ-ਸੁਖਦੇਵ ਦੀ ਸ਼ਹਾਦਤ ਉੱਤੇ ਅਰਜਨਟਾਈਨਾ ਵਿਚ ਹੜਤਾਲਾਂ ਹੋਈਆਂ, ਜਲਸੇ ਕੀਤੇ ਗਏ ਅਤੇ ਮਾਤਮੀ ਮਤੇ ਪਾਸ ਕੀਤੇ ਗਏ। ਗ਼ਦਰੀਆਂ ਨੇ ਮਜ਼ਦੂਰਾਂ ਦੀਆਂ ਹੜਤਾਲਾਂ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ। ਬੂਝਾ ਸਿੰਘ ਹੁਰਾਂ ਨੇ ਨੌਜਵਾਨ ਇਨਕਲਾਬੀਆਂ ਦੀ ਸ਼ਹਾਦਤ ਦੇ ਰੋਹ ਨੂੰ ਲੋਕ ਉਭਾਰ 'ਚ ਪਲਟ ਦਿੱਤਾ।

ਗ਼ਦਰ ਪਾਰਟੀ ਦੇ ਆਗੂ ਭਾਈ ਰਤਨ ਸਿੰਘ ਰਾਏਪੁਰ ਡੱਬਾ ਨੇ ਮਾਸਕੋ ਜਾ ਕੇ ਮਾਰਕਸਵਾਦ ਪੜ੍ਹਨ ਅਤੇ ਹਿੰਦੁਸਤਾਨ ਜਾ ਕੇ ਜਨਤਕ ਆਧਾਰ ਵਾਲੀ ਲਹਿਰ ਖੜ੍ਹੀ ਕਰਨ ਬਾਰੇ ਨਵੀਂ ਲਾਈਨ ਅਰਜਨਟਾਈਨਾ ਦੇ ਗ਼ਦਰੀਆਂ ਨੂੰ ਵੀ ਦਿੱਤੀ ਸੀ। ਇਸ ਦੀ ਤਿਆਰੀ ਦੇ ਸਬੰਧ 'ਚ ਉਹ 1930 ਵਿਚ ਅਰਜਨਟਾਈਨਾ ਆਏ। ਫ਼ੈਸਲਾ ਹੋਇਆ ਕਿ ਭਗਤ ਸਿੰਘ ਬਿਲਗਾ ਅਤੇ ਭਾਈ ਰਤਨ ਸਿੰਘ ਸ਼ੂਗਰ ਮਿੱਲਾਂ ਵਿਚ ਕੰਮ ਕਰਦੇ ਪੰਜਾਬੀਆਂ ਨੂੰ ਮਿਲਣ। ਪਿੱਛੋਂ ਪਾਰਟੀ ਦਾ ਕੰਮ ਬੂਝਾ ਸਿੰਘ ਸੰਭਾਲੇਗਾ। ਦੋਨਾਂ ਆਗੂਆਂ ਨੇ ਉੱਤਰੀ ਸੂਬੇ ਦਾ ਡੇਢ ਮਹੀਨੇ ਦਾ ਦੌਰਾ ਕੀਤਾ। ਗ਼ਦਰ ਪਾਰਟੀ ਦੇ ਦੂਜੇ ਗ਼ਦਰ ਬਾਰੇ ਦੱਸਿਆ। ਅਰਜਨਟਾਈਨਾ ਦੇ ਦੱਖਣੀ ਅਤੇ ਕੇਂਦਰੀ ਸੂਬਿਆਂ ਦੇ ਦੌਰੇ ਉੱਤੇ ਬੂਝਾ ਸਿੰਘ ਅਤੇ ਭਾਈ ਰਤਨ ਸਿੰਘ ਗਏ। ਇਸ ਸਮੇਂ ਬੂਝਾ ਸਿੰਘ ਗ਼ਦਰ ਪਾਰਟੀ ਦੇ ਵਧੀਆ ਪ੍ਰਚਾਰਕ ਬਣਕੇ ਉਭਰੇ। ਉਹਨਾਂ ਭਾਰਤ ਨੂੰ ਪਰਤਣ ਦੇ ਇਨਕਲਾਬੀ ਸੱਦੇ ਦੀ ਤਿਆਰੀ ਕਰਵਾਈ। ਫ਼ੰਡ ਇਕੱਠਾ ਕੀਤਾ। ਪਾਰਟੀ ਦਾ ਪ੍ਰਚਾਰ ਕਰਕੇ ਅਤੇ ਫ਼ੰਡ ਇੱਕੱਠਾ ਕਰਕੇ ਮੁੜ ਰਿਸਾਰੀਓ ਆ ਗਏ। ਇਕੱਠਾ ਕੀਤਾ ਫ਼ੰਡ, ਪੰਜਾਬ ਵਿਚੋਂ ਨਿਕਲਦੇ ਪਰਚੇ 'ਕਿਰਤੀ' ਲਈ ਭੇਜ ਦਿੱਤਾ।

ਸ਼ਹੀਦ ਭਗਤ ਸਿੰਘ ਦੇ ਚਾਚਾ ਅਜੀਤ ਸਿੰਘ ਬਰਾਜ਼ੀਲ ਵਿਖੇ ਸਖ਼ਤ ਬਿਮਾਰ ਸਨ। ਉਨ੍ਹਾਂ ਨੂੰ ਡਾਕਟਰਾਂ ਨੇ ਠੰਡੇ ਥਾਂ ਰਹਿਣ ਦੀ ਸਲਾਹ ਦਿੱਤੀ ਸੀ। ਗ਼ਦਰ ਪਾਰਟੀ ਦੇ ਹੁਕਮ 'ਤੇ ਉਨ੍ਹਾਂ ਨੂੰ ਅਰਜਨਟਾਈਨਾ ਦੀ ਬ੍ਰਾਂਚ ਨੇ ਆਪਣੇ ਕੋਲ ਸੱਦ ਲਿਆ। ਸ੍ਰ. ਅਜੀਤ ਸਿੰਘ ਆਪਣੀ ਲਾਇਬ੍ਰੇਰੀ, ਕਾਗਜ਼ ਪੱਤਰ, ਟਾਈਪ ਰਾਈਟਰ ਆਦਿ ਲੈ ਕੇ ਸਮੁੰਦਰੀ ਰਸਤੇ ਅਰਜਨਟਾਈਨਾ ਪੁੱਜੇ। ਇੱਕ ਮਕਾਨ ਕਿਰਾਏ 'ਤੇ ਲੈ ਕੇ ਉਨ੍ਹਾਂ ਨੂੰ ਰੱਖਿਆ ਗਿਆ। ਅਰਜਨਟਾਈਨਾ ਦੀ ਗ਼ਦਰ ਪਾਰਟੀ ਨੇ ਦਫ਼ਤਰ ਅਤੇ ਲਾਇਬ੍ਰੇਰੀ ਖੋਲ੍ਹ ਕੇ ਇੱਕ ਸੈਕਟਰੀ ਵੀ ਰੱਖ ਲਿਆ। ਬੂਝਾ ਸਿੰਘ ਨੂੰ ਦਫ਼ਤਰ ਦਾ ਇੰਚਾਰਜ ਬਣਾ ਦਿੱਤਾ ਗਿਆ ਸੀ। ਉਹ ਦਫ਼ਤਰ ਵਿਚ ਬੈਠ ਕੇ ਲੋਕਾਂ ਅਤੇ ਪਾਰਟੀ ਦੇ ਕੰਮ ਕਰਦੇ। ਉਸਨੇ ਸਿਰ ਦੇ ਵਾਲ ਮੁੰਨਾ ਦਿੱਤੇ ਸਨ ਅਤੇ ਦਾੜ੍ਹੀ ਕਟਾ ਦਿੱਤੀ ਸੀ। ਲਾਇਬ੍ਰੇਰੀ ਵਿਚ ਬੈਠ ਕੇ ਆਪ ਵੀ ਕਿਤਾਬਾਂ ਪੜ੍ਹਨੀਆਂ ਅਤੇ ਦੂਜਿਆਂ ਨੂੰ ਵੀ ਪੜ੍ਹਾਉਣੀਆਂ। ਪੁਸਤਕਾਂ ਦਾ ਅਧਿਐਨ ਕਰਨਾ ਅਤੇ ਪਾਰਟੀ ਦੇ ਕੰਮ ਕਰਨੇ ਹੀ ਉਨ੍ਹਾਂ ਦਾ ਨਿੱਤ

ਨੇਮ ਬਣ ਗਿਆ ਸੀ।

1931-32 ਵਿਚ ਤੇਜਾ ਸਿੰਘ ਸੁਤੰਤਰ ਨੇ ਅਰਜਨਟਾਈਨਾ ਦਾ ਦੌਰਾ ਕੀਤਾ। ਉਸਨੇ ਕਾਂਗਰਸ ਦੀ ਅਹਿੰਸਾ ਨੀਤੀ ਦਾ ਪੋਲ ਨੰਗਾ ਕੀਤਾ ਅਤੇ ਹਥਿਆਰਬੰਦ ਘੋਲ ਦਾ ਪ੍ਰਚਾਰ ਕੀਤਾ। ਅਰਜਨਟਾਈਨਾ ਵਿਚ ਰਾਜ ਪਲਟਾ ਹੋ ਗਿਆ ਸੀ। ਬਰਤਾਨਵੀ ਰਾਜਦੂਤ ਨੇ ਮੌਕੇ ਦਾ ਫ਼ਾਇਦਾ ਲੈ ਕੇ ਰੋਸਾਰੀਓ ਵਿਚਲੇ ਗ਼ਦਰ ਪਾਰਟੀ ਦੇ ਹੈਡਕੁਆਟਰ ’ਤੇ ਹਮਲਾ ਕਰਵਾ ਦਿੱਤਾ। ਗ਼ਦਰੀਆਂ ਅਤੇ ਸਥਾਨਕ ਲੋਕਾਂ ਦੇ ਵਿਰੋਧ ਕਾਰਨ ਉਹ ਤਲਾਸ਼ੀ ਲੈਣ ਤੋਂ ਸਿਵਾਏ ਫ਼ੜੋ ਫ਼ੜਾਈ ਦਾ ਕੰਮ ਨਾ ਕਰ ਸਕੇ। ਇਹ ਕਾਰਵਾਈ ਗ਼ਦਰੀ ਆਗੂਆਂ ਭਾਈ ਰਤਨ ਸਿੰਘ ਅਤੇ ਤੇਜਾ ਸਿੰਘ ਸੁਤੰਤਰ ਦੀ ਭਾਲ ਵਿਚ ਕੀਤੀ ਗਈ ਸੀ। ਉਸ ਵੇਲੇ ਅਰਜਨਟਾਈਨਾ ਦੇ ਗ਼ਦਰੀ ਉੱਤਰ ਵੱਲ ਫ਼ੌਜੀ ਸਿਖਲਾਈ ਲੈ ਰਹੇ ਸਨ। ਗ਼ਦਰੀ ਆਗੂ ਰਾਜਸੀ ਸਟੱਡੀ ਸਰਕਲ ਦੇ ਰਹੇ ਸਨ। ਉਥੋਂ ਦੇ ਗ਼ਦਰੀਆਂ ਨੇ ਗੋਲਾ ਬਾਰੂਦ ਇਕੱਠਾ ਕਰ ਲਿਆ ਸੀ। ਗੁਪਤ ਰਹਿ ਕੇ ਕੰਮ ਕਰ ਰਹੇ ਸਨ।

ਤੇਜਾ ਸਿੰਘ ਸੁਤੰਤਰ ਅਤੇ ਬੂਝਾ ਸਿੰਘ ਦੱਖਣ ਦੇ ਦੌਰੇ ’ਤੇ ਸਨ। ਉਹ ਵੱਖ-ਵੱਖ ਇਲਾਕਿਆਂ ਵਿਚ ਪਾਰਟੀ ਕਮੇਟੀਆਂ ਬਣਾਉਂਦੇ ਅਤੇ ਫੰਡ ਇਕੱਠੇ ਕਰਦੇ। ਉਨ੍ਹਾਂ ਨੇ ਬਿਊਨਸੇਅਰਜ ਅਤੇ ਕੁਰਦਬਾ ’ਚ ਹੋਰ ਸੂਬਾ ਕਮੇਟੀਆਂ ਕਾਇਮ ਕੀਤੀਆਂ। ਮੈਂਬਰ ਭਰਤੀ ਕਰਕੇ ਕਮੇਟੀਆਂ ਬਣਾਈਆਂ ਅਤੇ ਗੁਰੀਲਾ ਟ੍ਰੇਨਿੰਗ ਦਿੱਤੀ ਗਈ। ਰੇਲਵੇ ਯੂਨੀਅਨ ਵਿਚ ਕਮੇਟੀਆਂ ਬਣਾਈਆਂ। ਅਰਜਨਟਾਈਨਾ ਦੇ ਸਾਰੇ ਗ਼ਦਰੀ ਡੈਲੀਗੇਟਾਂ ਦਾ ਰੋਸਾਰੀਓ ਵਿਚ ਤਿੰਨ ਰੋਜ਼ਾ ਇਜਲਾਸ ਹੋਇਆ ਜਿਸ ਵਿਚ ਹਿੰਦੁਸਤਾਨ ਦੀ ਰਾਜਸੀ ਹਾਲਤ ਉੱਤੇ ਵਿਚਾਰ ਵਟਾਂਦਰਾ ਕੀਤਾ ਗਿਆ। ਸਰਕਾਰ ਨੇ ਰੋਸਾਰੀਓ ਮਾਰਸ਼ਲ ਲਾਅ ਲਾਇਆ ਹੋਇਆ ਸੀ। ਤੇਜਾ ਸਿੰਘ ਸੁਤੰਤਰ ਨੂੰ ਪੁਲੀਸ ਫੜਨ ਵਿਚ ਕਾਮਯਾਬ ਹੋ ਗਈ ਪਰ ਬੂਝਾ ਸਿੰਘ ਅਤੇ ਸਾਥੀਆਂ ਨੇ ਸਰਕਾਰ ਦੀ ਚਾਲ ਸਫ਼ਲ ਨਾ ਹੋਣ ਦਿੱਤੀ। ਉਨ੍ਹਾਂ ਜਨਤਕ ਵਿਰੋਧ ਨਾਲ ਉਨ੍ਹਾਂ ਨੂੰ ਰਿਹਾਅ ਕਰਵਾ ਲਿਆ।

ਤੇਜਾ ਸਿੰਘ ਸੁਤੰਤਰ ਅਤੇ ਚਾਚਾ ਅਜੀਤ ਸਿੰਘ ਨੇ ਗ਼ਦਰ ਕਮੇਟੀਆਂ ਅਤੇ ਗੁਰੀਲਾ ਟ੍ਰੇਨਿੰਗ ਦਾ ਨਿਰੀਖਣ ਕੀਤਾ। ਗੁਰੀਲਿਆਂ ਨੂੰ ਭਾਰਤ ਵਿਚ ਦਾਖ਼ਲ ਕਰਨ ਦੀ ਤਜਵੀਜ਼ ਪਾਸ ਕਰਕੇ ਰਿਪੋਰਟ ਗ਼ਦਰ ਹੈਡਕੁਆਟਰ ਨੂੰ ਭੇਜ ਦਿੱਤੀ। ਉਨ੍ਹਾਂ ਦਾ ਵਿਚਾਰ ਸੀ ਕਿ ਗੁਰੀਲਾ ਲੜਾਈ ਤੋਂ ਬਾਅਦ ਹਥਿਆਰਬੰਦ ਇਨਕਲਾਬ ਲਈ ਗੁਰੀਲਿਆਂ ਨੂੰ ਹਿੰਦੁਸਤਾਨ ਭੇਜਿਆ ਜਾਵੇ। ਭਾਈ ਰਤਨ ਸਿੰਘ ਉਨ੍ਹਾਂ ਨਾਲ ਸਹਿਮਤ ਨਹੀਂ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਗ਼ਦਰ ਪਾਰਟੀ ਦਾ 1914-16 ਦਾ ਗ਼ਦਰ ਠੋਸ ਸਿਆਸੀ ਵਿਚਾਰਧਾਰਾ ਦੇ ਨਾ ਹੋਣ, ਜਮਾਤੀ ਸੂਝ ਦੀ ਘਾਟ ਅਤੇ ਲੋਕਾਂ ਵੱਲੋਂ ਸਹਿਯੋਗ ਨਾ ਮਿਲਣ ਕਾਰਨ ਫੇਲ੍ਹ ਹੋਇਆ ਸੀ; ਫੇਲ੍ਹ ਹੋਏ ਗ਼ਦਰ ਤੋਂ ਸਬਕ ਸਿੱਖਣਾ ਚਾਹੀਦਾ ਹੈ। ਭਾਈ ਰਤਨ ਸਿੰਘ ਦੀ ਤਜਵੀਜ਼ ਸੀ ਕਿ ਹਿੰਦੁਸਤਾਨੀ ਗ਼ਦਰੀ ਈਸਟਰਨ ਯੂਨੀਵਰਸਿਟੀ ਮਾਸਕੋ ਮਾਰਕਸਵਾਦ ਦੀ ਪੜ੍ਹਾਈ ਕਰਨ ਲਈ ਜਾਣ, ਉਥੋਂ ਟ੍ਰੇਨਿੰਗ ਲੈਣ, ਸਿਆਸੀ ਵਿਚਾਰਧਾਰਾ ਨਾਲ ਲੈਸ ਹੋ ਕੇ ਦੇਸ਼ ਪਰਤਣ, ਲੋਕਾਂ ਵਿਚ ਆਜ਼ਾਦੀ ਅਤੇ ਮਾਰਕਸਵਾਦ ਦਾ ਪ੍ਰਚਾਰ ਕਰਨ ਅਤੇ ਜਨਤਕ ਆਧਾਰ ਵਾਲੀ ਲਹਿਰ ਖੜ੍ਹੀ ਕਰਨ। ਬੂਝਾ ਸਿੰਘ ਵੀ ਭਾਈ ਰਤਨ ਸਿੰਘ ਨਾਲ ਸਹਿਮਤ ਸਨ। ਦੋਨਾਂ ਤਜਵੀਜ਼ਾਂ ’ਤੇ ਲੰਬੀ ਵਿਚਾਰ ਚਰਚਾ ਹੋਈ।

ਕੇਂਦਰੀ ਕਮੇਟੀ ਨੇ ਰਤਨ ਸਿੰਘ ਅਤੇ ਬੂਝਾ ਸਿੰਘ ਵਾਲੀ ਤਜਵੀਜ਼ ਪਾਸ ਕਰ ਦਿੱਤੀ। ਸਾਰੇ ਦੇਸ਼ਾਂ ਦੀਆਂ ਬਰਾਂਚਾਂ ਨੂੰ ਗੁਪਤ ਹਦਾਇਤਾਂ ਭੇਜੀਆਂ ਗਈਆਂ। ਕੈਨੇਡਾ, ਅਮਰੀਕਾ, ਅਰਜਨਟਾਈਨਾ, ਪਨਾਮਾ, ਨਿਊਜ਼ੀਲੈਂਡ, ਫਿਜ਼ੀ, ਚੀਨ, ਕੀਨੀਆ, ਭਾਰਤ ਅਤੇ ਅਫ਼ਗਾਨਿਸਤਾਨ ਆਦਿ ਦੇਸ਼ਾਂ ਤੋਂ ਵਿਦਿਆਰਥੀ ਪੜ੍ਹਾਈ ਅਤੇ ਫ਼ੌਜੀ ਟ੍ਰੇਨਿੰਗ ਲਈ ਮਾਸਕੋ ਜਾਣ ਲੱਗੇ। ਅਰਜਨਟਾਈਨਾ ਤੋਂ ਗ਼ਦਰੀਆਂ ਦਾ ਪਹਿਲਾ ਜੱਥਾ ਬੂਝਾ ਸਿੰਘ ਦੀ ਅਗਵਾਈ ਵਿਚ ਮਾਸਕੋ ਭੇਜਿਆ ਗਿਆ ਜਿਸ ਵਿਚ (1) ਬੂਝਾ ਸਿੰਘ (2) ਪੂਰਨ ਸਿੰਘ ਪਿੰਡ ਰੁੜਕਾ ਕਲਾਂ ਜ਼ਿਲ੍ਹਾ ਜਲੰਧਰ (3) ਚਿੰਤਾ ਸਿੰਘ ਪੁੱਤਰ ਸੁੰਦਰ ਸਿੰਘ ਪਿੰਡ ਬੰਡਾਲਾ ਜ਼ਿਲ੍ਹਾ ਜਲੰਧਰ (4) ਜਵੰਦ ਸਿੰਘ ਨੇੜੇ ਧਾਰੀਵਾਲ ਰਿਆਸਤ ਕਪੂਰਥਲਾ (ਇਹ ਬਾਅਦ ਵਿਚ ਵਾਅਦਾ ਮੁਆਫ਼ ਗਵਾਹ ਬਣਿਆ ਸੀ) ਸ਼ਾਮਿਲ ਸਨ। ਬੂਝਾ ਸਿੰਘ ਅਤੇ ਸਾਥੀ ਅਰਜਨਟਾਈਨਾ ਵਿਚ ਕੀਤੀ ਕਮਾਈ ਪਾਰਟੀ ਨੂੰ ਸੌਂਪ ਕੇ ਮਾਸਕੋ ਨੂੰ ਤੁਰ ਪਏ। ਮੁਲਕ ਵਾਸਤੇ ਸਿਰ ਦੇਣ ਲਈ ਤੁਰ ਪਏ ਸਨ।

ਇਹ ਜਥਾ ਬਿਊਨੋਜ਼ ਏਅਰਜ਼ ਤੋਂ ਐਸ. ਐਸ. ਬੇਅਰਨ ਦੁਆਰਾ 3 ਮਈ 1932 ਨੂੰ ਹੈਮਬਰਗ ਵਿਚ ਪਹੁੰਚਿਆ। ਇਹ ਜਹਾਜ਼ ਹੈਮਬਰਗ-ਅਮਰੀਕਾ ਲਾਈਨ ਦਾ ਸੀ। ਇਹ ਕਾਰਗੋ ਸਟੀਮਰ ਜਹਾਜ਼ ਸੀ। ਤੇਜਾ ਸਿੰਘ ਸੁਤੰਤਰ ਰੀਓ ਡੀ ਜੈਨੀਰੋ ਤੱਕ ਇਸ ਜਹਾਜ਼ 'ਤੇ ਜਥੇ ਦੇ ਨਾਲ ਰਹੇ। ਉਹ ਰੀਓ ਡੀ ਜੈਨੀਰੋ ਦੇ ਸਮੁੰਦਰੀ ਤੱਟ 'ਤੇ ਉੱਤਰ ਗਏ। ਉਥੋਂ ਭਾਫ਼ ਵਾਲੇ ਜਹਾਜ਼ 'ਤੇ ਯੂਰਪ ਲਈ ਚੱਲ ਪਏ। ਉਸਨੇ ਤੇਜਾ ਸਿੰਘ ਆਜ਼ਾਦ ਦੇ ਨਾਂ 'ਤੇ ਤੁਰਕੀ ਦੇ ਪਾਸਪੋਰਟ 'ਤੇ ਸਫ਼ਰ ਕੀਤਾ। ਮਾਸਕੋ ਜਾਣ ਵਾਲਾ ਜਥਾ ਜਰਮਨ ਪੁੱਜ ਗਿਆ। ਕਮਿਊਨਿਸਟ ਇੰਟਰਨੈਸ਼ਨਲ ਦਾ ਹੈਡਕੁਆਟਰ ਜਰਮਨ ਸੀ। ਭਾਈ ਰਤਨ ਸਿੰਘ ਇਹ ਜਥਾ ਜਰਮਨ ਤੋਂ ਲੈ ਕੇ ਮਾਸਕੋ ਪੁੱਜੇ।

# ਲੈਨਿਨ ਦੇ ਦੇਸ਼ ਵਿਚ

ਰੂਸੀ ਇਨਕਲਾਬ ਤੋਂ ਬਾਅਦ ਕੌਮਾਂਤਰੀ ਇਨਕਲਾਬ ਦੇ ਖ਼ਿਆਲਾਂ ਨੂੰ ਦੁਨੀਆਂ ਭਰ ਦੇ ਮਿਹਨਤਕਸ਼ ਲੋਕਾਂ ਤੱਕ ਪਹੁੰਚਾਉਣ ਲਈ ਈਸਟਰਨ ਯੂਨੀਵਰਸਿਟੀ (ਮਾਸਕੋ) ਕੇਂਦਰ ਵਜੋਂ ਉਭਰੀ ਸੀ। ਇੱਥੇ ਸੰਸਾਰ ਭਰ ਦੇ ਲੋਕਾਂ ਨੂੰ ਇਕੱਠਿਆਂ ਕਰਕੇ ਮਾਰਕਸਿਜ਼ਮ ਅਤੇ ਕਮਿਊਨਿਜ਼ਮ ਦੇ ਅਸੂਲਾਂ ਦੀ ਵਿੱਦਿਆ ਦਿੱਤੀ ਜਾ ਰਹੀ ਸੀ। ਅੱਡ-ਅੱਡ ਦੇਸ਼ਾਂ ਵਿਚੋਂ ਆਉਣ ਵਾਲੇ ਵਿਦਿਆਰਥੀਆਂ ਨੂੰ ਰੂਸ ਵਿਚ ਆਉਣ ਜਾਣ ਦੇ ਖਰਚ ਤੋਂ ਬਿਨਾਂ ਵਿੱਦਿਆ ਪ੍ਰਾਪਤੀ ਦੇ ਸਮੇਂ ਦੇ ਸਾਰੇ ਖਰਚ ਕੌਮਿਨਟਰਨ ਵੱਲੋਂ ਦਿੱਤੇ ਜਾਂਦੇ ਸਨ। ਬੂਝਾ ਸਿੰਘ ਦੀ ਅਗਵਾਈ ਹੇਠ ਅਰਜਨਟਾਈਨਾ ਤੋਂ ਗ਼ਦਰੀਆਂ ਦਾ ਜਥਾ ਇਸ ਯੂਨੀਵਰਸਿਟੀ ਪੁੱਜ ਚੁੱਕਾ ਸੀ। ਚੀਨ, ਜਾਪਾਨ, ਅਰਜਨਟਾਈਨਾ, ਹਿੰਦੁਸਤਾਨ, ਈਰਾਨ, ਤੁਰਕੀ, ਅਰਬ, ਫਿਲਪਾਈਨ, ਮਲਾਇਆ ਆਦਿ ਦੇਸ਼ਾਂ ਤੋਂ ਵੀ ਗ਼ਦਰੀ ਆ ਪੁੱਜੇ ਸਨ। ਇਨ੍ਹਾਂ ਤੋਂ ਇਲਾਵਾ ਹੋਰ ਦੇਸ਼ਾਂ ਦੇ ਵੀ ਵਿਦਿਆਰਥੀ ਸਨ। ਬਹੁ-ਗਿਣਤੀ ਪੰਜਾਬੀ ਗ਼ਦਰੀਆਂ ਦੀ ਸੀ। ਇਹ ਉਹ ਲੋਕ ਸਨ ਜਿਨ੍ਹਾਂ ਵਿਦੇਸ਼ਾਂ ਵਿਚ ਮਜ਼ਦੂਰਾਂ ਵਾਲੀ ਜੂਨ ਭੋਗੀ ਸੀ। ਬੂਝਾ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੂੰ ਜਮਾਤੀ ਜੱਦੋ-ਜਹਿਦ ਅਤੇ ਬਰਤਾਨੀਆ ਵੱਲੋਂ ਹਿੰਦੁਸਤਾਨ ਦੀ ਕੀਤੀ ਜਾਂਦੀ ਲੁੱਟ ਦੀ ਸਮਝ ਪੈ ਚੁੱਕੀ ਸੀ। ਯੂਨੀਵਰਸਿਟੀ ਵਿਚ ਉਨ੍ਹਾਂ ਨੇ ਰਾਜਸੀ, ਆਰਥਕਤਾ, ਵਿਰੋਧ-ਵਿਕਾਸ, ਇਤਿਹਾਸਕ ਪਦਾਰਥਵਾਦ ਅਤੇ ਕਮਿਊਨਿਸਟ ਫਲਸਫੇ ਦਾ ਮੁੱਢਲਾ ਗਿਆਨ ਪ੍ਰਾਪਤ ਕੀਤਾ। ਉਨ੍ਹਾਂ ਨੇ ਕੌਮੀ ਘੱਟ ਗਿਣਤੀਆਂ ਦਾ ਸਵੈ ਨਿਰਣੇ ਦਾ ਹੱਕ ਅਤੇ ਕੌਮੀ ਸਵਾਲ ਦੇ ਬੁਨਿਆਦੀ ਸਿਧਾਂਤ ਨੂੰ ਵੀ ਇੱਥੇ ਹੀ ਸਮਝਿਆ। ਉਹ ਇੱਥੇ ਹੀ ਪੱਕੇ ਪੈਰੀਂ ਸਮਾਜਵਾਦੀ ਵਿਚਾਰਧਾਰਾ ਦੇ ਲੜ ਲੱਗੇ। ਉਨ੍ਹਾਂ ਨੇ ਮਾਰਕਸੀ ਅਸੂਲਾਂ ਦੇ ਪ੍ਰਚਾਰ ਕਰਨ ਦਾ ਵਲ ਵੀ ਇੱਥੇ ਹੀ ਸਿੱਖਿਆ।

ਹਿੰਦੁਸਤਾਨੀ ਸੈਕਸ਼ਨ ਵਿਚ ਬੂਝਾ ਸਿੰਘ ਵਰਗੇ ਪੰਜਾਬੀ ਭਾਸ਼ਾ ਜਾਣਨ ਵਾਲੇ ਵੱਧ ਸਨ। ਆਮ ਪ੍ਰੋਫ਼ੈਸਰ ਕਈ ਜ਼ਬਾਨਾਂ ਤੋਂ ਵਾਕਫ਼ ਸਨ। ਵਿਦਿਆਰਥੀਆਂ ਦੀ ਮਾਂ ਬੋਲੀ ਵਾਲਾ ਪ੍ਰੋਫ਼ੈਸਰ ਪੜ੍ਹਨ ਲਈ ਲਾਇਆ ਜਾਂਦਾ ਸੀ। ਚੰਗੀ ਤਰ੍ਹਾਂ ਪੰਜਾਬੀ ਜਾਣਨ ਵਾਲਾ ਪ੍ਰੋਫ਼ੈਸਰ ਕਾਮਰੇਡ ਦਿਆਕੋਵ ਸੀ। ਉਹਦੀ ਪੰਜਾਬੀ ਭਾਸ਼ਾ ਵਿਚ ਚੰਗੀ ਮੁਹਾਰਤ ਸੀ। ਪ੍ਰੋ. ਦਿਆਕੋਵ ਨਾਲ ਇਨ੍ਹਾਂ ਦੋਸਤੀ ਪਾ ਲਈ। ਉਸਨੇ ਇਨ੍ਹਾਂ ਨੂੰ ਬੜੀ ਸੌਖੀ ਪੜ੍ਹਾਈ ਕਰਵਾਈ। ਹਰ ਗ਼ਦਰੀ ਵਿਦਿਆਰਥੀ ਦੇ ਸਮਝ ਆਉਣ ਵਾਲੀ ਪੜ੍ਹਾਈ ਕਰਵਾਈ। ਅੰਗਰੇਜ਼ੀ ਜਾਨਣ ਵਾਲੇ ਪਹਿਲਾਂ ਹੋਰ ਪ੍ਰੋਫ਼ੈਸਰਾਂ ਕੋਲ ਕਲਾਸ ਲਾਉਂਦੇ। ਫ਼ੇਰ ਕਲਾਸਾਂ ਵਿਚ ਦੋ ਭਾਸ਼ੀਏ ਦਾ ਕੰਮ ਕਰਦੇ। ਚੰਨਣ ਸਿੰਘ ਸ਼ਾਹੀ ਇਸ ਕੰਮ ਵਿਚ ਮਾਹਿਰ ਸੀ।

ਬੂਝਾ ਸਿੰਘ ਅਤੇ ਸਾਥੀਆਂ ਨੂੰ ਸਭ ਤੋਂ ਪਹਿਲਾਂ ਮਾਰਕਸ ਦੀ ਕੈਪੀਟਲ (ਸਰਮਾਇਆ) ਦਾ ਮਜ਼ਮੂਨ ਪੜ੍ਹਾਇਆ ਗਿਆ। ਇਹ ਮਾਰਕਸਿਜ਼ਮ ਦੀ ਬੁਨਿਆਦ ਹੈ। ਇਨ੍ਹਾਂ ਸਰਮਾਏਦਾਰ ਅਰਥ-ਸਾਸਤਰ ਦੀ ਵੀ ਪੜ੍ਹਾਈ ਕੀਤੀ। ਦੋਨਾਂ ਪੜ੍ਹਾਈਆਂ ਦਾ ਮੁਕਾਬਲਾ ਕਰਕੇ ਹੀ ਦੋਨਾਂ ਬਾਰੇ ਗਿਆਨ ਪ੍ਰਾਪਤ ਕੀਤਾ ਗਿਆ। ਯੂਨੀਵਰਸਿਟੀ ਵਿਚ ਮਾਰਕਸੀ ਵਿੱਦਿਆ ਦੀਆਂ ਪੁਸਤਕਾਂ ਜ਼ਿਆਦਾਤਰ ਰੂਸੀ ਭਾਸ਼ਾ ਵਿਚ ਸਨ।

ਇਸ ਕਰਕੇ ਇਨ੍ਹਾਂ ਰੂਸੀ ਭਾਸ਼ਾ ਵੀ ਸਿੱਖੀ। ਸੰਸਾਰ ਪ੍ਰਸਿੱਧ ਇਨਕਲਾਬਾਂ ਦਾ ਇਤਿਹਾਸ ਜਿਸ ਵਿਚ ਫਰਾਂਸ ਦਾ ਮਹਾਨ ਇਨਕਲਾਬ, ਇੰਗਲੈਂਡ, ਅਮਰੀਕਾ, ਜਰਮਨ ਅਤੇ ਇਟਲੀ ਦੇ ਇਨਕਲਾਬ ਵੀ ਸ਼ਾਮਿਲ ਸਨ, ਪੜ੍ਹਿਆ। ਇਹ ਇਤਿਹਾਸ ਉਨ੍ਹਾਂ (ਰੂਸੀਆਂ ਨੇ) ਮਾਰਕਸੀ ਦ੍ਰਿਸ਼ਟੀਕੋਣ ਨਾਲ ਪੜ੍ਹਾਇਆ। ਕੈਪੀਟਲ ਤੋਂ ਬਾਅਦ ਦੂਜਾ ਵੱਡਾ ਮਜ਼ਮੂਨ ਸਮਾਜ ਦਾ ਇਤਿਹਾਸ ਪੜ੍ਹਿਆ। ਇਹ ਡਾਰਵਿਨ ਦੀ ਥਿਊਰੀ ਉੱਤੇ ਅਧਾਰਿਤ ਸੀ। ਰੂਸ ਦੀ ਕਮਿਊਨਿਸਟ ਪਾਰਟੀ ਦਾ ਇਤਿਹਾਸ ਵੀ ਪੜ੍ਹਿਆ। ਇਸ ਮਜ਼ਮੂਨ ਵਿਚ ਇਹ ਪਾੜ੍ਹੇ ਅਕਤੂਬਰ 1917 ਦੇ ਇਨਕਲਾਬ ਦਾ ਵਰਨਣ ਬੜੇ ਚਾਅ ਨਾਲ ਪੜ੍ਹਦੇ। ਇਨ੍ਹਾਂ ਸੋਵੀਅਤ ਕਾਨੂੰਨ ਵੀ ਪੜ੍ਹਿਆ।

ਰੂਸੀ ਜ਼ਬਾਨ ਸਿਖਾਉਣ ਲਈ ਜਮਾਤਾਂ ਵਿਚ ਰੂਸੀ ਭਾਸ਼ਾ ਦੇ ਅਖ਼ਬਾਰ ਪੜ੍ਹਾਏ ਜਾਂਦੇ। ਇਹ ਅਖ਼ਬਾਰਾਂ ਸੋਵੀਅਤ ਹਕੂਮਤ, ਰੂਸੀ ਕਮਿਊਨਿਸਟ ਪਾਰਟੀ, ਰੈਡ ਸਟਾਰ, ਲਾਲ ਫ਼ੌਜ ਅਤੇ ਟਰੇਡ ਯੂਨੀਅਨ ਦੀਆਂ ਹੁੰਦੀਆਂ। ਮਾਤ ਵਿਦਿਆਰਥੀ ਆਪਣੀ ਭਾਸ਼ਾ ਦੇ ਅਖ਼ਬਾਰ ਵੀ ਪੜ੍ਹਦੇ। ਮਾਸਕੋ ਪੜ੍ਹਨ ਗਏ ਇਹ ਗ਼ਦਰੀ ਅਤੇ ਹੋਰ ਦੇਸ਼ਾਂ ਦੇ ਵਿਦਿਆਰਥੀ ਹਫ਼ਤਾਵਾਰੀ ਗਰੁੱਪ ਡਿਸ਼ਕਸ਼ਨ ਕਰਦੇ। ਗ਼ਦਰੀ ਆਪਣੇ ਭਾਰਤ ਦੇਸ਼ ਦੀ ਰਾਜਨੀਤਕ ਹਾਲਤ ਉੱਤੇ ਬਹਿਸ ਕਰਦੇ। ਵਿਦਿਆਰਥੀ ਅਤੇ ਪ੍ਰੋਫੈਸਰ ਇਕੱਠੇ ਹੋ ਕੇ ਰਾਜਨੀਤਕ ਹਾਲਤਾਂ, ਕਮਿਊਨਿਸਟ ਫ਼ਲਸਫੇ, ਮਜ਼ਦੂਰ ਰਾਜ ਅਤੇ ਪੜ੍ਹਾਏ ਜਾਂਦੇ ਮਜ਼ਮੂਨਾਂ ਬਾਰੇ ਬਹਿਸ ਕਰਦੇ। ਵੱਖ-ਵੱਖ ਮਜ਼ਮੂਨਾਂ ਤੇ ਖਿਆਲਾਂ ਬਾਰੇ ਵਿਚਾਰ ਵਟਾਂਦਰਾ ਕਰਦੇ। ਇੱਕ ਦੂਜੇ ਦੇ ਗੁਣ ਔਗੁਣ ਦੱਸਦੇ। ਕੋਈ ਗ਼ਲਤੀ ਕਰਦਾ ਤਾਂ ਉਸਨੂੰ ਸੁਧਾਰਨ ਲਈ ਰਾਇ ਦਿੰਦੇ। ਸਾਰੀ ਬਹਿਸ ਦੌਰਾਨ ਯੂਨੀਵਰਸਿਟੀ ਵੱਲੋਂ ਇੱਕ ਪ੍ਰਬੰਧਕ ਹਾਜ਼ਰ ਹੁੰਦਾ। ਉਹ ਸੋਵੀਅਤ ਸਰਕਾਰ ਅਤੇ ਕੌਮਿਨਟਰਨ ਦੇ ਕੰਮਾਂ ਬਾਰੇ ਲੈਕਚਰ ਦਿੰਦਾ। ਅੰਤ ਵਿਚ ਉਹ ਬਹਿਸ ਬਾਰੇ ਆਪਣਾ ਫ਼ੈਸਲਾ ਦਿੰਦਾ। ਸਾਰੀ ਬਹਿਸ ਦੀ ਕਾਰਵਾਈ ਰਿਪੋਰਟ ਯੂਨੀਵਰਸਿਟੀ ਦੇ ਬੋਰਡ ਪਾਸ ਭੇਜਦਾ। ਬੋਰਡ ਆਪਣੀ ਰਾਇ ਕੌਮਿਟਰਨ ਨੂੰ ਭੇਜਦਾ। ਵਿਦਿਆਰਥੀਆਂ ਨੂੰ ਸੋਵੀਅਤ ਆਗੂਆਂ ਦੇ ਭਾਸ਼ਣ ਸੁਣਨ ਦਾ ਮੌਕਾ ਦਿੱਤਾ ਜਾਂਦਾ। ਖ਼ਾਸ ਤਕਰੀਰਾਂ ਵੇਲੇ ਉਨ੍ਹਾਂ ਨੂੰ ਪਾਸ ਦਿੱਤੇ ਜਾਂਦੇ।

ਗ਼ਦਰੀ ਵਿਦਿਆਰਥੀਆਂ ਦੀ ਖੁਰਾਕ, ਕੱਪੜੇ, ਰਹਿਣ, ਹਜ਼ਾਮਤ ਅਤੇ ਹੋਰ ਲੋੜਾਂ ਦਾ ਪ੍ਰਬੰਧ ਯੂਨੀਵਰਸਿਟੀ ਕਰਦੀ। ਇਹ ਗ਼ਦਰੀ ਮਹੀਨੇ ਵਿਚ ਦੋ ਵਾਰ ਸਿਨੇਮਾ ਜਾਂ ਥਿਏਟਰ ਦੇਖਣ ਜਾਣ ਲਈ ਯੂਨੀਵਰਸਿਟੀ ਤੋਂ ਟਿਕਟ ਲੈਂਦੇ। ਬੂਝਾ ਸਿੰਘ ਹੁਰਾਂ ਇੱਥੇ ਹੀ 'ਕਲਾ ਲੋਕਾਂ ਲਈ' ਦਾ ਸਿਧਾਂਤ ਸਿਖਿਆ। ਇਹ ਵੀ ਸਿੱਖਿਆ ਕਿ ਕਲਾ ਨੂੰ ਕਿਵੇਂ ਵਿਚਾਰਧਾਰਾ ਦੇ ਪ੍ਰਚਾਰ ਲਈ ਵਰਤਣਾ ਹੈ। ਯੂਨੀਵਰਸਿਟੀ ਵਿਚ ਇੱਕ ਕਲੱਬ ਬਣੀ ਹੁੰਦੀ ਸੀ। ਇਸ ਕਲੱਬ ਰਾਹੀਂ ਬੂਝਾ ਸਿੰਘ ਅਤੇ ਹੋਰ ਵਿਦਿਆਰਥੀ ਵਿਚਾਰ ਵਟਾਂਦਰਾ ਕਰਦੇ। ਇਸ ਨਾਲ ਵੱਖ-ਵੱਖ ਮੁਲਕਾਂ ਦੇ ਵਿਦਿਆਰਥੀਆਂ ਵਿਚ ਮੇਲ ਜੋਲ ਪੈਦਾ ਹੋਇਆ। ਸਵੇਰੇ ਸ਼ਾਮ ਇਕੱਠੇ ਖੇਡਾਂ ਖੇਡਦੇ। ਖੇਡਾਂ ਵਿਚੋਂ ਵਿਚਾਰਾਂ ਦਾ ਵਟਾਂਦਰਾ ਹੁੰਦਾ। ਹਰ ਇੱਕ ਗਰੁੱਪ ਵੱਲੋਂ ਪੰਦਰਾਂ ਦਿਨਾਂ ਪਿੱਛੋਂ ਇੱਕ ਅਖ਼ਬਾਰ ਪ੍ਰਕਾਸ਼ਤ ਕੀਤਾ ਜਾਂਦਾ। ਇਸਨੂੰ ਦੀਵਾਰੀ ਅਖ਼ਬਾਰ ਕਿਹਾ ਜਾਂਦਾ। ਬਕਾਇਦਾ ਅਖ਼ਬਾਰ ਦਾ ਸੰਪਾਦਕੀ ਬੋਰਡ ਹੁੰਦਾ। ਇਹ ਬੋਰਡ ਚੋਣ ਰਾਹੀਂ ਚੁਣਿਆ ਜਾਂਦਾ। ਹਰ ਵਿਦਿਆਰਥੀ ਨੂੰ ਇਸ ਵਿਚ ਹਿੱਸਾ ਲੈਣਾ ਜ਼ਰੂਰੀ ਸੀ। ਬੂਝਾ ਸਿੰਘ ਹੁਰਾਂ ਪ੍ਰੈੱਸ ਦੀ ਮਹੱਤਤਾ, ਇਸਦੀ ਇਨਕਲਾਬੀ ਕਾਰਜਾਂ ਲਈ ਵਰਤੋਂ, ਅਖ਼ਬਾਰ ਦੀ ਲਿਖਣ ਸਮੱਗਰੀ ਅਤੇ ਛਾਪਣ ਦੀ

ਜਾਂਚ ਸਿੱਖੀ।

ਯੂਨੀਵਰਸਿਟੀ ਵਿਚ ਫ਼ੌਜੀ ਟ੍ਰੇਨਿੰਗ ਸਭ ਲਈ ਜ਼ਰੂਰੀ ਸੀ। ਮਾਸਕੋ ਦੀ ਸਿਵਲ ਡੀਫ਼ੈਂਸ ਦੇ ਇੰਚਾਰਜ ਪ੍ਰੋਫ਼ੈਸਰ ਚਰਨੀਸ਼ ਦੀ ਅਗਵਾਈ ਹੇਠ ਬੂਝਾ ਸਿੰਘ ਅਤੇ ਹੋਰ ਗ਼ਦਰੀਆਂ ਨੇ ਫ਼ੌਜੀ ਟ੍ਰੇਨਿੰਗ ਲਈ। ਇਨ੍ਹਾਂ ਨੂੰ ਸੰਘਣੇ ਜੰਗਲਾਂ ਵਿਚ ਲੈ ਜਾਂਦੇ। ਫੌਜ ਦੇ ਹਵਾਲੇ ਕਰ ਦਿੱਤਾ ਜਾਂਦਾ। ਇਨ੍ਹਾਂ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਲੜਾਈ ਲੜਨ ਦਾ ਵਲ ਵੀ ਸਿਖਾਇਆ ਜਾਂਦਾ। ਸਾਰੇ ਗ਼ਦਰੀਆਂ ਨੂੰ ਮੁਢਲੀ ਫ਼ੌਜੀ ਵਿੱਦਿਆ ਤੋਂ ਜਾਣੂ ਕਰਾਇਆ ਜਾਂਦਾ। ਪੁਲੀਸ ਤਸ਼ੱਦਦ ਵੇਲੇ ਬਚਾਅ ਦੇ ਢੰਗ ਵੀ ਸਿਖਾਏ ਜਾਂਦੇ।

ਬੂਝਾ ਸਿੰਘ ਹੁਰਾਂ ਨੂੰ ਰੂਸ ਦੀ ਉਸਾਰੀ ਅੱਖੀ ਦੇਖਣ ਦਾ ਵੀ ਮੌਕਾ ਮਿਲਿਆ। ਇਹ ਅੱਡ-ਅੱਡ ਗਰੁੱਪਾਂ ਵਿਚ ਹਰ ਮਹੀਨੇ ਕਾਰਖਾਨਿਆਂ ਅਤੇ ਸੋਵੀਅਤ ਜ਼ਰਾਇਤੀ ਫਾਰਮਾਂ ਵਿਚ ਜਾਂਦੇ। ਰੂਸ ਦੀ ਆਰਥਿਕ ਅਵਸਥਾ ਅਤੇ ਅਮਲੀ ਪ੍ਰਬੰਧ ਬਾਰੇ ਜਾਣਕਾਰੀ ਲੈਂਦੇ। ਸੋਵੀਅਤ ਲੋਕਾਂ ਵੱਲੋਂ ਦਿਆਨਤਦਾਰੀ ਅਤੇ ਉਤਸ਼ਾਹ ਨਾਲ ਕੀਤੀ ਜਾ ਰਹੀ ਸਮਾਜਵਾਦ ਦੀ ਉਸਾਰੀ ਦਾ ਇਨ੍ਹਾਂ 'ਤੇ ਬੜਾ ਅਸਰ ਹੋਇਆ। ਬਾਲਸ਼ਵਿਕਾਂ ਦੇ ਮਿਲਣਸਾਰ ਅਤੇ ਸਾਦਾ ਸੁਭਾਅ ਦੀ ਇਨ੍ਹਾਂ ਦੇ ਮਨਾਂ ਵਿਚ ਥਾਂ ਬਣ ਗਈ। ਬੂਝਾ ਸਿੰਘ ਹੁਰਾਂ ਈਸਟਰਨ ਯੂਨੀਵਰਸਿਟੀ ਤੋਂ ਹਿੰਦੁਸਤਾਨ ਦੀ ਆਜ਼ਾਦੀ ਦੀ ਪ੍ਰਾਪਤੀ ਲਈ ਸੰਘਰਸ਼ ਦੇ ਦਾਅਪੇਚ ਅਤੇ ਮਜ਼ਦੂਰ ਜਮਾਤ ਦੇ ਰਾਜ ਬਾਰੇ ਸੌਖੇ ਅਤੇ ਸਰਲ ਸ਼ਬਦਾਂ ਵਿਚ ਸਿਖਿਆ ਲਈ। ਸੋ ਮਾਰਕਸਵਾਦ ਦੀ ਸਿੱਖਿਆ ਅਤੇ ਫ਼ੌਜੀ ਟ੍ਰੇਨਿੰਗ ਲੈ ਕੇ ਵੱਖ-ਵੱਖ ਦੇਸ਼ਾਂ ਰਾਹੀਂ ਗ਼ਦਰੀ ਭਾਰਤ ਪੁੱਜੇ। ਬੂਝਾ ਸਿੰਘ 1934 ਵਿਚ ਚੀਨ ਰਸਤੇ ਹਿੰਦੁਸਤਾਨ ਪੁੱਜੇ। ਇਨ੍ਹਾਂ ਗ਼ਦਰੀਆਂ ਨੇ ਆਪਣੀ ਪਲੈਨਿੰਗ ਮੁਤਾਬਕ ਬੰਬਈ, ਕਲਕੱਤਾ, ਕਾਨਪੁਰ ਅਤੇ ਪੰਜਾਬ ਵਿਚ ਆਪਣੀਆਂ ਡਿਊਟੀਆਂ ਸਾਂਭ ਲਈਆਂ। ਤੇਜਾ ਸਿੰਘ ਸੁਤੰਤਰ ਫਰਾਂਸ ਤੋਂ ਕੀਨੀਆ ਰਾਹੀਂ ਬੰਬਈ ਪੁੱਜੇ ਸੀ। ਬੂਝਾ ਸਿੰਘ ਅਤੇ ਭਗਤ ਸਿੰਘ ਬਿਲਗਾ ਆਪਣੇ ਆਗੂ ਤੇਜਾ ਸਿੰਘ ਸੁਤੰਤਰ ਨੂੰ ਲੈਣ ਲਈ ਬੰਬਈ ਪੁੱਜੇ ਸਨ। ਇਹ ਉਸਨੂੰ ਲੈ ਕੇ ਪੰਜਾਬ ਆ ਗਏ। ਪੰਜਾਬ ਆ ਕੇ ਜਥੇਬੰਦੀ ਦੀ ਉਸਾਰੀ ਕਰਨ ਲਈ ਸਰਗਰਮ ਹੋ ਗਏ।

# ਕਿਰਤੀ ਪਾਰਟੀ ਦੀ ਕਾਇਮੀ

ਗ਼ਦਰ ਪਾਰਟੀ ਵੱਲੋਂ ਭਾਰਤ ਅੰਦਰ ਕਮਿਊਨਿਸਟ ਪਾਰਟੀ ਬਣਾਉਣ ਦੀਆਂ ਸਰਗਰਮੀਆਂ 1926 ਤੋਂ ਕੀਤੀਆਂ ਜਾ ਰਹੀਆਂ ਸਨ। ਇਸੇ ਸੇਧ ਵਿਚ 'ਕਿਰਤੀ' ਦਾ ਪ੍ਰਕਾਸ਼ਨ ਹੋਇਆ ਸੀ। 'ਕਿਰਤੀ' ਦੁਆਲੇ ਹੀ ਜਨਤਕ ਜਥੇਬੰਦੀਆਂ ਉਸਾਰੀਆਂ ਗਈਆਂ ਸਨ। ਇਸ ਸਾਰੀ ਪ੍ਰਕਿਰਿਆ ਨੂੰ ਕਿਰਤੀ ਪਾਰਟੀ ਦਾ ਨਾਂ ਮਿਲ ਗਿਆ ਸੀ। ਭਾਵੇਂ ਕਿ ਗ਼ਦਰੀ 'ਕਿਰਤੀ ਪਾਰਟੀ' ਨੂੰ ਪਾਰਟੀ ਨਹੀਂ ਸਗੋਂ ਗਰੁੱਪ ਕਹਿੰਦੇ ਸਨ। ਪਾਰਟੀ ਬਣਨ ਤੱਕ 'ਕਿਰਤੀ ਪਾਰਟੀ' ਦੇ ਕੰਮ ਨੂੰ ਫ਼ੈਲਾਇਆ ਗਿਆ। ਦੇਸ਼ ਦੀ ਸੰਪੂਰਨ ਆਜ਼ਾਦੀ ਅਤੇ ਮਜ਼ਦੂਰ ਕਿਸਾਨ ਦੇ ਰਾਜ ਲਈ ਸੰਘਰਸ਼ਾਂ ਨੂੰ ਉਦੋਂ ਬਲ ਮਿਲਿਆ ਜਦੋਂ 1934 ਵਿਚ ਤੇਜਾ ਸਿੰਘ ਸੁਤੰਤਰ, ਬੂਝਾ ਸਿੰਘ, ਭਗਤ ਸਿੰਘ ਬਿਲਗਾ ਅਤੇ ਅਨੇਕਾਂ ਹੋਰ ਗ਼ਦਰੀ ਮਾਸਕੋ ਤੋਂ ਭਾਰਤ ਪੁੱਜੇ। ਉਦੋਂ ਪੰਜਾਬ ਵਿਚ ਕਮਿਊਨਿਸਟ ਲਹਿਰ ਨੌਜਵਾਨ ਭਾਰਤ ਸਭਾ ਤੋਂ ਹੁੰਦੀ ਹੋਈ ਕਾਂਗਰਸ ਸੋਸ਼ਲਿਸਟ ਪਾਰਟੀ ਤੱਕ ਜਾ ਪੁੱਜੀ ਸੀ। ਭਾਵੇਂ ਉਦੋਂ ਪੰਜਾਬ ਵਿਚ ਸੀ. ਪੀ. ਆਈ. ਦਾ ਕੋਈ ਵਜੂਦ ਨਹੀਂ ਸੀ ਪਰ ਇਨ੍ਹਾਂ ਗ਼ਦਰੀਆਂ ਨੇ 'ਕਿਰਤੀ ਪਾਰਟੀ' ਨੂੰ ਜੱਥੇਬੰਦਕ ਰੂਪ ਦੇਣਾ ਸ਼ੁਰੂ ਕਰ ਦਿੱਤਾ ਸੀ। 1934 ਵਿਚ 'ਕਿਰਤੀ ਪਾਰਟੀ' ਦੀ ਸੂਬਾ ਕਮੇਟੀ ਦਾ ਜੱਥੇਬੰਦਕ ਢਾਂਚਾ ਖੜ੍ਹਾ ਕੀਤਾ ਗਿਆ। ਬੂਝਾ ਸਿੰਘ ਸੂਬਾ ਕਮੇਟੀ ਮੈਂਬਰ ਚੁਣੇ ਗਏ। ਜੱਥੇਬੰਦਕ ਢਾਂਚਾ ਮਜ਼ਬੂਤ ਕਰਨ ਲਈ ਜ਼ਿਲ੍ਹਾ ਅਤੇ ਇਲਾਕਾ ਕਮੇਟੀਆਂ ਬਣਾਈਆਂ। ਇਹ ਗ਼ਦਰੀ ਕਿਰਤੀ ਦੇ ਨਾਂ ਨਾਲ ਮਸ਼ਹੂਰ ਹੋਏ। ਇਨ੍ਹਾਂ ਨੇ ਆਪਣੇ ਕੰਮ ਦਾ ਜਾਲ ਵਿਛਾ ਦਿੱਤਾ। ਕਿਰਤੀ ਪਾਰਟੀ ਦੀਆਂ ਸਰਗਰਮੀਆਂ ਨੇ ਇਨ੍ਹਾਂ ਨੂੰ ਰਾਜਨੀਤਕ ਮੰਚ 'ਤੇ ਵੱਖਰੀ ਪਛਾਣ ਦਿੱਤੀ। ਥੋੜ੍ਹੇ ਸਮੇਂ ਵਿਚ ਹੀ, ਬੂਝਾ ਸਿੰਘ ਅਤੇ ਹੋਰ ਗ਼ਦਰੀਆਂ ਨੇ ਕਿਰਤੀਆਂ ਦਾ ਇੱਕ ਵੱਡਾ ਕਾਫ਼ਲਾ ਬਣਾ ਲਿਆ। ਇਹ ਜਿੱਧਰ ਜਾਂਦੇ, ਲਹਿਰਾਂ ਬਹਿਰਾਂ ਹੋ ਜਾਂਦੀਆਂ। ਇੱਕ ਵਧੀਆ ਸਮਰੱਥ ਟੀਮ ਸਾਹਮਣੇ ਆ ਗਈ ਸੀ। ਜਿਸ ਨੇ ਤਰਥੱਲ ਮਚਾ ਦਿੱਤੀ ਸੀ। ਇਨ੍ਹਾਂ ਕੰਮ ਦੇ ਤਿੰਨ ਸੈਂਟਰ (ੳ) ਮਾਲਵਾ (ਅ) ਦੋਆਬਾ (ੲ) ਮਾਝਾ ਬਣਾਏ। ਦੋਆਬੇ ਵਿਚ ਬੂਝਾ ਸਿੰਘ, ਲਾਹੌਰੀ ਰਾਮ ਪ੍ਰਦੇਸੀ, ਉਜਾਗਰ ਸਿੰਘ ਬਿਲਗਾ ਤੇ ਕਰਮ ਸਿੰਘ ਮਾਨ ਦੀ ਅਗਵਾਈ ਵਿਚ ਪਿੰਡ-ਪਿੰਡ ਕਰਜ਼ਾ ਕਮੇਟੀਆਂ ਬਣਾਈਆਂ ਗਈਆਂ। ਸੋਹਣ ਸਿੰਘ ਜੋਸ਼ ਦੀ ਗ੍ਰਿਫ਼ਤਾਰੀ ਤੋਂ ਬਾਅਦ ਵਾਸਦੇਵ ਸਿੰਘ ਅਤੇ ਜਵਾਲਾ ਸਿੰਘ ਨੇ 'ਕਿਰਤੀ' ਅਖ਼ਬਾਰ ਦੇ ਉਰਦੂ ਅਤੇ ਪੰਜਾਬੀ ਐਡੀਸ਼ਨ ਹਫ਼ਤਾਵਾਰੀ ਅਖ਼ਬਾਰ ਸ਼ੁਰੂ ਕੀਤੇ ਸਨ। ਅਗਸਤ 1933 ਵਿਚ ਵਾਸਦੇਵ ਸਿੰਘ ਨੂੰ ਗ੍ਰਿਫ਼ਤਾਰ ਕਰਕੇ 9 ਸਾਲ ਲਈ ਸ਼ਾਹੀ ਕੈਦੀ ਵਜੋਂ ਲਾਹੌਰ ਕਿਲ੍ਹੇ ਵਿਚ ਬੰਦ ਕਰ ਦਿੱਤਾ ਸੀ। ਉਸ ਦੀ ਘਾਟ ਨੂੰ ਮਾਸਕੋ ਤੋਂ ਆ ਕੇ ਬੂਝਾ ਸਿੰਘ, ਚੰਨਣ ਸਿੰਘ ਅਤੇ ਦੁੱਲਾ ਸਿੰਘ ਨੇ ਪੂਰਾ ਕਰ ਦਿੱਤਾ। ਇਨ੍ਹਾਂ ਨੇ ਪਾਰਟੀ ਦੀ ਹਫ਼ਤਾਵਾਰੀ ਅਖ਼ਬਾਰਾਂ ਵਿਚ ਜਾਨ ਹੀ ਨਹੀਂ ਪਾਈ ਸਗੋਂ ਜਨਤਕ ਜਥੇਬੰਦੀਆਂ ਖੜ੍ਹੀਆਂ ਕਰਨ ਵਿਚ ਪੂਰੀ ਤਾਕਤ ਲਾ ਦਿੱਤੀ।

ਬੂਝਾ ਸਿੰਘ ਘਰੋਂ ਤਾਂ ਅਮਰੀਕਾ ਖੱਟੀ ਕਮਾਈ ਕਰਨ ਗਿਆ ਸੀ। ਘਰ ਦੀ ਜੂਨ ਸੁਧਾਰਨ ਗਿਆ ਸੀ। ਅਰਜਨਟਾਈਨਾ ਦੇ ਇਨਕਲਾਬੀ ਮਾਹੌਲ ਨੇ ਉਨ੍ਹਾਂ ਨੂੰ ਨਵਾਂ ਜੀਵਨ ਦੇ ਦਿੱਤਾ ਸੀ। ਉਹ ਗ਼ਦਰ ਮਚਾਵਣ ਦਾ ਵੇਲਾ ਲਿਆਉਣਾ ਚਾਹੁੰਦਾ

ਸੀ। ਇਨਕਲਾਬੀ ਸਿਆਸਤ ਦੀ ਪਾਣ ਚੜ੍ਹੇ ਦਿਮਾਗ਼ ਨੂੰ ਘਰਾਂ ਦੀਆਂ ਜ਼ੁੰਮੇਵਾਰੀਆਂ ਭੁੱਲ ਭੁਲਾ ਗਈਆਂ ਸਨ। ਉਹਦਾ ਇੱਕ ਘਰ ਨਹੀਂ ਰਿਹਾ ਸੀ। ਸਾਰੇ ਘਰ ਉਹਦੇ ਹੋ ਗਏ ਸਨ। ਅਜਿਹੇ ਇਨਕਲਾਬੀਆਂ ਨੂੰ ਘਰ ਪਰਤਣਾ ਹੋਰ ਵੀ ਔਖਾ ਹੋ ਜਾਂਦਾ ਹੈ। ਉਹ ਘਰ ਤਾਂ ਪਰਤਿਆ ਪਰ ਘਰਦਿਆਂ ਲਈ ਬੇਪਛਾਣ ਸੀ। 1929 ਵਿਚ ਚੀਨ ਜਾਣ ਸਮੇਂ ਉਸ ਕੇਸ ਦਾੜ੍ਹੀ ਰੱਖੇ ਹੋਏ ਸਨ। ਅਰਜਨਟਾਈਨਾ ਤੋਂ ਮਾਸਕੋ ਜਾਣ ਸਮੇਂ ਉਹਨੇ ਕੇਸ ਅਤੇ ਦਾੜ੍ਹੀ ਦੇ ਵਾਲ ਕਟਵਾ ਦਿੱਤੇ ਸਨ। ਕਲੀਨ ਸ਼ੇਵ ਨੌਜਵਾਨ ਜਿਸ ਨੇ ਪੈਂਟ ਕਮੀਜ਼ ਪਾਈ ਹੋਈ ਸੀ ਅਤੇ ਟੋਪ ਲਿਆ ਹੋਇਆ ਸੀ, ਨੇ ਚੱਕਮਾਈਦਾਸ ਹਵੇਲੀ ਆ ਦਸਤਕ ਦਿੱਤੀ ਸੀ। ਪਹਿਲਾਂ ਤਾਂ ਅਮਰ ਸਿੰਘ ਭਰਾ ਨੂੰ ਪਛਾਣ ਨਾ ਸਕਿਆ। ਇੱਕ ਦੂਜੇ ਨੂੰ ਟੋਂਹਦੇ ਰਹੇ। ਭੇਦ ਖੁੱਲ੍ਹਿਆ ਤਾਂ ਹਾਸਾ ਚਾਰ ਚੁਫ਼ੇਰੇ ਫ਼ੈਲ ਗਿਆ ਸੀ।

ਖੇਤਾਂ ਵਿਚ ਖੂਹ ਲਾਉਂਦੇ ਭਰਾਵਾਂ ਲਛਮਣ ਸਿੰਘ, ਯੁਗੇਸ਼ਰ ਸਿੰਘ, ਪਤਨੀ ਧੰਤੀ, ਧੀਆਂ ਜੀਤੋ ਅਤੇ ਸੀਬੋ ਨੂੰ ਚਾਅ ਚੜ੍ਹ ਗਿਆ ਸੀ। ਪਿਓ ਧਰਮ ਸਿੰਘ ਸੋਚ ਰਿਹਾ ਸੀ—ਪੁੱਤ ਕਮਾਈ ਕਰਕੇ ਆਇਆ ਹੋਵੇਗਾ। ਘਰ ਦੇ ਧੋਣੇ ਧੋਤੇ ਜਾਣਗੇ। ਉਹਨਾਂ ਤੋਂ ਖੁਸ਼ੀ ਸਾਂਭੀ ਨਹੀਂ ਜਾਂਦੀ ਸੀ। ਜਦੋਂ ਉਨ੍ਹਾਂ ਨੂੰ ਪਤਾ ਲੱਗਿਆ ਕਿ ਉਹ ਤਾਂ ਲੋਕਾਂ ਲਈ ਕੁਰਬਾਨ ਹੋਣ ਲਈ ਆਇਐ। ਦੇਸ਼ ਨੂੰ ਆਜ਼ਾਦ ਕਰਾਉਣਾ ਚਾਹੁੰਦਾ ਹੈ। ਲੋਕਾਂ ਦੀ ਭੁੱਖ ਕੰਗਾਲੀ ਅਤੇ ਸਮੱਸਿਆਵਾਂ ਤੋਂ ਮੁਕਤੀ ਦਾ ਫਲਸਫ਼ਾ ਲੈ ਕੇ ਆਇਆ ਹੈ। ਇਨਕਲਾਬ ਰਾਹੀਂ ਲੋਕਾਂ ਦੀ ਤਕਦੀਰ ਬਦਲਣੀ ਚਾਹੁੰਦਾ ਹੈ। ਇਹ ਸੁਣ ਕੇ ਉਨ੍ਹਾਂ ਦੇ ਮੱਥੇ ਤਿਊੜੀਆਂ ਪੈ ਗਈਆਂ ਸਨ। ਸਭ ਤੋਂ ਪਤਲੀ ਹਾਲਤ ਧੰਤੀ ਦੀ ਸੀ। ਜਿਸਨੇ ਜੁਆਨੀ ਦੇ ਛੇ ਸਾਲ ਪਤੀ ਤੋਂ ਬਗ਼ੈਰ ਗੁਜ਼ਾਰੇ ਸਨ ਅਤੇ ਹੋਰ ਪਤਾ ਨਹੀਂ ਕਿੰਨੇ ਗੁਜ਼ਾਰਨੇ ਪੈਣੇ ਸਨ। ਅਜਿਹੇ ਹਨੇਰ ਭਵਿੱਖ ਦੀਆਂ ਸੋਚਾਂ ਸੋਚਕੇ ਉਹ ਪਹਿਲਾਂ ਹੀ ਕਮਲੀ ਹੋਈ ਪਈ ਸੀ। ਉਹਨੇ ਨਣਾਨ ਅਤੇ ਦਿਓਰਾਂ ਦੀ ਕਬੀਲਦਾਰੀ ਦਾ ਬੋਝ ਵੀ ਚੁੱਕਿਆ ਹੋਇਆ ਸੀ।

ਬੂਝਾ ਸਿੰਘ ਦਾ ਇਨਕਲਾਬ ਕਰਨ ਦਾ ਸੁਪਨਾ ਸੁਣ ਕੇ ਉਹ ਕੰਬ ਉੱਠੀ। ਉਹਨੇ ਉਹਨੂੰ ਸਮਝਾਇਆ ਵੀ। ਘਰ ਦੀ ਉਲਝੀ ਤਾਣੀ ਦਾ ਵਾਸਤਾ ਵੀ ਪਾਇਆ। ਪਰ ਪਤੀ ਦੀ ਉਂਗਲੀ ਸਾਰੇ ਹਿੰਦੁਸਤਾਨੀ ਘਰਾਂ ਦੀ ਮੁਕਤੀ ’ਤੇ ਖੜ੍ਹੀ ਸੀ। ਉਹਨੂੰ ਉਹਦੇ ਦ੍ਰਿੜ ਇਰਾਦੇ ਦੀ ਜਲਦੀ ਸਮਝ ਲੱਗ ਗਈ। ਉਹ ਉਹਦੇ ਰਾਹ ਵਿਚ ਰੋੜਾ ਨਹੀਂ ਬਣਨਾ ਚਾਹੁੰਦੀ ਸੀ। ਉਹਨੇ ਆਪਣੇ ਸਾਰੇ ਚਾਵਾਂ ਦਾ ਗਲਾ ਘੁੱਟ ਲਿਆ। ਇੱਛਾਵਾਂ ਨੂੰ ਦਬਾ ਲਿਆ। ਉਹ ਉਹਨਾਂ ਕੋਲ ਮਸਾਂ ਚਾਰ ਦਿਨ ਅਤੇ ਤਿੰਨ ਰਾਤਾਂ ਰਿਹਾ। ਫ਼ੇਰ ਰਾਤ ਨੂੰ ਗਾਹੇ ਬਿਗਾਹੇ ਆਉਣ ਲੱਗਾ। ਦੋ ਮਹੀਨੇ ਲੁਕ ਛਿਪ ਕੇ ਆਉਂਦਾ ਰਿਹਾ। ਐਡੇ ਵੱਡੇ ਸਾਮਰਾਜ ਨਾਲ ਟੱਕਰ ਲੈਣ ਵਾਲੇ ਇਸ ਨਾਇਕ ਦੀ ਪਤਨੀ ਅੱਗੇ ਕਈ ਦੁਸ਼ਵਾਰੀਆਂ ਸਨ। ਉਹਨੇ ਦੋਨਾਂ ਕੁੜੀਆਂ ਦੇ ਵਿਆਹ ਕਰਨ ਦੀ ਅਰਜੋਈ ਕੀਤੀ।

ਬੂਝਾ ਸਿੰਘ ਨੇ ਘਰ ਦੀ ਜ਼ਿੰਮੇਵਾਰੀ ਨਿਭਾਉਂਦਿਆਂ ਨਸੀਬ ਕੌਰ ਦਾ ਰਿਸ਼ਤਾ ਰਤਨ ਸਿੰਘ ਜੌਹਲ ਪਿੰਡ ਜੰਡਿਆਲਾ (ਜ਼ਿਲ੍ਹਾ ਜਲੰਧਰ) ਅਤੇ ਅਜੀਤ ਕੌਰ ਦਾ ਰਿਸ਼ਤਾ ਪ੍ਰੀਤਮ ਸਿੰਘ ਪਿੰਡ ਸ਼ੰਕਰ (ਜ਼ਿਲ੍ਹਾ ਜਲੰਧਰ) ਨਾਲ ਕੀਤਾ। ਬਰਾਤਾਂ ਪੰਜ ਦਿਨ ਰਹੀਆਂ। ਵਿਆਹ ਰਵਾਇਤੀ ਢੰਗ ਨਾਲ ਸਧਾਰਨ ਪਰ ਵਧੀਆ ਕੀਤੇ। ਕੁੜੀਆਂ ਨੂੰ

ਦੇਣ ਲਈ ਦਾਜ ਦਾ ਸਮਾਨ ਉਹਦੇ ਮਿੱਤਰ ਕਾਮਰੇਡ ਲੈ ਕੇ ਆਏ ਹੋਏ ਸਨ। ਵਿਆਹ ਦੀ ਵਿਸ਼ੇਸ਼ਤਾ ਸੀ ਕਿ ਬਰਾਤੀਆਂ ਲਈ ਕੁਰਸੀਆਂ ਵੀ ਸਨ। ਉਨ੍ਹਾਂ ਨੂੰ ਖਾਣੇ ਵਿਚ ਸ਼ੱਕਰ ਪਾਈ ਗਈ ਸੀ। ਉਸ ਤੇ ਨਿਗ੍ਹਾ ਰੱਖਣ ਲਈ ਵਿਆਹ 'ਤੇ ਪੁਲੀਸ ਮਹਿਕਮੇ ਦੇ ਖੁਫ਼ੀਆਂ ਵਿੰਗ ਦੇ ਮੁਲਾਜ਼ਮ ਵੀ ਆਏ ਹੋਏ ਸਨ। ਵਿਆਹਾਂ ਦਾ ਕਾਰਜ ਸਫ਼ਲਤਾ ਨਾਲ ਸਪੰਨ ਹੋ ਗਿਆ। ਵਿਆਹਾਂ ਦੇ ਹੋਰ ਰੀਤੀ ਰਿਵਾਜ਼ਾਂ ਲਈ ਬੂਝਾ ਸਿੰਘ ਨੂੰ ਇਨ੍ਹੀਂ ਦਿਨੀਂ ਪਿੰਡ ਰਹਿਣਾ ਪਿਆ ਸੀ।

ਵਿਆਹ ਤੋਂ 15 ਦਿਨ ਬਾਅਦ ਪੁਲੀਸ ਦੇ 25 ਬੰਦਿਆਂ ਦੀ ਟੀਮ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਲਈ ਚੱਕਮਾਈ ਦਾਸ ਛਾਪਾ ਮਾਰਿਆ। ਘਰ ਦੀਆਂ ਔਰਤਾਂ ਨੇ ਪੁਲਿਸ ਗ੍ਰਿਫ਼ਤਾਰੀ ਦਾ ਵਿਰੋਧ ਕੀਤਾ। ਪਿੰਡ ਦੀ ਪੰਚਾਇਤ, ਲੰਬੜਦਾਰ ਅਤੇ ਹੋਰ ਮੋਹਤਬਰਾਂ ਨੂੰ ਬੁਲਾ ਲਿਆਂਦਾ। ਮਾਮੂਲੀ ਪੁੱਛਗਿੱਛ ਪਿੱਛੋਂ ਪੁਲੀਸ ਬੇਰੰਗ ਮੁੜੀ। ਚੌਥੇ ਦਿਨ ਵੱਡੀ ਗਿਣਤੀ ਵਿਚ ਪੁਲੀਸ ਨੇ ਛਾਪਾ ਮਾਰ ਕੇ ਗ੍ਰਿਫ਼ਤਾਰ ਕਰ ਲਿਆ। ਰੱਖਾ ਸਿੰਘ ਦੀ ਅਗਵਾਈ ਹੇਠ ਪਿੰਡ ਵਾਸੀਆਂ ਨੇ ਪੁਲੀਸ ਕਾਰਵਾਈ ਦਾ ਤਿੱਖਾ ਵਿਰੋਧ ਕੀਤਾ। ਪੰਚਾਇਤ ਇਕੱਠੀ ਹੋਈ। ਪੰਚਾਇਤ ਦੀ ਮੌਜੂਦਗੀ ਵਿਚ ਪੁੱਛ ਗਿੱਛ ਹੋਈ। ਘਰ ਦੀ ਤਲਾਸ਼ੀ ਲਈ। ਉਸਦੀ ਕੋਠੜੀ ਵਿਚੋਂ ਇਨਕਲਾਬੀ ਸਾਹਿਤ ਦੀਆਂ ਪੁਸਤਕਾਂ ਮਿਲੀਆਂ। ਉਸ ਦੇ ਆਧਾਰ 'ਤੇ ਗ੍ਰਿਫ਼ਤਾਰ ਕਰਕੇ ਬੰਗਾ ਥਾਣਾ ਲੈ ਗਏ। ਅਗਲੇ ਦਿਨ ਪੰਚਾਇਤ ਆਪਣੀ ਜ਼ਿੰਮੇਵਾਰੀ 'ਤੇ ਛੁਡਾ ਕੇ ਲੈ ਆਈ। 15 ਦਿਨ ਬਾਅਦ ਜਲੰਧਰ ਪੁਲੀਸ ਗ੍ਰਿਫ਼ਤਾਰ ਕਰਕੇ ਲੈ ਗਈ। ਪੁੱਛਗਿੱਛ ਕਰਕੇ ਛੱਡ ਦਿੱਤਾ। ਫਿਰ ਉਹ ਪਿੰਡ ਰਹਿ ਕੇ ਸਰਗਰਮੀਆਂ ਕਰਨ ਲੱਗੇ।

ਚੱਕਮਾਈਦਾਸ ਦੇ ਜਿਸ ਰੱਖਾ ਸਿੰਘ ਨੇ ਬੂਝਾ ਸਿੰਘ ਅੰਦਰ ਮਨੁੱਖੀ ਕਦਰਾਂ ਕੀਮਤਾਂ, ਬਰਾਬਰੀ ਵਾਲੇ ਸਮਾਜ ਅਤੇ ਅੰਗਰੇਜ਼ਾਂ ਤੋਂ ਮੁਕਤੀ ਦੀ ਚਿਣਗ ਲਾਈ ਸੀ, ਉਸਨੂੰ ਬੂਝਾ ਸਿੰਘ ਨੇ ਨਾਲ ਤੋਰ ਲਿਆ। ਉਹਨੇ ਧਰਮ ਅਤੇ ਗੁਰਦੁਆਰਿਆਂ ਦੀ ਸਿਆਸਤ ਤੋਂ ਪਾਸਾ ਵੱਟ ਲਿਆ। ਮਜ਼ਦੂਰ ਜਮਾਤ ਦੇ ਰਾਜ ਲਈ ਕਿਰਤੀ ਪਾਰਟੀ ਦੀ ਸਿਆਸਤ ਨਾਲ ਜੁੜ ਗਿਆ। ਪਿੰਡ ਰਹਿ ਰਹੇ ਬੂਝਾ ਸਿੰਘ ਉੱਤੇ ਸੀ.ਆਈ. ਡੀ. ਦੀਆਂ ਨਜ਼ਰਾਂ ਟਿਕੀਆਂ ਹੋਈਆਂ ਸਨ। ਅਜਿਹੀ ਹਾਲਤ ਵਿਚ ਰੱਖਾ ਸਿੰਘ ਹੀ ਉਹਦਾ ਹਰਕਾਰਾ ਸੀ। ਉਹ ਹੀ ਪਾਰਟੀ ਦੇ ਸੁਨੇਹੇ ਲਿਆਉਂਦਾ ਅਤੇ ਲਿਜਾਂਦਾ ਸੀ। ਜਦੋਂ ਉਹਦੀ ਡਿਊਟੀ 'ਕਿਰਤੀ' ਅਖ਼ਬਾਰ ਨੂੰ ਵੰਡਣ 'ਤੇ ਲੱਗੀ, ਉਹ ਇਸਨੂੰ ਬਾਖ਼ੂਬੀ ਨਿਭਾਉਣ ਲੱਗਾ। ਉਹਨੇ 'ਕਿਰਤੀ' ਦੀਆਂ ਕਾਪੀਆਂ ਦੀ ਡੱਗੀ ਲਾ ਲੈਣੀ। ਪੈਦਲ ਤੁਰ ਕੇ ਜਾਣਾ। ਮੁਲਤਾਨ ਤੱਕ 'ਕਿਰਤੀ' ਵੰਡਦੇ ਜਾਣਾ। ਢਾਈ ਮਣ ਪੱਕਾ 'ਕਿਰਤੀ' ਦਾ ਭਾਰ ਸਿਰ 'ਤੇ ਚੁੱਕ ਕੇ ਲਿਜਾਂਦਾ। ਬੇੜੀ ਰਾਹੀਂ ਰਾਵੀ ਦਰਿਆ ਪਾਰ ਕਰਕੇ ਲੋਕਾਂ ਤੱਕ 'ਕਿਰਤੀ' ਪਹੁੰਚਾਉਂਦਾ। ਬੂਝਾ ਸਿੰਘ ਨੇ ਆਪਣੇ ਦੋਸਤ ਮਹਾਂ ਸਿੰਘ ਨੂੰ ਵੀ ਕਿਰਤੀ ਪਾਰਟੀ ਵਿਚ ਸਰਗਰਮ ਕਰ ਲਿਆ।

ਬੂਝਾ ਸਿੰਘ ਅਤੇ ਸਾਥੀਆਂ ਨੂੰ ਈਸਟਰਨ ਯੂਨੀਵਰਸਿਟੀ ਮਾਸਕੋ ਦੇ ਉਸਤਾਦਾਂ ਨੇ ਸਿਖਾਇਆ ਸੀ ਕਿ ਅੰਗਰੇਜ਼ਾਂ ਤੋਂ ਦੇਸ਼ ਨੂੰ ਆਜ਼ਾਦ ਕਰਾਉਣ ਦੀ ਲੜਾਈ ਦੇ ਨਾਲ-ਨਾਲ ਆਰਥਿਕ ਘੋਲਾਂ ਲਈ ਕੰਮ ਕੀਤਾ ਜਾਏ ਅਤੇ ਉਨ੍ਹਾਂ ਦਾ ਰਾਜਨੀਤੀਕਰਨ ਕੀਤਾ ਜਾਏ। ਇਸੇ ਸੇਧ ਵਿਚ ਬੂਝਾ ਸਿੰਘ ਦੀ ਟੀਮ ਨੇ ਕਿਰਤੀ ਪਾਰਟੀ ਦੀਆਂ ਰਾਜਨੀਤਕ ਅਤੇ ਜਨਤਕ ਸਰਗਰਮੀਆਂ ਨੂੰ ਤੇਜ਼ ਕੀਤਾ। ਆਪਣੇ

ਜ਼ੱਦੀ ਜ਼ਿਲ੍ਹੇ ਜਲੰਧਰ ਤੋਂ ਕਿਸਾਨਾਂ ਦੀਆਂ ਕਰਜ਼ਾ ਕਮੇਟੀਆਂ ਬਣਾਉਣ ਤੋਂ ਬਾਅਦ ਪੰਜਾਬ ਕਿਸਾਨ ਸਭਾ ਦਾ ਮੁੱਢ ਬੰਨ੍ਹਣਾ ਸ਼ੁਰੂ ਕੀਤਾ। ਜ਼ਿਲ੍ਹਾ ਜਲੰਧਰ ਵਿਚ ਕਿਸਾਨ ਸਭਾਵਾਂ ਬਣਾਉਣ ਤੋਂ ਬਾਅਦ ਇਨ੍ਹਾਂ ਦੀ ਡਿਊਟੀ ਲਾਇਲਪੁਰ ਜ਼ਿਲ੍ਹੇ ਵਿਚ ਲੱਗ ਗਈ। ਇਸ ਜ਼ਿਲ੍ਹੇ ਦੇ ਇਹ ਆਰਗੇਨਾਈਜ਼ਰ ਸਨ। ਇਹ 1934-37 ਤੱਕ ਇਸ ਚਾਰ ਤਹਿਸੀਲਾਂ ਵਾਲੇ ਜ਼ਿਲ੍ਹੇ ਦੇ ਇੱਕ ਯੋਗ ਆਰਗੇਨਾਈਜ਼ਰ ਵਜੋਂ ਉਭਰੇ। ਜਿੱਥੇ ਇਨ੍ਹਾਂ ਪਾਰਟੀ ਦੀਆਂ ਜੜ੍ਹਾਂ ਲਾਈਆਂ ਉੱਥੇ ਕਿਸਾਨ ਅੰਦੋਲਨਾਂ ਨਾਲ ਆਪ ਵੀ ਕਿਸਾਨ ਆਗੂ ਵਜੋਂ ਉੱਭਰੇ।

ਉਨ੍ਹਾਂ ਦਿਨਾਂ ਵਿਚ ਸਰ ਸਿਕੰਦਰ ਹਿਯਾਤ ਖਾਂ ਅਤੇ ਸਰ ਛੋਟੂ ਰਾਮ ਦੀ ਕਿਸਾਨਾਂ ਵਿਚ ਤੂਤੀ ਬੋਲਦੀ ਸੀ। ਉਹ ਦੋਨੋਂ ਈ ਵੱਡੇ ਜਗੀਰਦਾਰ ਪੰਜਾਬ ਸਰਕਾਰ ਦੇ ਮੰਤਰੀ ਸਨ। ਉਹ ਜਾਤ ਦੇ ਨਾਂ 'ਤੇ ਕਿਸਾਨਾਂ ਦੀਆਂ ਕਾਨਫਰੰਸਾਂ ਕਰਵਾਉਂਦੇ ਰਹਿੰਦੇ ਸਨ। ਉਨ੍ਹਾਂ ਦਾ ਜ਼ਿਆਦਾ ਜ਼ੋਰ ਲਾਇਲਪੁਰ ਵਿਚ ਸੀ। ਕਾਂਗਰਸ ਪਾਰਟੀ ਦਾ ਕਿਸਾਨ ਵਿੰਗ ਵੀ ਉਨ੍ਹਾਂ ਦੀ ਤਰਜ਼ 'ਤੇ ਕੰਮ ਕਰਦਾ ਸੀ। ਦੋਨੋਂ ਧਿਰਾਂ ਇੱਕ ਦੂਜੇ 'ਤੇ ਦੂਸ਼ਣਬਾਜ਼ੀ ਕਰਦੀਆਂ। ਭੋਲੇ ਭਾਲੇ ਕਿਸਾਨਾਂ ਨੂੰ ਭੌਂਦੂ ਬਣਾਉਂਦੀਆਂ।

ਬੂਝਾ ਸਿੰਘ ਨੇ ਲਾਇਲਪੁਰ ਜ਼ਿਲ੍ਹੇ ਦਾ ਚਾਰਜ ਸੰਭਾਲਦਿਆਂ, ਸਭ ਤੋਂ ਪਹਿਲਾਂ ਇਹਨਾਂ ਨੂੰ ਆੜੇ ਹੱਥੀਂ ਲਿਆ। ਕੰਮ ਸ਼ੁਰੂ ਕਰਨ ਵੇਲੇ ਬੂਝਾ ਸਿੰਘ ਨਾਲ ਸਿਰਫ਼ ਉਜਾਗਰ ਸਿੰਘ ਬਿਲਗਾ, ਕਰਨੈਲ ਸਿੰਘ ਫ਼ਿਲੌਰ ਅਤੇ ਬਿੱਕਰ ਸਿੰਘ ਫ਼ਿਲੌਰ ਸਨ। ਬੂਝਾ ਸਿੰਘ ਦੀ ਮਿਹਨਤ ਦਾ ਸਿੱਟਾ ਸੀ ਕਿ ਥੋੜ੍ਹੇ ਜਿਹੇ ਸਮੇਂ ਵਿਚ ਇੱਕ ਵੱਡੀ ਟੀਮ ਮੈਦਾਨ ਵਿਚ ਨਿੱਤਰ ਆਈ ਸੀ। ਬੂਝਾ ਸਿੰਘ ਨੇ ਇਸ ਟੀਮ ਕੋਲੋਂ ਜ਼ਿਲ੍ਹੇ ਭਰ ਦੀ ਕਿਸਾਨੀ ਦਾ ਆਰਥਿਕ ਪੱਧਰ ਅਤੇ ਸਮੱਸਿਆਵਾਂ ਦਾ ਸਰਵੇਖਣ ਕਰਵਾਇਆ। ਪੰਜਾਬ ਕਿਸਾਨ ਸਭਾ ਨੂੰ ਚਮਕਾਉਣ ਲਈ ਦੋਨਾਂ ਮੰਤਰੀਆਂ ਨਾਲ ਟੱਕਰ ਪੈਦਾ ਕਰਨ ਦਾ ਮਾਹੌਲ ਬਣਾਇਆ। 'ਦੋ ਡਾਕੂਆਂ ਵਿਚਕਾਰ ਜੰਗ' ਦੇ ਸਿਰਲੇਖ ਵਾਲਾ ਅਤੇ ਤਿੱਖੀ ਭਾਸ਼ਾ ਵਿਚ ਪੋਸਟਰ ਕੱਢਿਆ। ਇੱਕ ਪਾਸੇ ਟੱਕਰ ਪੈਦਾ ਕੀਤੀ ਜਾ ਰਹੀ ਸੀ। ਦੂਜੇ ਪਾਸੇ ਪਿੰਡ-ਪਿੰਡ ਸਭਾ ਦੀਆਂ ਇਕਾਈਆਂ ਬਣਾਈਆਂ ਜਾ ਰਹੀਆਂ ਸਨ।

ਜਦੋਂ ਕਿਸਾਨ ਸਭਾ ਪੈਰਾਂ ਸਿਰ ਹੋ ਗਈ ਤਾਂ ਇਨ੍ਹਾਂ ਨੇ ਨਹਿਰਾਂ ਦੇ ਮੋਘੇ ਬੰਦ ਕਰਨ ਅਤੇ ਖੋਲ੍ਹਣ ਦੀ ਮੁਹਿੰਮ ਚਲਾ ਦਿੱਤੀ। ਖੇਤਾਂ ਨੂੰ ਨਹਿਰਾਂ ਦਾ ਪਾਣੀ ਲੱਗਦਾ ਸੀ। ਜਾਗੀਰਦਾਰਾਂ ਕੋਲ ਖੁੱਲ੍ਹੀਆਂ ਜ਼ਮੀਨਾਂ ਸਨ। ਉਨ੍ਹਾਂ ਨਹਿਰਾਂ ਵਿਚ ਪਾੜ ਪਾ ਕੇ ਵੱਡੇ-ਵੱਡੇ ਮੋਘੇ ਖੋਲ੍ਹੇ ਹੋਏ ਸਨ। ਨਹਿਰਾਂ ਦਾ ਪਾਣੀ ਉਨ੍ਹਾਂ ਦੇ ਖੇਤਾਂ ਨੂੰ ਲੱਗਦਾ ਰਹਿੰਦਾ। ਛੋਟੀ ਕਿਸਾਨੀ ਪਾਣੀ ਤੋਂ ਵਿਰਵੀ ਰਹਿੰਦੀ। ਉਹ ਸੋਕੇ ਦੀ ਮਾਰ ਝੱਲਦੀ। ਕਿਸਾਨ ਸਭਾ ਇਸ ਅਨਿਆਂ ਦੇ ਖਿਲਾਫ਼ ਡਟ ਗਈ। ਬੂਝਾ ਸਿੰਘ ਦੀ ਅਗਵਾਈ ਵਿਚ ਕਿਸਾਨਾਂ ਨੇ ਦੋਨਾਂ ਮੰਤਰੀਆਂ ਅਤੇ ਲਾਇਲਪੁਰ ਦੇ ਵੱਡੇ-ਵੱਡੇ ਜਾਗੀਰਦਾਰਾਂ ਦੀਆਂ ਜ਼ਮੀਨਾਂ ਦੇ ਮੋਘੇ ਬੰਦ ਕਰ ਦਿੱਤੇ। ਛੋਟੇ ਕਿਸਾਨਾਂ ਦੇ ਮੋਘੇ ਖੋਲ੍ਹ ਦਿੱਤੇ। ਇਹ ਮੁਹਿੰਮ ਕਾਫ਼ੀ ਸਮਾਂ ਚਲਦੀ ਰਹੀ। ਛੋਟੇ ਕਿਸਾਨਾਂ, ਜਾਗੀਰਦਾਰਾਂ ਅਤੇ ਸਰਕਾਰ ਵਿਚਕਾਰ ਤਣਾਅ ਵੱਧ ਗਿਆ। ਪਰ ਇਹ ਪਿੱਛੇ ਨਹੀਂ ਹਟੇ ਸਗੋਂ ਅੱਗੇ ਵੱਧਦੇ ਗਏ।

ਇੱਕ ਛੋਟੀ ਜਿਹੀ ਘਟਨਾ ਵਾਪਰੀ। ਇੱਕ ਜਾਗੀਰਦਾਰ ਚੌਧਰੀ ਨੇ ਇੱਕ ਮਾਸ਼ਕੀ ਦੇ ਚਪੇੜਾਂ ਮਾਰ ਦਿੱਤੀਆਂ। ਇਹ ਛੋਟੀ ਘਟਨਾ ਵੱਡੀ ਘਟਨਾ ਬਣ ਗਈ। ਗਰੀਬ ਲੋਕਾਂ ਵਿਚ ਗੁੱਸੇ ਦੀ ਲਹਿਰ ਫ਼ੈਲ ਗਈ। ਇਹਦੇ ਖਿਲਾਫ਼ ਕਾਨਫਰੰਸਾਂ ਹੋਣ

ਲੱਗੀਆਂ। ਬੂਝਾ ਸਿੰਘ ਹੁਰਾਂ ਇੱਕ ਅਜਿਹਾ ਜਨਤਕ ਉਭਾਰ ਪੈਦਾ ਕੀਤਾ ਕਿ ਜੜ੍ਹਾਂ ਵਾਲਾ ਦੇ ਉਸ ਜਾਗੀਰਦਾਰ ਨੇ ਇਨ੍ਹਾਂ ਅੱਗੇ ਗੋਡੇ ਟੇਕ ਦਿੱਤੇ। ਉਹ ਗਰੀਬ ਮਾਸ਼ਕੀ ਦੇ ਪੈਰੀਂ ਪੈ ਗਿਆ। ਇਸ ਤਰ੍ਹਾਂ ਦੇ ਐਕਸ਼ਨਾਂ ਨਾਲ ਬੂਝਾ ਸਿੰਘ ਲੋਕਾਂ ਦਾ ਹਰਮਨ ਪਿਆਰਾ ਆਗੂ ਬਣ ਗਿਆ। ਦੋਨਾਂ ਮੰਤਰੀਆਂ ਨੂੰ ਹੱਥਾਂ ਪੈਰਾਂ ਦੀਆਂ ਪੈ ਗਈਆਂ।

ਬੂਝਾ ਸਿੰਘ ਨੇ ਕਰਜ਼ਿਆਂ ਖਿਲਾਫ਼ ਘੋਲ ਲੜਨੇ ਸ਼ੁਰੂ ਕੀਤੇ। ਕਿਸਾਨ ਕਰਜ਼ੇ ਦੇ ਭਾਰ ਥੱਲੇ ਆਇਆ ਹੋਇਆ ਸੀ। ਲਾਇਲਪੁਰ ਜ਼ਿਲ੍ਹੇ ਵਿਚ ਉਸਨੇ ਅਨੇਕਾਂ ਘੋਲਾਂ ਦੀ ਅਗਵਾਈ ਕੀਤੀ। ਇਨ੍ਹਾਂ ਕੰਮਾਂ ਨਾਲ ਅਨੇਕਾਂ ਲੋਕ ਪਾਰਟੀ ਨਾਲ ਆ ਜੁੜੇ। ਉਸਨੇ ਲੋਕ ਮਨਾਂ ਵਿਚ ਭਰਿਆ ਕਿ ਉਨ੍ਹਾਂ ਦੇ ਦੁੱਖ ਦਾ ਇਲਾਜ ਮੁਲਕ ਦੀ ਆਜ਼ਾਦੀ ਨਾਲ ਜੁੜਿਆ ਹੋਇਆ ਹੈ। ਉਨ੍ਹਾਂ ਦੀ ਕਿਰਤੀ ਪਾਰਟੀ ਆਜ਼ਾਦੀ ਦੀ ਲੜਾਈ ਲਈ ਮਿਹਨਤਕਸ਼ ਜਮਾਤ ਨੂੰ ਰਹਿਨੁਮਾਈ ਦੇ ਰਹੀ ਹੈ। ਇਸ ਨਾਲ ਦਲਿਤ, ਮਜ਼ਦੂਰ, ਕਿਸਾਨ ਅਤੇ ਮਿਹਨਤੀ ਤਬਕਾ ਉੱਭਰ ਕੇ ਸਿਆਸੀ ਮੈਦਾਨ ਵਿਚ ਆਇਆ। ਬੂਝਾ ਸਿੰਘ ਨੇ ਕਿਰਤੀ ਪਾਰਟੀ ਦੀ ਲਾਈਨ, ਕਿ ਜੇਕਰ ਸਟੇਟ ਪਾਵਰ ਨੂੰ ਹਥਿਆਉਣਾ ਹੈ ਅਤੇ ਲੋਕਾਂ ਨੂੰ ਉਸਦੇ ਮਾਲਕ ਬਣਾਉਣਾ ਹੈ ਤਾਂ ਨਵੇਂ ਉਭਰੇ ਆਗੂਆਂ ਅਤੇ ਵਰਕਰਾਂ ਨੂੰ ਸਟੱਡੀ ਸਰਕਲ ਅਤੇ ਮਿਲਟਰੀ ਟ੍ਰੇਨਿੰਗ ਦੇਣੀ ਚਾਹੀਦੀ ਹੈ ਨੂੰ ਅਮਲੀ ਜਾਮਾ ਪਹਿਨਾਉਣਾ ਸ਼ੁਰੂ ਕਰ ਦਿੱਤਾ ਸੀ।

# ਲਾਹੌਰ ਦੇ ਸ਼ਾਹੀ ਕਿਲ੍ਹੇ ਦਾ ਤਸ਼ੱਦਦ

ਦੀਵਾਲੀ ਵਾਲੇ ਦਿਨ ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ ਦੀ ਜਨਰਲ ਬਾਡੀ ਦੀ ਮੀਟਿੰਗ ਸੀ। ਇਹ ਮੀਟਿੰਗ ਕਮੇਟੀ ਦੇ ਅੰਮ੍ਰਿਤਸਰ ਵਾਲੇ ਦਫ਼ਤਰ ਵਿਚ ਹੋਈ ਸੀ। ਇਸ ਮੀਟਿੰਗ ਵਿਚ ਸਿਆਸੀ ਕੈਦੀਆਂ ਦੀ ਰਿਹਾਈ ਦੀ ਮੁਹਿੰਮ ਨੂੰ ਮਘਾਉਣ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਮਦਦ ਕਰਨ ਬਾਰੇ ਵਿਚਾਰਿਆ ਜਾਣਾ ਸੀ। ਮੀਟਿੰਗ ਚੱਲ ਹੀ ਰਹੀ ਸੀ, ਪੁਲੀਸ ਨੇ ਦਫ਼ਤਰ ਨੂੰ ਘੇਰਾ ਪਾ ਲਿਆ। ਪੁਲੀਸ ਟੀਮ ਦੀ ਅਗਵਾਈ ਸੀ. ਆਈ. ਡੀ. ਦੇ ਖੁਫ਼ੀਆ ਮਹਿਕਮੇ ਦਾ ਸੁਪਰਡੈਂਟ ਕਰ ਰਿਹਾ ਸੀ। 'ਕਿਰਤੀ' ਅਤੇ 'ਕਮੇਟੀ' ਦੇ ਦਫ਼ਤਰਾਂ ਦੀ ਪੁਲੀਸ ਟੀਮ ਨੇ ਪੂਰੀ ਤਰ੍ਹਾਂ ਨਾਕਾਬੰਦੀ ਕਰ ਲਈ ਸੀ। ਕਮੇਟੀ ਆਗੂਆਂ ਨੇ ਪੁਲੀਸ ਅਧਿਕਾਰੀਆਂ ਨੂੰ ਕਿਹਾ ਕਿ ਮੀਟਿੰਗ ਹੋ ਰਹੀ ਹੈ। ਕਮੇਟੀ ਦੀ ਕਾਰਵਾਈ ਪੂਰੀ ਹੋਣ ਪਿੱਛੋਂ ਤਲਾਸ਼ੀ ਲੈ ਲੈਣ ਦਿੱਤੀ ਜਾਵੇਗੀ। ਪੁਲੀਸ ਅਧਿਕਾਰੀਆਂ ਨੇ ਕਿਹਾ ਕਿ ਜੇ ਤਲਾਸ਼ੀ ਨਹੀਂ ਦਿਓਗੇ ਤਾਂ ਜਬਰਦਸਤੀ ਅੰਦਰ ਆ ਜਾਵਾਂਗੇ। ਜਿਸ ਪਿੱਛੋਂ ਕਮੇਟੀ ਆਗੂਆਂ ਨੇ ਮੀਟਿੰਗ ਮੁਲਤਵੀ ਕਰਕੇ ਤਲਾਸ਼ੀ ਲੈ ਲੈਣ ਦਿੱਤੀ।

ਤਲਾਸ਼ੀ ਲੈਣ ਉਪਰੰਤ ਬੂਝਾ ਸਿੰਘ ਅਤੇ ਦੂੱਲਾ ਸਿੰਘ ਜਲਾਲਦੀਵਾਲ (ਲੁਧਿਆਣਾ) ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਬੂਝਾ ਸਿੰਘ ਨੂੰ ਮਾਸਕੋ ਤੋਂ ਆਏ ਨੂੰ ਡੇਢ ਸਾਲ ਹੋਇਆ ਸੀ। ਦੂੱਲਾ ਸਿੰਘ ਨੂੰ ਅਰਜਨਟਾਈਨਾ ਅਤੇ ਅਮਰੀਕਾ ਤੋਂ ਆਏ ਨੂੰ ਅੱਠ ਮਹੀਨੇ ਹੋਏ ਸਨ। ਦੋਨਾਂ ਨੂੰ ਗ੍ਰਿਫ਼ਤਾਰ ਕਰਕੇ ਅੰਮ੍ਰਿਤਸਰ ਦੀ ਕੋਤਵਾਲੀ ਲੈ ਗਏ। ਕਮੇਟੀ ਨੇ ਪਿੱਛਾ ਕੀਤਾ। ਸ਼ਾਮ ਪੰਜ ਵਜੇ ਤੋਂ ਰਾਤ ਦਸ ਵਜੇ ਤੱਕ ਇਨ੍ਹਾਂ ਨੂੰ ਪੁਲੀਸ ਹਿਰਾਸਤ ਵਿਚ ਰੱਖਿਆ ਅਤੇ ਪੁੱਛਗਿੱਛ ਕੀਤੀ। ਅਗਲੇ ਦਿਨ ਸਵੇਰੇ ਅੱਠ ਵਜੇ ਹਾਜ਼ਰ ਹੋਣ ਦਾ ਹੁਕਮ ਚਾੜ੍ਹ ਕੇ ਰਿਹਾਅ ਕਰ ਦਿੱਤੇ ਗਏ। ਕਮੇਟੀ ਆਗੂ ਇਨ੍ਹਾਂ ਨੂੰ ਦਫ਼ਤਰ ਲੈ ਆਏ। ਅਗਲੇ ਦਿਨ ਪੇਸ਼ੀ ਤੋਂ ਬਾਅਦ ਸ਼ਾਮ ਚਾਰ ਵਜੇ ਦੇ ਕਰੀਬ ਹੱਥਕੜੀਆਂ ਲਾ ਕੇ ਲਾਹੌਰ ਘੱਲ ਦਿੱਤੇ। ਇਨ੍ਹਾਂ ਨੂੰ ਕਮਿਊਨਿਸਟ ਹੋਣ ਦੇ ਦੋਸ਼ ਵਿਚ ਕ੍ਰਿਮੀਨਲ ਲਾਅ ਅਮੈਂਡਮੈਂਟ ਐਕਟ ਹੇਠਾਂ ਲਾਹੌਰ ਦੇ ਸ਼ਾਹੀ ਕਿਲ੍ਹੇ ਵਿਚ ਦੋ ਮਹੀਨੇ ਲਈ ਨਜ਼ਰਬੰਦ ਕਰ ਦਿੱਤਾ ਗਿਆ।

ਲਾਹੌਰ ਦਾ ਇਹ ਸ਼ਾਹੀ ਕਿਲ੍ਹਾ ਪੰਜਾਬ ਦੀ ਸੀ. ਆਈ. ਡੀ. ਦੀ ਸਿਆਸੀ ਬਰਾਂਚ ਦਾ ਤਫ਼ਤੀਸ਼ੀ ਕੇਂਦਰ ਸੀ। ਸ਼ਾਇਦ ਹੀ ਕੋਈ ਬਦੇਸੋਂ ਪਰਤਿਆ ਇਨਕਲਾਬੀ ਹੋਵੇਗਾ ਜਿਸ ਨੂੰ ਲਾਹੌਰ ਦਾ ਕਿਲ੍ਹਾ, 'ਪਾਸ' ਕਰਨਾ ਨਾ ਪਿਆ ਹੋਵੇ। ਲੋਕਾਂ ਵਿਚ ਇਹ ਕਸਾਈ ਖ਼ਾਨਾ ਦੇ ਨਾਂ ਨਾਲ ਚਰਚਿਤ ਸੀ। ਸੀ. ਆਈ. ਡੀ. ਦੇ ਇਸ ਹੈਡਕੁਆਟਰ ਵਿਚ ਸਰਕਾਰ ਲਈ ਅੱਤ ਖ਼ਤਰਨਾਕ ਸਮਝੇ ਜਾਂਦੇ ਰਾਜਨੀਤਕ ਵਿਆਕਤੀਆਂ ਨੂੰ 'ਸਿੱਧੇ' ਕਰਨ ਅਤੇ ਉਨ੍ਹਾਂ ਤੋਂ ਭੇਦ ਉਗਲਾਉਣ ਲਈ ਲਿਆਇਆ ਜਾਂਦਾ ਸੀ। ਹਿੰਦੁਸਤਾਨ ਦਾ ਇਹ ਚਰਚਿਤ ਕਸਾਈ ਕੇਂਦਰ ਸੀ ਜਿੱਥੇ ਪੰਜਾਬ ਦੇ ਹੀ ਨਹੀਂ ਸਗੋਂ ਸਾਰੇ ਦੇਸ਼ ਦੇ 'ਸਿੱਧੇ' ਨਾ ਹੋ ਸਕੇ ਇਨਕਲਾਬੀਆਂ ਨੂੰ 'ਸਿੱਧੇ' ਕਰਨ ਲਈ ਦੁਨੀਆਂ ਭਰ ਦਾ ਜਬਰ ਜ਼ੁਲਮ ਉਨ੍ਹਾਂ 'ਤੇ ਕੀਤਾ ਜਾਂਦਾ ਸੀ। ਮੁਗਲਾਂ ਵੇਲੇ

ਗੁਰੂ ਅਰਜਨ ਦੇਵ ਜੀ ਨੂੰ ਇਸ ਕਿਲ੍ਹੇ ਵਿਚ ਤਸੀਹੇ ਦਿੱਤੇ ਗਏ ਸਨ। ਲਾਹੌਰ ਦੇ ਪੱਛਮ ਵੱਲ ਪੁਰਾਣੀ ਰਾਵੀ ਦੇ ਕਿਨਾਰੇ ਮੁਗਲਾਂ ਵੇਲੇ ਦਾ ਇਹ ਕਿਲਾ ਸੀ। ਹਵਾਲਾਤ ਵਿਚ ਨਾ ਕੋਈ ਖਿੜਕੀ ਅਤੇ ਨਾ ਰੋਸ਼ਨਦਾਨ ਸੀ। ਹਵਾ ਅਤੇ ਰੋਸ਼ਨੀ ਅੰਦਰ ਨਹੀਂ ਆ ਸਕਦੀਆਂ ਸਨ। ਇਨ੍ਹਾਂ ਨਾਲ ਕੋਠੜੀਆਂ ਵਿਚ ਦਿਨੇ ਵੀ ਹਨੇਰਾ ਰਹਿੰਦਾ ਸੀ। ਇਹ ਕੋਠੜੀਆਂ ਇਸ ਤਰ੍ਹਾਂ ਬਣਾਈਆਂ ਹੋਈਆਂ ਸਨ ਕਿ ਇੱਕ ਅੰਦਰੋਂ ਦੂਜੀ ਦਾ ਬੂਹਾ ਨਹੀਂ ਦਿਸਦਾ ਸੀ। ਕਿਸੇ ਕੈਦੀ ਨੂੰ ਦੂਜੇ ਕੈਦੀ ਬਾਰੇ ਇਲਮ ਨਹੀਂ ਹੁੰਦਾ ਸੀ। ਹਰ ਕੋਠੜੀ ਦਾ ਵੱਖਰਾ ਸੰਤਰੀ ਹੁੰਦਾ। ਕਿਰਤੀ ਪਾਰਟੀ ਦੇ ਆਗੂ ਗੁਰਚਰਨ ਸਿੰਘ ਸਹਿੰਸਰਾ ਅਨੁਸਾਰ ਇਸ ਕਿਲ੍ਹੇ ਵਿਚ ਪੁਲੀਸ ਦੇ ਅੱਤ ਹੈਂਸਿਆਰੇ, ਬੇਕਿਰਕ ਅਤੇ ਨਿਰਦਈ ਪੁਲਸੀਏ ਰੱਖੇ ਹੋਏ ਸਨ।

ਬੂਝਾ ਸਿੰਘ ਅਤੇ ਦੁੱਲਾ ਸਿੰਘ ਨੂੰ ਦੁਨੀਆਂ ਦੇ ਇਸ ਨਰਕ ਵਿਚੋਂ ਦੋ ਮਹੀਨੇ ਗੁਜ਼ਰਨਾ ਪਿਆ। ਉਨ੍ਹਾਂ ਨੂੰ ਨੰਗੇ ਕਰਕੇ ਰੱਖਿਆ ਜਾਂਦਾ। ਦਿਨ ਰਾਤ ਮੱਛਰ ਖਾਂਦਾ। ਟੱਟੀ ਪਿਸ਼ਾਬ ਲਈ ਅੰਦਰ ਪੱਤਰੇ ਰੱਖੇ ਹੋਏ ਸਨ। ਜਿਸ ਕਾਰਨ ਉਨ੍ਹਾਂ ਨੂੰ ਉਨ੍ਹਾਂ ਦੇ ਆਪਣੇ ਗੰਦ ਵਿਚ ਹੀ ਰਹਿਣਾ ਪਿਆ। ਤਸੀਹਾ ਘਰ ਦੇ ਅਧਿਕਾਰੀ ਕਿਰਤੀ ਪਾਰਟੀ ਦੇ ਇਨ੍ਹਾਂ ਆਗੂਆਂ ਕੋਲੋਂ ਗ਼ਦਰ ਪਾਰਟੀ ਦੀਆਂ ਬਾਹਰਲੇ ਦੇਸ਼ਾਂ ਸੋਵੀਅਤ ਸੰਘ, ਯੂਰਪ ਅਤੇ ਹਿੰਦੁਸਤਾਨ ਅੰਦਰ ਸਰਗਰਮੀਆਂ ਬਾਰੇ ਪੁੱਛ ਗਿੱਛ ਕਰਦੇ ਰਹੇ। ਉਹ ਜ਼ਿਆਦਾਤਰ ਈਸਟਰਨ ਯੂਨੀਵਰਸਿਟੀ ਮਾਸਕੋ ਵਿਚ ਸਿਆਸੀ ਸਰਗਰਮੀਆਂ, ਸਕੂਲਿੰਗ, ਹਥਿਆਰਬੰਦ ਟ੍ਰੇਨਿੰਗ, ਸੋਵੀਅਤ ਸੰਘ ਦੇ ਕਮਿਊਨਿਸਟਾਂ ਦੀਆਂ ਗਤੀਵਿਧੀਆਂ, ਭਾਈ ਰਤਨ ਸਿੰਘ ਸਮੇਤ ਗ਼ਦਰ ਪਾਰਟੀ ਦੇ ਆਗੂਆਂ ਦਾ ਥਹੁ ਪਤਾ, ਉਨ੍ਹਾਂ ਦੇ ਅੰਤਰ-ਰਾਸ਼ਟਰੀ ਪੱਧਰ ਦੇ ਸੰਬੰਧਾਂ, ਕਮਿਊਨਿਜ਼ਮ, ਭਾਰਤ ਵਿਚ ਕੰਮ ਕਰਦੇ ਗ਼ਦਰੀਆਂ ਬਾਰੇ ਜਾਣਕਾਰੀ, ਉਨ੍ਹਾਂ ਦੇ ਪਤੇ, ਡਿਊਟੀਆਂ, ਕੁਲ ਵਕਤੀ ਕਾਮਿਆਂ, ਪਾਰਟ ਟਾਈਮਰ ਕਾਰਕੁਨਾਂ ਅਤੇ ਹਮਦਰਦਾਂ ਬਾਰੇ ਜਾਣਕਾਰੀ ਕਢਵਾਉਣ ਲਈ ਹਰ ਹੀਲਾ ਵਰਤਦੇ ਰਹੇ। ਬੂਝਾ ਸਿੰਘ ਦਾ ਕਹਿਣਾ ਸੀ ਕਿ ਉਹ ਮਾਸਕੋ ਪੜ੍ਹਨ ਗਿਆ ਸੀ। ਪੜ੍ਹਾਈ ਤੋਂ ਸਿਵਾਏ ਉਸ ਨੂੰ ਹੋਰ ਕੋਈ ਜਾਣਕਾਰੀ ਨਹੀਂ ਹੈ। ਦੋਨਾਂ ਕੋਲੋਂ ਕੋਈ ਵੀ ਜਾਣਕਾਰੀ ਨਾ ਮਿਲਦੀ ਦੇਖ ਅਧਿਕਾਰੀਆਂ ਨੇ ਤਸੀਹਿਆਂ ਦਾ ਦੌਰ ਸ਼ੁਰੂ ਕਰ ਦਿੱਤਾ।

ਦਿਨ ਰਾਤ ਖੜ੍ਹੇ ਰੱਖਣਾ, ਸੌਣ ਨਾ ਦੇਣਾ, ਅੱਖਾਂ ਮੂਹਰੇ 250 ਵਾਟ ਦਾ ਬਲਬ ਜਗਾਈ ਰੱਖਣਾ, ਅੱਖ ਲੱਗਣੀ ਤਾਂ ਸਿਰ ਵਿਚ ਡੰਡਾ ਮਾਰਨਾ, ਅਤੇ ਜਾਗੇ ਦੀ ਸਜ਼ਾ ਤੋਂ ਉਨ੍ਹਾਂ ਦਾ ਤਸੀਹਿਆਂ ਦਾ ਦੌਰ ਸ਼ੁਰੂ ਹੋਇਆ। ਗਾਲ੍ਹੀ ਗਲੋਚ ਕਰਨਾ ਅਤੇ ਨੰਗੇ ਕਰੀ ਰੱਖਣਾ ਤਾਂ ਆਮ ਗੱਲ ਸੀ। ਗੁੱਝੀ ਮਾਰ ਦੀ ਤੌਣੀ ਲਾ ਕੇ ਉਨ੍ਹਾਂ ਦੀਆਂ ਵੱਖੀਆਂ ਅੰਦਰ ਪਾ ਦਿੱਤੀਆਂ ਜਾਂਦੀਆਂ। ਡੌਲੇ ਅਤੇ ਪੱਟ ਭੰਨ ਦਿੱਤੇ। ਗੋਡੇ ਅਤੇ ਗਿੱਟੇ ਸੁਜਾ ਦਿੱਤੇ। ਜਦੋਂ ਉਹਨਾਂ ਇਸ ਨਾਲ ਕੋਈ ਵੀ ਭੇਦ ਨਾ ਦਿੱਤਾ ਤਾਂ ਉਨ੍ਹਾਂ ਦੀਆਂ ਤਲੀਆਂ ’ਤੇ ਮੰਜੇ ਦੇ ਪਾਵ੍ਹੇ ਰੱਖ ਕੇ ਕਈ-ਕਈ ਸਿਪਾਹੀ ਬਿਠਾ ਕੇ ਉਨ੍ਹਾਂ ਨੂੰ ਤੜਫਾਉਂਦੇ। ਗਰਮ ਸਲਾਖ਼ਾਂ ਨਾਲ ਮਾਸ ਸਾੜ੍ਹਦੇ। ਚਿਮਟਿਆਂ ਨਾਲ ਮਾਸ ਖਿੱਚਦੇ ਉਂਗਲਾਂ ਵਿਚ ਪੈਨਸਲਾਂ ਦੇ ਕੇ ਹੱਥ ਘੁੱਟਦੇ। ਮੋਚਨਿਆਂ ਨਾਲ ਉਨ੍ਹਾਂ ਦੀਆਂ ਮੁੱਛਾਂ, ਦਾਹੜੀ ਅਤੇ ਚੱਡਿਆਂ ਦੇ ਵਾਲ ਪੁੱਟਦੇ। ਹੱਥਕੜੀ ਲਾ ਕੇ ਭੁੱਖਣ ਭਾਣਿਆਂ ਨੂੰ ਜੰਗਲੇ ਨਾਲ ਟੰਗ ਦਿੱਤਾ ਜਾਂਦਾ। ਪੈਰਾਂ ਦੀਆਂ ਤਲੀਆਂ ’ਤੇ ਬਿਜਲੀ ਦਾ ਕਰੰਟ ਲਾ-ਲਾ ਡੱਡੂਆਂ ਵਾਂਗ ਟਪਾਇਆ ਜਾਂਦਾ। ਬਰਫ਼ ’ਤੇ ਵੀ ਲਿਟਾਏ। ਮੂੰਹ ’ਤੇ ਗੂੰਹ

ਬੰਨ੍ਹ ਦਿੰਦੇ। ਹਰ ਰਾਤ ਜਾਗੇ ਦੀ ਸਜ਼ਾ ਦਿੱਤੀ ਜਾਂਦੀ। ਦੇਸ਼ ਦੇ ਅੰਦਰ ਅਤੇ ਬਾਹਰ ਪਾਰਟੀ ਦੇ ਚਲ ਰਹੇ ਖੁਫ਼ੀਆ ਕੰਮਾਂ ਬਾਰੇ ਭੇਤ ਲੈਣ ਲਈ ਜੋ ਤਸੀਹੇ ਦਿੱਤੇ ਜਾ ਸਕਦੇ ਸਨ, ਦਿੱਤੇ ਗਏ। ਇਨ੍ਹਾਂ ਦੋ ਮਹੀਨਿਆਂ ਵਿਚ ਇਨ੍ਹਾਂ ਇਨਕਲਾਬੀਆਂ 'ਤੇ ਜੋ ਜ਼ਬਰ ਜ਼ੁਲਮ ਕਰ ਸਕਦੇ ਸਨ, ਕੀਤੇ ਗਏ। ਹਰ ਤਰ੍ਹਾਂ ਦੇ ਸਰੀਰਕ ਕਸ਼ਟ ਦਿੱਤੇ। ਪਰ ਉਹ ਇਨ੍ਹਾਂ ਸਿਰੜੀ ਯੋਧਿਆਂ ਤੋਂ ਭੇਤ ਨਾ ਲੈ ਸਕੇ ਅਤੇ ਨਾ ਹੀ ਉਨ੍ਹਾਂ ਨੂੰ 'ਸਿੱਧੇ' ਕਰ ਸਕੇ। ਸਗੋਂ ਉਹ ਇਸ ਅੱਤ ਖ਼ਤਰਨਾਕ ਦੌਰ ਵਿਚੋਂ ਬੁਲੰਦ ਹੌਂਸਲੇ ਨਾਲ ਨਿਕਲੇ। ਇਸ ਤਸ਼ੱਦਦ ਨੇ ਹੀ ਉਨ੍ਹਾਂ ਅੰਦਰ ਉਮਰ ਭਰ ਰਾਜ ਸੱਤਾ ਪ੍ਰਤੀ ਨਫ਼ਰਤ ਭਰੀ ਰੱਖੀ। ਉਨ੍ਹਾਂ ਇਨਕਲਾਬ ਤੋਂ ਉਰੇ ਕੋਈ ਸਮਝੌਤਾ ਨਾ ਕੀਤਾ। ਗ਼ਦਰ ਪਾਰਟੀ ਦੇ ਬਾਹਰੋਂ ਆਏ ਜਾਂ ਦੇਸ਼ ਦੇ ਇਨਕਲਾਬੀਆਂ ਵਿਚੋਂ ਸਭ ਤੋਂ ਜ਼ਿਆਦਾ ਜ਼ਬਰ ਇਨ੍ਹਾਂ ਨੂੰ ਸਹਿਣਾ ਪਿਆ। ਅੰਗਰੇਜ਼ੀ ਹਕੂਮਤ ਦੇ ਇਸ ਕਿਲ੍ਹੇ ਦੇ ਤਸੀਹੇ ਅਤੇ ਮਾਰ ਇਨ੍ਹਾਂ ਨੂੰ ਹਰਾ ਨਾ ਸਕੀ। ਸਗੋਂ ਸੋਚ ਹੋਰ ਪ੍ਰਚੰਡ ਹੋ ਗਈ।

ਬੂਝਾ ਸਿੰਘ ਅਤੇ ਦੁੱਲਾ ਸਿੰਘ ਦੀ ਗ੍ਰਿਫ਼ਤਾਰੀ ਤੋਂ ਬਾਅਦ ਪਾਰਟੀ ਨੇ ਜਿਥੇ ਉਨ੍ਹਾਂ ਨੂੰ ਰਿਹਾਅ ਕਰਵਾਉਣ ਲਈ ਕੋਸ਼ਿਸ਼ਾਂ ਕੀਤੀਆਂ ਉਥੇ ਉਜਾਗਰ ਸਿੰਘ ਬਿਲਗਾ ਦੀ ਡਿਊਟੀ ਉਨ੍ਹਾਂ ਦੇ ਘਰ ਦੇ ਮੈਂਬਰਾਂ ਨਾਲ ਸੰਪਰਕ ਕਰਨ ਅਤੇ ਉਨ੍ਹਾਂ ਨੂੰ ਮੁਲਾਕਾਤਾਂ ਕਰਨ ਲਈ ਪ੍ਰੇਰਨ ਦੀ ਲਾਈ। ਉਜਾਗਰ ਸਿੰਘ ਬਿਲਗਾ ਨੇ ਚੱਕ ਮਾਈਦਾਸ ਆ ਕੇ ਗ੍ਰਿਫ਼ਤਾਰੀ ਦੀ ਖ਼ਬਰ ਦਿੱਤੀ। ਮੁਲਾਕਾਤ ਕਰਕੇ ਰਿਹਾਈ ਦੀ ਅਰਜ਼ੀ ਦੇਣ ਲਈ ਕਿਹਾ। ਬੂਝਾ ਸਿੰਘ ਦਾ ਪਰਿਵਾਰ ਆਰਥਿਕ ਤੰਗੀ ਦਾ ਸ਼ਿਕਾਰ ਸੀ। ਉਜਾਗਰ ਸਿੰਘ ਬਿਲਗਾ ਨੇ ਆਪਣੀ ਪਤਨੀ ਦੀਆਂ ਟੂੰਮਾਂ ਵੇਚ ਕੇ ਰੁਪਈਏ ਬੂਝਾ ਸਿੰਘ ਦੇ ਭਰਾ ਯੁਗੇਸ਼ਰ ਸਿੰਘ ਨੂੰ ਦਿੱਤੇ। ਯੁਗੇਸ਼ਰ ਸਿੰਘ ਪਹਿਲਾਂ ਅੰਮ੍ਰਿਤਸਰ ਗਿਆ। ਸ਼ਾਹੀ ਕਿਲ੍ਹਾ ਲਾਹੌਰ ਹੋਣ ਦਾ ਪਤਾ ਲੱਗਣ 'ਤੇ ਉਹ ਲਾਹੌਰ ਚਲਾ ਗਿਆ। ਉਹ ਹਰ ਰੋਜ਼ ਮੁਲਾਕਾਤ ਕਰਨ ਲਈ ਪੇਸ਼ ਹੁੰਦਾ। ਕਿਲ੍ਹੇ ਦੇ ਅਧਿਕਾਰੀ ਟਾਲ ਦਿੰਦੇ। ਅੰਦਰ ਉਹਦਾ ਭਰਾ ਉਨ੍ਹਾਂ ਦੀ ਮਾਰ ਹੇਠ ਹੁੰਦਾ। ਤਸ਼ੱਦਦ ਸਹਿ ਰਿਹਾ ਹੁੰਦਾ। ਯੁਗੇਸ਼ਰ ਸਿੰਘ ਬਾਹਰ ਵਿਲ੍ਹਕਦਾ ਫ਼ਿਰਦਾ। ਪਾਰਟੀ ਨੇ ਉਸਨੂੰ ਇੱਕ ਵਕੀਲ ਕਰਕੇ ਵੀ ਦਿੱਤਾ ਹੋਇਆ ਸੀ। ਵਕੀਲ ਪਾਰਟੀ ਹਮਦਰਦ ਸੀ। ਯੁਗੇਸ਼ਰ ਸਿੰਘ ਵਕੀਲ ਕੋਲ ਹੀ ਰਾਤ ਨੂੰ ਸੌਂ ਜਾਂਦਾ। 16 ਦਿਨ ਪਿੱਛੋਂ ਮੁਲਾਕਾਤ ਕਰਨ ਦੀ ਆਗਿਆ ਦਿੱਤੀ ਗਈ। ਉਸ ਉੱਤੇ ਐਨਾ ਤਸ਼ੱਦਦ ਕੀਤਾ ਹੋਇਆ ਸੀ ਕਿ ਉਹਦਾ ਭਰਾ ਵੀ ਉਸਨੂੰ ਪਛਾਣ ਨਾ ਸਕਿਆ। ਸਿਰਫ਼ ਆਵਾਜ਼ ਤੋਂ ਹੀ ਪਛਾਣਿਆ ਗਿਆ। ਉਹ ਅਹਿੱਲ ਪਿਆ ਸੀ। ਮੂੰਹ ਸਿਰ ਸੁੱਜਿਆ ਹੋਇਆ ਸੀ। ਲੱਤਾਂ ਬਾਂਹਾਂ ਭੰਨੀਆਂ ਹੋਈਆਂ ਸਨ। ਭਰਾ ਦੀਆਂ ਅੱਖਾਂ ਵਿਚ ਪਾਣੀ ਆ ਗਿਆ। ਆਵਾਜ਼ ਵੀ ਨਹੀਂ ਨਿੱਕਲ ਰਹੀ ਸੀ।

"ਘਰਦਿਆਂ ਨੂੰ ਨਾ ਦੱਸੀ। ਫ਼ਿਕਰ ਕਰਨਗੇ। ਪਾਰਟੀ ਵਾਲਿਆਂ ਨੂੰ ਸਾਰਾ ਕੁੱਝ ਦੱਸ ਦੇਈਂ।"

ਬੱਸ ਉਹਦੇ ਕੋਲੋਂ ਇਹ ਤਿੰਨ ਫ਼ਿਕਰੇ ਹੀ ਬੋਲੇ ਗਏ ਸਨ। ਯੁਗੇਸ਼ਰ ਸਿੰਘ ਤੋਂ ਹਾਲਤ ਦੇਖੀ ਨਾ ਗਈ। ਉਹ ਭੱਜ ਕੇ ਕਿਲ੍ਹੇ ਤੋਂ ਬਾਹਰ ਆ ਗਿਆ ਸੀ। ਯੁਗੇਸ਼ਰ ਸਿੰਘ ਅਤੇ ਪਾਰਟੀ ਵਾਲਿਆਂ ਵੱਲੋਂ ਕੀਤੀਆਂ ਕਾਨੂੰਨੀ ਕਾਰਵਾਈਆਂ ਦਾ ਕੁੱਝ ਨਹੀਂ ਬਣਿਆ ਸੀ। ਸਮੇਂ ਦੇ ਹਾਕਮ ਭੇਤ ਲੈਣ ਲਈ ਜ਼ੁਲਮ ਢਾਹੁੰਦੇ ਰਹੇ। ਕਿਲ੍ਹੇ ਦੇ ਇਨ੍ਹਾਂ ਦੋ ਮਹੀਨਿਆਂ ਵਿਚ ਇਨ੍ਹਾਂ ਸੂਰਮਿਆਂ ਨੇ ਦੁਨੀਆਂ ਭਰ ਦਾ ਦੋਜ਼ਖ ਸਹਿਆ। ਉਨ੍ਹਾਂ

ਦੇ ਕੁੱਝ ਪੱਲੇ ਨਾ ਪਿਆ ਤਾਂ ਸਰਕਾਰ ਨੇ ਇਨ੍ਹਾਂ ਨੂੰ ਜੰਗੀ ਕੈਦੀ* ਘੋਸ਼ਿਤ ਕਰ ਦਿੱਤਾ। ਦਫ਼ਾ-3 ਦਾ ਕਾਨੂੰਨ ਲਾ ਕੇ 27 ਦਸੰਬਰ 1935 ਨੂੰ ਕਿਲ੍ਹੇ ਤੋਂ ਰਿਹਾਅ ਕਰ ਦਿੱਤਾ ਅਤੇ ਇੱਕ-ਇੱਕ ਸਾਲ ਲਈ ਬੂਝਾ ਸਿੰਘ ਨੂੰ ਪਿੰਡ ਚੱਕ ਮਾਈਦਾਸ ਅਤੇ ਦੁੱਲਾ ਸਿੰਘ ਨੂੰ ਪਿੰਡ ਜਲਾਲਦੀਵਾਲ ਵਿਖੇ ਜੂਹ ਬੰਦ ਕਰਨ ਦੇ ਹੁਕਮ ਦਿੱਤੇ।

ਬੂਝਾ ਸਿੰਘ ਅਤੇ ਦੁੱਲਾ ਸਿੰਘ ਨੂੰ ਜਿਸ ਦਿਨ ਰਿਹਾਅ ਕੀਤਾ ਗਿਆ ਉਸ ਦਿਨ ਵੀ ਉਨ੍ਹਾਂ ਦਾ ਅੰਗ-ਅੰਗ ਭੰਨਿਆ ਪਿਆ ਸੀ। ਸਰਕਾਰ ਇਨਕਲਾਬੀਆਂ ਵਿਚ ਤਸ਼ੱਦਦ ਨਾਲ ਦਹਿਸ਼ਤ ਪਾਉਣੀ ਚਾਹੁੰਦੀ ਸੀ। ਉਸਨੂੰ ਕਿਸੇ ਕਾਨੂੰਨ ਦੀ ਕੋਈ ਪ੍ਰਵਾਹ ਨਹੀਂ ਸੀ। ਅੰਗਰੇਜ਼ ਹਕੂਮਤ ਇਸ ਕਦਰ ਲੋਕਾਂ ਵਿਚ ਦਹਿਸ਼ਤ ਪਾਉਣਾ ਚਾਹੁੰਦੀ ਸੀ ਕਿ ਕੋਈ ਉਨ੍ਹਾਂ ਖਿਲਾਫ਼ ਨਾ ਸੰਘਰਸ਼ ਕਰੇ ਅਤੇ ਨਾ ਜੱਥੇਬੰਦ ਹੋਵੇ। 27 ਦਸੰਬਰ ਨੂੰ ਉਨ੍ਹਾਂ ਦੀ ਰਿਹਾਈ ਮੌਕੇ ਕਿਰਤੀ ਪਾਰਟੀ ਨੇ ਅੰਗਰੇਜ਼ ਹਕੂਮਤ ਦੀ ਦਹਿਸ਼ਤ ਨੂੰ ਤੋੜਨ ਲਈ ਲੋਕਾਂ ਦਾ ਇੱਕ ਵੱਡਾ ਇੱਕੱਠ ਕੀਤਾ। ਅੰਤਾਂ ਦਾ ਜ਼ਬਰ ਸਹਿ ਕੇ ਕਿਲ੍ਹੇ ਵਿਚੋਂ ਨਿਕਲੇ ਦੋਨੋਂ ਕਿਰਤੀਆਂ ਨੂੰ ਮੰਜਿਆਂ 'ਤੇ ਪਾ ਕੇ ਲਾਹੌਰ ਦੇ ਲਾਜਪਤ ਭਵਨ ਲਿਆਂਦਾ ਗਿਆ। ਜਲੂਸ ਦੀ ਸ਼ਕਲ ਵਿਚ ਲੋਕਾਂ ਦਾ ਠਾਠਾਂ ਮਾਰਦਾ ਇਕੱਠ ਭਵਨ ਵਿਚ ਹੋਇਆ। ਲਾਹੌਰ ਵਿਚ 26 ਕਾਲਜ ਸਨ। ਇਨ੍ਹਾਂ ਕਾਲਜਾਂ ਦੇ ਵਿਦਿਆਰਥੀਆਂ ਵਿਚ ਅੰਤਾਂ ਦਾ ਰੋਹ ਸੀ। ਉਹ ਵੱਡੀ ਗਿਣਤੀ ਵਿਚ ਆਏ ਸਨ। ਜਗਜੀਤ ਸਿੰਘ ਆਨੰਦ ਦੀ ਅਗਵਾਈ ਹੇਠ ਵਿਦਿਆਰਥੀਆਂ ਨੇ ਸ਼ਹਿਰ ਵਿਚ ਮੁਜ਼ਾਹਰਾ ਵੀ ਕੀਤਾ ਸੀ। ਕਿਰਤੀ ਪਾਰਟੀ ਦੇ ਆਗੂ ਅੰਗਰੇਜ਼ ਹਕੂਮਤ ਖਿਲਾਫ਼ ਨਾਹਰੇ ਮਾਰ ਰਹੇ ਸਨ। ਲੋਕ ਗੁੱਸੇ ਵਿਚ ਬਾਂਹਾਂ ਉਲਾਰ-ਉਲਾਰ ਕੇ ਨਾਅਰਿਆਂ ਦੇ ਜਵਾਬ ਦਿੰਦੇ ਸਨ। ਨਾਅਰਾ ਸੁਣ ਕੇ ਬੂਝਾ ਸਿੰਘ** ਅਤੇ ਦੁੱਲਾ ਸਿੰਘ ਵੀ ਜੋਸ਼ ਵਿਚ ਆਏ ਨਾਹਰਾ ਮਾਰਨ ਲਈ ਬਾਂਹ ਚੁੱਕਦੇ। ਪਰ ਟੁੱਟੀਆਂ ਬਾਂਹਾਂ ਉਪਰ ਨਾ ਚੁੱਕੀਆਂ ਜਾਂਦੀਆਂ। ਪੁਲੀਸ ਦੇ ਤਸ਼ੱਦਦ ਦਾ ਲੋਕਾਂ ਦੇ ਮਨਾਂ ਵਿਚ ਅੰਤਾਂ ਦਾ ਗੁੱਸਾ ਸੀ। ਉਸ ਦਿਨ ਤੋਂ ਪੁਲੀਸ ਦੇ ਸਖ਼ਤ ਪਹਿਰੇ ਹੇਠ ਦੋਨਾਂ ਨੂੰ ਦੋਨਾਂ ਦੇ ਪਿੰਡਾਂ ਵਿਚ ਜੂਹ-ਬੰਦ ਕਰ ਦਿੱਤਾ।

---

** ਬੂਝਾ ਸਿੰਘ ਨੇ ਆਪਣੇ ਛੋਟੇ ਭਰਾ ਗੁਲਜ਼ਾਰਾ ਸਿੰਘ ਨੂੰ ਆਜ਼ਾਦ ਹਿੰਦ ਫ਼ੌਜ ਵਿਚ ਭਰਤੀ ਕਰਵਾ ਦਿੱਤਾ ਸੀ। ਸਰਕਾਰ ਨੇ ਉਸਨੂੰ ਵੀ ਜੰਗੀ ਕੈਦੀ ਘੋਸ਼ਿਤ ਕਰ ਦਿੱਤਾ ਸੀ।*

*** ਬੂਝਾ ਸਿੰਘ ਪਿੰਡ ਤੋਂ ਅਰਜਨਟਾਈਨਾ ਸਿੱਖੀ ਸਰੂਪ ਵਿਚ ਗਿਆ ਸੀ। ਉਥੇ ਕਲੀਨ ਸ਼ੇਵਡ ਹੋ ਗਿਆ ਸੀ। ਮਾਸਕੋ ਤੋਂ ਕਲੀਨ ਸ਼ੇਵਡ ਹੀ ਆਇਆ। ਸ਼ਾਹੀ ਕਿਲ੍ਹੇ ਤੱਕ ਇਹ ਹੀ ਉਸਦਾ ਸਰੂਪ ਸੀ। ਸ਼ਾਹੀ ਕਿਲ੍ਹੇ ਦੀ ਰਿਹਾਈ ਵੇਲੇ ਸਿਰ 'ਤੇ ਪੱਗ ਬੰਨ੍ਹੀ ਹੋਈ ਸੀ। ਛੋਟੀ-ਛੋਟੀ ਦਾੜ੍ਹੀ ਸੀ।*

# ਫ਼ਿਰੋਜ਼ਪੁਰ ਜੇਲ੍ਹ ਵਿਚ

ਬੂਝਾ ਸਿੰਘ ਦਾ ਟੱਬਰ ਆਰਥਿਕ ਤੰਗੀ ਵਿਚ ਦਿਨ ਕਟੀ ਕਰ ਰਿਹਾ ਸੀ। ਉਸਦਾ ਪਿਓ ਧਰਮ ਸਿੰਘ ਪਹਿਲਾਂ ਉਸਦੇ ਅਧਿਆਤਮਵਾਦੀ ਜੀਵਨ ਤੋਂ ਦੁਖੀ ਸੀ। ਹੁਣ ਉਸ ਵੱਲੋਂ ਫੜੇ ਇਨਕਲਾਬੀ ਦੇਸ਼ ਭਗਤੀ ਦੇ ਰਾਹ ਦੇ ਕਰਕੇ ਪਰਿਵਾਰ ਉੱਤੇ ਨਵੀਂ ਕਿਸਮ ਦਾ ਕਹਿਰ ਢਹਿ ਪਿਆ ਸੀ। ਉਹ ਇਲਾਕੇ ਦੇ ਵਿਦੇਸ਼ ਗਏ ਬੰਦਿਆਂ ਦੀਆਂ ਕੋਠੀਆਂ ਵੱਲ ਦੇਖ ਕੇ ਝੂਰਦਾ। ਉਹਨਾਂ ਦੀ ਖ਼ੁਸ਼ਹਾਲੀ ਉਸਨੂੰ ਸਤਾਉਂਦੀ। ਪੁਲੀਸ ਛਾਪਿਆਂ ਨੇ ਉਹਨੂੰ ਹੋਰ ਵੀ ਚਿੜਚਿੜਾ ਬਣਾ ਛੱਡਿਆ ਸੀ। ਉਹਨੇ ਹੋਰ ਵੀ ਟੁੱਟ ਜਾਣਾ ਸੀ। ਪਰ ਧੰਤੀ ਨੇ ਉਸਨੂੰ ਹੌਂਸਲਾ ਦੇਈ ਰੱਖਿਆ। ਉਸ ਹੌਂਸਲੇ ਵਾਲੀ ਔਰਤ ਨੇ ਸਹੁਰੇ ਨੂੰ ਮੂਹਰੇ ਕਰਕੇ ਦਿਓਰਾਂ ਨੂੰ ਨਾਲ ਲੈ ਕੇ ਘਰ ਨੂੰ ਚਲਾਈ ਰੱਖਿਆ। ਯੁਗੇਸ਼ਰ ਸਿੰਘ, ਲਛਮਣ ਸਿੰਘ ਅਤੇ ਗੁਲਜ਼ਾਰਾ ਸਿੰਘ ਖੇਤੀਬਾੜੀ ਰਾਹੀਂ ਕਬੀਲਦਾਰੀ ਦਾ ਬੋਝ ਚੁੱਕਦੇ ਰਹੇ। ਧੰਤੀ ਦੀ ਸਿਆਣਪ ਨਾਲ ਇਨ੍ਹਾਂ ਦੇ ਪਰਿਵਾਰ ਇਕੱਠੇ ਰਹੇ ਅਤੇ ਮਿਹਨਤ ਮੁਸ਼ੱਕਤ ਕਰਦੇ ਰਹੇ। ਤਿੰਨੋਂ ਭਰਾ ਪੁਲੀਸ ਪ੍ਰੇਸ਼ਾਨੀ ਦਾ ਸ਼ਿਕਾਰ ਹੁੰਦੇ ਰਹਿੰਦੇ। ਪੁਲੀਸ ਛਾਪੇ ਪੈਂਦੇ। ਇਨ੍ਹਾਂ ਨੂੰ ਗ੍ਰਿਫ਼ਤਾਰ ਕਰਕੇ ਲੈ ਜਾਂਦੀ। ਪਿੰਡ ਦੀ ਪੰਚਾਇਤ ਛੁਡਾ ਲਿਆਉਂਦੀ। ਬੂਝਾ ਸਿੰਘ ਦਾ ਹੱਡ-ਹੱਡ ਭੰਨਿਆ ਪਿਆ ਸੀ। ਧੰਤੀ ਨੇ ਪਤੀ ਨੂੰ ਰਾਜ਼ੀ ਕਰਨ ਲਈ ਹਰ ਹੀਲਾ ਵਰਤਿਆ। ਧੰਤੀ, ਭਰਾਵਾਂ ਅਤੇ ਬਾਕੀ ਪਰਿਵਾਰ ਦੇ ਮੈਂਬਰਾਂ ਨੇ ਉਸ ਨੂੰ ਹੱਥਾਂ 'ਤੇ ਚੁੱਕ ਲਿਆ। ਦੇਸੀ ਓਹੜ ਪੋਹੜ ਵੀ ਕਰਾਏ। ਬੂਝਾ ਸਿੰਘ ਭਾਵੇਂ ਕਿਲ੍ਹੇ ਦੀ ਮਾਰ ਨਾਲ ਉਮਰ ਭਰ ਲਈ ਰੋਗੀ ਹੋ ਗਿਆ ਸੀ ਪਰ ਉਸ ਦੀਆਂ ਸੱਟਾਂ ਹੌਲੀ-ਹੌਲੀ ਠੀਕ ਕਰ ਲਈਆਂ ਗਈਆਂ।

ਬੂਝਾ ਸਿੰਘ ਦੋ ਸਿਪਾਹੀਆਂ ਦੀ ਨਿਗਰਾਨੀ ਹੇਠ ਨਜ਼ਰਬੰਦ ਸੀ। ਪਿੰਡ ਵਿਚ ਸੀ.ਆਈ. ਡੀ. ਦੇ ਬੰਦੇ ਵੀ ਫ਼ਿਰਦੇ ਰਹਿੰਦੇ। ਉਹ ਆਏ ਗਏ ਦਾ ਧਿਆਨ ਰੱਖਦੇ। ਪਾਰਟੀ ਆਗੂ ਅਤੇ ਵਰਕਰ ਸੀ. ਆਈ. ਡੀ. ਦੀਆਂ ਨਜ਼ਰਾਂ ਤੋਂ ਬਚਣ ਲਈ ਪਿੰਡ ਨਾ ਜਾਂਦੇ। ਪੁਲੀਸ ਨੇ ਸ਼ਿਕੰਜਾ ਪੂਰੀ ਤਰ੍ਹਾਂ ਕੱਸਿਆ ਹੋਇਆ ਸੀ। ਰਿਹਾਈ ਵਾਲੇ ਦਿਨ ਲਾਹੌਰ ਵਿਚ ਹੋਏ ਮੁਜ਼ਾਹਰੇ ਤੋਂ ਵੀ ਪੁਲੀਸ ਘਾਬਰੀ ਹੋਈ ਸੀ। ਲੋਕਾਂ ਵਿਚ ਬਗਾਵਤ ਉੱਠਣ ਦੇ ਡਰ ਤੋਂ ਹੀ ਉਸਨੇ ਸਖ਼ਤੀ ਕੀਤੀ ਹੋਈ ਸੀ।

ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ ਨੇ ਬੂਝਾ ਸਿੰਘ ਦੇ ਕੇਸ ਦੀ ਪੈਰਵਾਈ ਕਰਨ ਦਾ ਫ਼ੈਸਲਾ ਕੀਤਾ। ਕਮੇਟੀ ਦੇ ਸਕੱਤਰ ਬਚਨ ਸਿੰਘ ਮਹਿਤਪੁਰ ਚੱਕਮਾਈਦਾਸ ਆਏ। ਦੋਨਾਂ ਨੇ ਕਾਨੂੰਨੀ ਕਾਰਵਾਈ ਕਰਨ ਲਈ ਕਾਗ਼ਜ਼ ਤਿਆਰ ਕੀਤੇ। ਬੂਝਾ ਸਿੰਘ ਨੇ ਉਸ ਰਾਹੀਂ ਕਿਲ੍ਹੇ ਅੰਦਰ ਹੋਏ ਤਸ਼ੱਦਦ ਖਿਲਾਫ਼ ਚੀਫ਼ ਸੈਕਟਰੀ ਆਫ਼ ਸਟੇਟ ਨੂੰ ਚਿੱਠੀ ਲਿਖੀ।

ਕਿਰਤੀ ਪਾਰਟੀ ਨੇ ਪ੍ਰੈੱਸ ਅਤੇ ਜਨਤਕ ਜਥੇਬੰਦੀਆਂ ਰਾਹੀਂ ਤਸ਼ੱਦਦ ਦੇ ਮੁੱਦੇ ਨੂੰ ਵੱਡੇ ਰੂਪ ਵਿਚ ਉਭਾਰਿਆ। ਪੰਜਾਬ ਅਸੈਂਬਲੀ ਵਿਚ ਅਹਿਰਾਰ ਪਾਰਟੀ ਦੇ ਚੌਧਰੀ ਅਫ਼ਜ਼ਲ ਹੱਕ ਅਹਿਰਾਰ (ਗੜ੍ਹਸ਼ੰਕਰ) ਮੈਂਬਰ ਪੰਜਾਬ ਕੌਂਸਲ ਨੇ ਬੂਝਾ ਸਿੰਘ ਅਤੇ ਦੁੱਲਾ ਸਿੰਘ ਉੱਤੇ ਹੋਏ ਤਸ਼ੱਦਦ ਅਤੇ ਅਰਜ਼ੀ ਬਾਰੇ ਆਵਾਜ਼ ਉਠਾਈ ਸੀ। ਉਸਨੇ ਕਿਲ੍ਹੇ ਦੇ ਪੁਲਿਸ ਅਧਿਕਾਰੀਆਂ ਦੇ ਖਿਲਾਫ਼ ਐਕਸ਼ਨ ਲੈਣ ਦੀ ਮੰਗ ਕੀਤੀ ਸੀ। ਜਦੋਂ

ਕਿ ਕਾਂਗਰਸ ਪਾਰਟੀ ਦੇ ਲੀਡਰ ਚੁੱਪ ਹੀ ਰਹੇ ਸਨ।

ਜਿੱਥੇ ਅਹਿਰਾਰ ਪਾਰਟੀ ਦੇ ਆਗੂ ਨੇ ਇਸ ਦੇਸ਼ ਭਗਤ ਦੇ ਹੱਕ ਵਿਚ ਹਾਅ ਦਾ ਨਾਅਰਾ ਮਾਰਿਆ ਸੀ ਉਥੇ ਕਿਰਤੀ ਪਾਰਟੀ ਅਤੇ ਕਮਿਊਨਿਸਟ ਪਾਰਟੀ ਵੀ ਵਿਰੋਧ ਜਿਤਾ ਰਹੀਆਂ ਸਨ। ਕਿਰਤੀ ਪਾਰਟੀ ਨੇ ਤਾਂ ਆਪਣੇ ਆਗੂਆਂ ਦੇ ਤਸ਼ੱਦਦ ਦੇ ਖਿਲਾਫ਼ ਲੋਕ ਮੁਹਿੰਮ ਵੀ ਸ਼ੁਰੂ ਕੀਤੀ ਸੀ। ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ ਦੀ 'ਰਾਜਸੀ ਡਿਫੈਂਸ ਕਮੇਟੀ ਦੀ ਇੱਕਤਰਤਾ' 20 ਜਨਵਰੀ 1936 ਨੂੰ ਅੰਮ੍ਰਿਤਸਰ ਵਿਖੇ ਹੋਈ ਸੀ। ਇਸ ਮੀਟਿੰਗ ਵਿਚ ਤਸ਼ੱਦਦ ਦੇ ਖਿਲਾਫ਼ ਮਤਾ ਪਾਸ ਕੀਤਾ ਸੀ ਅਤੇ ਪੜਤਾਲ ਕਰਨ ਦੀ ਮੰਗ ਕੀਤੀ ਸੀ। ਇੱਕ ਪਾਸੇ ਤਸ਼ੱਦਦ ਦੇ ਖਿਲਾਫ਼ ਆਵਾਜ਼ ਉੱਠ ਰਹੀ ਸੀ ਅਤੇ ਦੂਜੇ ਪਾਸੇ ਸਰਕਾਰ ਦੀਆਂ ਸੂਹੀਆਂ ਏਜੰਸੀਆਂ ਬੂਝਾ ਸਿੰਘ ਦੇ ਹੱਡਾਂ ਵਿਚੋਂ 'ਸੱਚ' ਕੱਢਣ ਲਈ ਤਰਲੋਮੱਛੀ ਹੋਈਆਂ ਪਈਆਂ ਸਨ। ਵੱਖ-ਵੱਖ ਏਜੰਸੀਆਂ ਦੀਆਂ ਟੀਮਾਂ ਚੱਕਮਾਈਦਾਸ ਵੜ੍ਹੀਆਂ ਰਹਿੰਦੀਆਂ। ਪੁਲੀਸ ਟੀਮਾਂ ਦੀ 'ਅਨੋਖੀ ਪੜਤਾਲ' ਤੋਂ ਤੰਗ ਆ ਕੇ ਬੂਝਾ ਸਿੰਘ ਨੇ 'ਹੁਣ ਤਾਂ ਖਹਿੜਾ ਛੱਡੋ' ਰਾਹੀਂ ਲਿਖੇ 'ਕਿਰਤੀ' ਅਖ਼ਬਾਰ ਅਤੇ ਪਾਰਟੀ ਰਾਹੀਂ ਪੁਲੀਸ ਪ੍ਰੇਸ਼ਾਨੀਆਂ ਦਾ ਭਾਂਡਾ ਭੰਨਿਆ। ਪੰਜਾਬ ਸਰਕਾਰ ਅਤੇ ਉਸ ਦਾ ਪੁਲੀਸ ਦਾ ਅਮਲਾ ਫੈਲਾ ਟੱਸ ਤੋਂ ਮੱਸ ਨਾ ਹੋਇਆ। ਕਾਮਰੇਡ ਬੂਝਾ ਸਿੰਘ ਅਤੇ ਪੁਲੀਸ ਆਪਣੇ-ਆਪਣੇ ਸਟੈਂਡ 'ਤੇ ਕਾਇਮ ਰਹੇ। ਪੁਲੀਸ ਬੂਝਾ ਸਿੰਘ ਕੋਲੋਂ ਅੰਤਰ-ਰਾਸ਼ਟਰੀ ਪੱਧਰ 'ਤੇ ਕਮਿਊਨਿਸਟ ਲਹਿਰ ਬਾਰੇ ਜਾਣਕਾਰੀ ਲੈਣਾ ਚਾਹੁੰਦੀ ਸੀ। ਉਹ ਮਾਸਕੋ ਦੀਆਂ ਕਾਰਵਾਈਆਂ ਅਤੇ ਅਗਲੇ ਗ਼ਦਰ ਦੀ ਤਿਆਰੀ ਦਾ ਭੇਤ ਕੱਢਣ ਲਈ ਹਰ ਹੀਲਾ ਵਰਤ ਰਹੀ ਸੀ। ਤਸ਼ੱਦਦ ਦੇ ਖਿਲਾਫ਼ ਉੱਠ ਰਹੀ ਆਵਾਜ਼ ਅਤੇ ਆਪਣੇ ਕਾਰਨਾਮੇ ਨੂੰ ਦਬਾਉਣ ਲਈ ਬੂਝਾ ਸਿੰਘ 'ਤੇ ਝੂਠਾ ਕੇਸ ਪਾ ਦਿੱਤਾ। ਪੁਲੀਸ ਨੇ ਦੋਸ਼ ਲਾਇਆ ਕਿ ਬੂਝਾ ਸਿੰਘ ਨੇ 19 ਮਈ 1936 ਨੂੰ ਪਿੰਡ ਚੱਕਮਾਈਦਾਸ ਵਿਖੇ ਕਮਿਊਨਿਸਟਾਂ ਦਾ ਸਰਕਾਰ ਦੇ ਖਿਲਾਫ਼ ਜਲਸਾ ਕਰਵਾਇਆ ਜਿਸ ਦੀ ਪ੍ਰਧਾਨਗੀ ਉਜਾਗਰ ਸਿੰਘ ਬਿਲਗਾ ਨੇ ਕੀਤੀ। ਇਹ ਝੂਠਾ ਮੁਕੱਦਮਾ ਘੜ ਕੇ ਉਸਨੂੰ ਦੁਬਾਰਾ ਕਾਨੂੰਨੀ ਸ਼ਿਕੰਜੇ ਵਿਚ ਲੈ ਲਿਆ।

11 ਜੁਲਾਈ 1936 ਨੂੰ ਬੂਝਾ ਸਿੰਘ ਨੂੰ ਪੁਲੀਸ ਨੇ ਐਡੀਸ਼ਨਲ ਡਿਸਟ੍ਰਿਕ ਮੈਜਿਸਟ੍ਰੇਟ ਦੇ ਪੇਸ਼ ਕੀਤਾ ਗਿਆ। ਇਸ ਪੇਸ਼ੀ ਸਮੇਂ ਕਿਰਤੀ ਪਾਰਟੀ ਦੇ ਆਗੂਆਂ ਨੇ ਝੂਠੇ ਮੁਕੱਦਮੇ ਦੇ ਖਿਲਾਫ਼ ਗਵਾਹ ਭੁਗਤਾਏ। ਗਵਾਹੀਆਂ ਹੋਣ ਤੋਂ ਬਾਅਦ 27 ਜੁਲਾਈ ਦੀ ਅਗਲੀ ਤਰੀਕ ਪਾ ਦਿੱਤੀ। 27 ਜੁਲਾਈ ਨੂੰ ਸਰਕਾਰੀ ਧਿਰ ਦੇ ਬਿਆਨ ਵੀ ਕਲਮਬੰਦ ਕੀਤੇ ਗਏ ਅਤੇ ਉਜਾਗਰ ਸਿੰਘ ਬਿਲਗਾ ਦੇ ਵੀ। ਬੂਝਾ ਸਿੰਘ ਦਾ ਅਦਾਲਤ ਵਿਚ ਬਿਆਨ ਉਸ ਵੇਲੇ ਦੇ ਸਰਕਾਰੀ ਤਸ਼ੱਦਦ, ਜੇਲ੍ਹਾਂ ਅਤੇ ਪ੍ਰੇਸ਼ਾਨੀਆਂ ਬਾਰੇ ਸੀ। ਬੂਝਾ ਸਿੰਘ ਨੇ ਬੇਬਾਕ ਹੋ ਕੇ ਪੁਲੀਸ ਅਤੇ ਸਰਕਾਰ ਦੇ ਖਿਲਾਫ਼ ਬਿਆਨ ਦਿੱਤੇ। ਅੰਗਰੇਜ਼ੀ ਹਕੂਮਤ ਦੇ ਪਾਜ ਉਘਾੜੇ। ਜੱਜ ਨੇ 27 ਜੁਲਾਈ 1936 ਨੂੰ ਫ਼ੈਸਲਾ ਸੁਣਾਉਂਦਿਆਂ ਨਜ਼ਰਬੰਦੀ ਤੋੜਨ ਅਤੇ ਜਲਸਾ ਕਰਵਾਉਣ ਦੇ ਦੋਸ਼ ਵਿਚ ਬੂਝਾ ਸਿੰਘ ਨੂੰ ਛੇ ਮਹੀਨੇ ਦੀ ਸਜ਼ਾ ਸੁਣਾ ਦਿੱਤੀ। ਪੁਲਿਸ ਨੇ ਬੂਝਾ ਸਿੰਘ ਨੂੰ ਫ਼ਿਰੋਜ਼ਪੁਰ ਜੇਲ੍ਹ ਭੇਜ ਦਿੱਤਾ। ਕਿਰਤੀ ਪਾਰਟੀ ਅਤੇ ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ ਨੇ ਇਸ ਦੇ ਵਿਰੋਧ ਵਿਚ ਜ਼ੋਰਦਾਰ ਆਵਾਜ਼ ਉਠਾਈ। ਸ਼ਾਹੀ ਕਿਲ੍ਹੇ ਵਿਚ ਸਖ਼ਤੀ ਅਤੇ ਕੈਦ ਦੇ ਖਿਲਾਫ 'ਵਿਚਾਰ ਚਰਚਾ' ਕੀਤੀ ਅਤੇ ਇਸ ਜਬਰ ਨੂੰ ਪ੍ਰੈਸ ਵਿਚ ਲੈ ਕੇ ਗਏ।

ਜੇਲ੍ਹ ਵਿਚੋਂ ਬੂਝਾ ਸਿੰਘ ਨੂੰ ਅਸੈਂਬਲੀ ਦੀ ਮੈਂਬਰੀ ਲਈ ਉਮੀਦਵਾਰ ਬਣਾਉਣ ਦੀ ਆਵਾਜ਼ ਉੱਠੀ। ਜਨਤਕ ਜਥੇਬੰਦੀਆਂ ਜਿੱਥੇ ਆਰਥਿਕ ਅਤੇ ਆਜ਼ਾਦੀ ਦਾ ਘੋਲ ਲੜ ਰਹੀਆਂ ਸਨ। ਉਥੇ ਨਾਲ ਹੀ ਰਾਜਸੀ ਕੈਦੀਆਂ ਦੀ ਰਿਹਾਈ ਅਤੇ ਉਨ੍ਹਾਂ ਉੱਤੇ ਹੁੰਦੇ ਜਬਰ ਨੂੰ ਵੀ ਮੁੱਦਾ ਬਣਾਉਂਦੀਆਂ ਸਨ। ਸਰਕਾਰ ਦੇ ਖਿਲਾਫ਼ ਇਸ ਮੁਹਿੰਮ ਨੂੰ ਵੱਡਾ ਹੁੰਗਾਰਾ ਮਿਲਿਆ। ਪੰਜਾਬ ਸਰਕਾਰ ਨੇ ਮਜ਼ਬੂਰ ਹੋ ਕੇ ਬੂਝਾ ਸਿੰਘ ਦੀ ਸਜ਼ਾ ਘਟਾ ਦਿੱਤੀ। ਤੁਰੰਤ 24 ਨਵੰਬਰ 1936 ਨੂੰ ਫ਼ਿਰੋਜ਼ਪੁਰ ਜੇਲ੍ਹ ਤੋਂ ਰਿਹਾਈ ਕਰ ਦਿੱਤੀ। ਰਿਹਾਅ ਕਰਨ ਤੋਂ ਬਾਅਦ ਚੱਕਮਾਈ ਦਾਸ ਜੂਹ-ਬੰਦ ਕਰਨ ਦਾ ਹੁਕਮ ਦੇ ਦਿੱਤਾ। ਬੂਝਾ ਸਿੰਘ ਰਿਹਾਅ ਹੋ ਕੇ ਉਹ ਬਿਲਗਾ ਆ ਗਏ।

# ਪਿੰਡ ਵਿਚ ਜੂਹ-ਬੰਦੀ

'ਕਿਰਤੀ' ਦੇ ਅੰਕ 8 ਦਸੰਬਰ 1936 ਅਨੁਸਾਰ ਨਵੰਬਰ 1936 ਦੇ ਅਖ਼ੀਰ ਵਿਚ ਪੁਲੀਸ ਨੇ ਉਸ ਨੂੰ ਪਿੰਡ ਬਿਲਗਾ ਤੋਂ ਬੂਝਾ ਸਿੰਘ ਨੂੰ ਦੁਬਾਰਾ ਗ੍ਰਿਫ਼ਤਾਰ ਕਰ ਲਿਆ। ਅਜੇ 24 ਨਵੰਬਰ ਨੂੰ ਰਿਹਾਅ ਹੋ ਕੇ ਆਏ ਹੀ ਸਨ। ਸਰਕਾਰੀ ਹਦਾਇਤ ਦੀ ਉਲੰਘਣਾ ਕਰਨ ਅਤੇ ਪਿੱਛੋਂ ਬਾਹਰ ਘੁੰਮਣ ਫ਼ਿਰਨ ਦਾ ਇਲਜ਼ਾਮ ਲਾ ਕੇ ਗ੍ਰਿਫ਼ਤਾਰ ਕਰ ਲਿਆ ਪਰ ਕਿਰਤੀ ਪਾਰਟੀ ਦੇ ਉਭਾਰ ਅਤੇ ਸਰਗਰਮੀਆਂ ਨੇ ਸਰਕਾਰ ਨੂੰ ਵਕਤ ਪਾਇਆ ਹੋਇਆ ਸੀ। ਤਿੱਖੀ ਹੋਈ ਪਾਰਟੀ ਨੇ ਆਪਣਾ ਆਗੂ ਜਲਦ ਰਿਹਾਅ ਕਰਵਾ ਲਿਆ। 1934-35-36 ਦੇ ਸਾਲ ਹਿੰਦੁਸਤਾਨ ਵਿਚ ਕਮਿਊਨਿਸਟ ਲਹਿਰ ਦੇ ਪੈਰ ਲਾਉਣ ਅਤੇ ਵੱਧਣ ਫੁੱਲਣ ਦੇ ਸਾਲ ਸਨ। ਅੰਗਰੇਜ਼ ਹਕੂਮਤ ਖਿਲਾਫ਼ ਉੱਠ ਰਹੇ ਲੋਕ ਉਭਾਰ ਨੂੰ ਦੇਖਦਿਆਂ ਸਰਕਾਰ ਕਮਿਊਨਿਸਟਾਂ ਨੂੰ ਸ਼ਾਹੀ ਕੈਦੀ ਬਣਾਉਣ ਤੋਂ ਰੁਕ ਗਈ। ਉਨ੍ਹਾਂ ਨੂੰ ਪਿੰਡਾਂ ਵਿਚ ਨਜ਼ਰਬੰਦ ਕਰਨ ਲੱਗ ਪਈ। ਸਰਕਾਰ ਦਾ ਖ਼ਿਆਲ ਸੀ ਕਿ ਲਹਿਰ ਦੇ ਆਗੂ ਕਬੀਲਦਾਰੀ ਦੇ ਜੰਜਾਲ ਵਿਚ ਰੁੱਝ ਜਾਣਗੇ। ਹੋਇਆ ਉਲਟ, ਬੂਝਾ ਸਿੰਘ ਨੇ ਰਾਤ ਬਰਾਤੇ ਸਟੱਡੀ ਸਰਕਲ ਲਾਉਣੇ ਸ਼ੁਰੂ ਕਰ ਦਿੱਤੇ। ਜਿਸ ਨਾਲ ਲੋਕਾਂ ਵਿਚ ਕਮਿਊਨਿਸਟ ਖ਼ਿਆਲ ਪੈਦਾ ਹੋ ਗਏ ਅਤੇ ਸੋਵੀਅਤ ਯੂਨੀਅਨ ਦੇ ਇਨਕਲਾਬੀ ਮਾਡਲ ਦੀਆਂ ਗੱਲਾਂ ਹੋਣ ਲੱਗੀਆਂ।

ਬੂਝਾ ਸਿੰਘ ਨਜ਼ਰਬੰਦੀ ਦਾ ਸਮਾਂ ਪਿੰਡ ਰਹਿ ਕੇ ਕੱਟਣ ਲੱਗਾ। ਘਰ ਵਿਚ ਨਿਖੱਟੂ ਸਮਝੇ ਜਾਂਦੇ ਬੂਝਾ ਸਿੰਘ ਨੇ ਸਭ ਤੋਂ ਪਹਿਲਾ ਕੰਮ ਘਰ ਦੀ ਹਾਲਤ ਸੁਧਾਰਨ ਦਾ ਕੀਤਾ। ਖੇਤੀ ਨੂੰ ਨਵੀਂ ਸੇਧ ਦੇਣ ਦੀ ਕੋਸ਼ਿਸ਼ ਕਰਨ ਲੱਗਾ। ਕੁੱਝ ਜ਼ਮੀਨ ਠੇਕੇ 'ਤੇ ਲੈ ਲਈ। ਹੌਲੀ-ਹੌਲੀ ਸੰਦ ਖਰੀਦਣੇ ਸ਼ੁਰੂ ਕਰ ਦਿੱਤੇ। ਜਲਦੀ ਹੀ ਇਨ੍ਹਾਂ ਦਾ ਟੱਬਰ ਇਲਾਕੇ ਵਿਚ ਮਸ਼ੀਨ ਨਾਲ ਖੇਤੀ ਕਰਨ ਵਾਲੇ ਮਿਹਨਤੀ ਕਿਸਾਨਾਂ ਦਾ ਗਿਣਿਆ ਜਾਣ ਲੱਗਾ। ਇਨ੍ਹਾਂ ਕੋਲ ਖੇਤੀ ਦਾ ਹਰ ਸੰਦ ਸੀ। ਖੇਤੀ ਦੇ ਨਾਲ ਸਹਾਇਕ ਕਿੱਤੇ ਵਜੋਂ ਪਿੰਡ ਵਿਚ ਆਟੇ ਦੀ ਚੱਕੀ ਲਾ ਲਈ। ਚੌਂਹਾਂ ਭਰਾਵਾਂ, ਇਨ੍ਹਾਂ ਦੇ ਪਰਿਵਾਰਾਂ ਅਤੇ ਪਿਓ ਨੇ ਦਿਨ ਰਾਤ ਇੱਕ ਕਰਕੇ ਪਰਿਵਾਰ ਨੂੰ ਖੁਸ਼ਹਾਲ ਕਰ ਲਿਆ। ਧੰਤੀ ਪਤੀ ਦੇ ਮੋਢੇ ਨਾਲ ਮੋਢਾ ਜੋੜ ਕੇ ਮਰਦਾਂ ਵਾਂਗ ਖੇਤਾਂ ਵਿਚ ਕੰਮ ਕਰਦੀ। ਘਰ ਦੀਆਂ ਬਾਕੀ ਔਰਤਾਂ ਨੂੰ ਉਤਸ਼ਾਹਤ ਕਰਦੀ। ਉਨ੍ਹਾਂ ਨੂੰ ਨਾਲ ਲੈ ਕੇ ਹਰ ਕੰਮ ਵਿਚ ਹਿੱਸਾ ਪਾਉਂਦੀ। ਪੁਲੀਸ ਦੀ ਪ੍ਰੇਸ਼ਾਨੀ ਅਤੇ ਆਰਥਿਕ ਔਕੜਾਂ ਤੋਂ ਨਿਰਾਸ਼ ਹੋਏ ਜੀਆਂ ਨੂੰ ਬੂਝਾ ਸਿੰਘ ਨੇ ਕੰਮ 'ਤੇ ਲਾ ਕੇ ਖੁਸ਼ਹਾਲੀ ਲਿਆ ਦਿੱਤੀ। ਭਰਾਵਾਂ ਅਤੇ ਬਾਕੀ ਟੱਬਰ ਦੀ ਸਾਂਝੀ ਮਿਹਨਤ ਨੇ ਬਾਪ ਧਰਮ ਸਿੰਘ ਦੇ ਅਗਲੇ ਪਿਛਲੇ ਉਲਾਂਭੇ ਲਾਹ ਦਿੱਤੇ।

ਇਸ ਸਮੇਂ ਦੌਰਾਨ ਬੂਝਾ ਸਿੰਘ ਦੀ ਦੋ ਸਿਪਾਹੀਆਂ ਹਰਕਿਸ਼ਨ ਸਿੰਘ ਸੋਢੀ (ਪਿੰਡ ਹੀਓਂ) ਅਤੇ ਮੌਲਾ ਬਖ਼ਸ਼ ਦੀ ਨਿਗਰਾਨੀ ਹੇਠ ਜੂਹ-ਬੰਦੀ ਦੀ ਸ਼ੁਰੂਆਤ ਹੋਈ। ਕੁੱਝ-ਕੁੱਝ ਸਮੇਂ ਬਾਅਦ ਸਿਪਾਹੀ ਬਦਲਦੇ ਰਹੇ। ਸਿਪਾਹੀ ਇਨ੍ਹਾਂ ਦੀ ਨਿਗਰਾਨੀ ਰੱਖਦੇ। ਬੂਝਾ ਸਿੰਘ ਨੇ ਇਨ੍ਹਾਂ ਸਿਪਾਹੀਆਂ 'ਤੇ ਸਖ਼ਤੀ ਕੀਤੀ। ਉਨ੍ਹਾਂ ਨੂੰ ਰੋਟੀ ਨਾ ਦੇਣੀ। ਪੁਲੀਸ ਨੇ ਲੰਬੜਦਾਰ ਨੂੰ ਹੁਕਮ ਚਾੜ੍ਹ ਦਿੱਤਾ। ਕੁੱਝ ਮਹੀਨਿਆਂ ਤੋਂ ਬਾਅਦ ਉਹ ਵੀ ਅੱਕ ਗਿਆ। ਬਾਬਾ ਜੀ ਨੇ ਕਹਿਣਾ ਕਿ ਲੋਕਾਂ ਦੇ ਬੱਚੇ ਪੜ੍ਹਾਓ ਅਤੇ ਉਨ੍ਹਾਂ ਦੇ ਘਰ

ਰੋਟੀ ਖਾਓ। ਉਨ੍ਹਾਂ ਬੱਚੇ ਪੜ੍ਹਾਉਣੇ ਸ਼ੁਰੂ ਕੀਤੇ। ਉਸ ਕੰਮ ਵਿਚ ਵੀ ਉਹ ਸਫ਼ਲ ਨਾ ਹੋਏ। ਬਾਬਾ ਜੀ ਨੇ ਖੇਤਾਂ ਵਿਚ ਕੰਮ ਕਰਵਾਉਣਾ। ਫ਼ੇਰ ਰੋਟੀ ਦੇਣੀ। ਰਾਤ ਨੂੰ ਉਨ੍ਹਾਂ ਥੱਕੇ ਹੋਣਾ ਤੇ ਸੌਂ ਜਾਣਾ। ਇਨ੍ਹਾਂ ਨੇੜੇ ਦੇ ਪਿੰਡਾਂ ਵਿਚ ਸਕੂਲਿੰਗ ਕਰਨ ਚਲੇ ਜਾਣਾ। ਤੜਕੇ ਵਾਪਸ ਆ ਜਾਣਾ। ਇਹ ਨਜ਼ਰਬੰਦੀ ਦੌਰਾਨ ਤੜਕੇ ਉੱਠਦੇ। ਖੇਤੀ ਦਾ ਕੰਮ ਕਰਦੇ। ਲੌਢੇ ਵੇਲੇ ਮਿਲਣ ਆਏ ਸਾਥੀਆਂ ਦਾ ਸਟੱਡੀ ਸਰਕਲ ਲਾਉਂਦੇ। ਆਏ ਕਾਮਰੇਡਾਂ ਲਈ ਧੰਤੀ ਅਤੇ ਘਰ ਦੀਆਂ ਔਰਤਾਂ ਰੋਟੀ ਪਕਾਉਂਦੀਆਂ ਤਾਂ ਕਾਮਰੇਡ ਵਿਸ਼ਨੂੰ ਦੱਤ (ਖਟਕੜ ਕਲਾਂ) ਨੇ ਅੱਗ ਬਾਲਣੀ। ਰੋਟੀ-ਟੁੱਕ ਖਾਕੇ ਉਹ ਰਾਤ ਦੇ ਹਨੇਰੇ ਵਿਚ ਨਾਲ ਦੇ ਪਿੰਡਾਂ ਵਿਚ ਸਾਇਕਲ ਚੁੱਕ ਕੇ ਜਾ ਵੜਦੇ। ਲੋਕਾਂ ਨੂੰ ਆਰਥਿਕ ਅਤੇ ਰਾਜਸੀ ਮਸਲੇ ਸਮਝਾਉਂਦੇ। ਇਸ ਨਾਲ ਪਾਰਟੀ ਲਈ ਨਵਾਂ ਕਾਡਰ ਤਿਆਰ ਹੋਣ ਲੱਗਾ। ਪਿੰਡਾਂ ਵਿਚ ਕਰਜ਼ਾ ਕਮੇਟੀਆਂ ਅਤੇ ਕਿਸਾਨ ਸਭਾ ਦੀਆਂ ਇਕਾਈਆਂ ਬਣਾਈਆਂ। ਹੌਲੀ-ਹੌਲੀ ਪੁਲੀਸ ਦੇ ਸਿਪਾਹੀਆਂ ਨੂੰ ਵੀ ਆਪਣੇ ਨਾਲ ਜੋੜਿਆ। ਉਨ੍ਹਾਂ ਨੂੰ ਮਾਨਸਿਕ ਤੌਰ 'ਤੇ ਆਜ਼ਾਦੀ ਅੰਦੋਲਨ ਨਾਲ ਹਮਦਰਦੀ ਕਰਨ ਵਾਲੇ ਬਣਾਇਆ। ਜੇ ਕੁੱਝ ਦਿਨ ਬਾਹਰ ਵੀ ਰਹਿ ਜਾਂਦੇ, ਉਹ ਹਾਜ਼ਰੀ ਲਾ ਛੱਡਦੇ।

ਪਿੰਡ ਵਿਚ ਉਹਦੇ ਤਿੰਨ ਸਾਥੀ ਪੁਰਾਣੇ ਸਨ। ਰੱਖਾ ਸਿੰਘ, ਮਹਾਂ ਸਿੰਘ ਤੇ ਲਾਭ ਸਿੰਘ, ਰੱਖਾ ਸਿੰਘ ਅਤੇ ਮਹਾਂ ਸਿੰਘ ਨੂੰ ਮਾਸਕੋ ਤੋਂ ਵਾਪਸ ਆਉਂਦਿਆਂ ਹੀ ਸਰਗਰਮ ਕਰ ਲਿਆ ਸੀ। ਰੱਖਾ ਸਿੰਘ ਤਾਂ ਕਿਰਤੀ ਪਾਰਟੀ ਵਿਚ ਕੁੱਲਵਕਤੀ ਵਜੋਂ ਤੁਰ ਪਿਆ ਸੀ। ਬਾਬਾ ਜੀ ਦਾ ਬਹੁਤਾ ਕੰਮ ਰੱਖਾ ਸਿੰਘ ਨੇ ਸੰਭਾਲ ਲਿਆ ਸੀ। ਰੱਖਾ ਸਿੰਘ ਹੀ ਆਲੇ ਦੁਆਲੇ ਦੇ ਪਿੰਡਾਂ ਵਿਚ ਮੀਟਿੰਗਾਂ ਦਾ ਪ੍ਰਬੰਧ ਕਰਕੇ ਆਉਂਦਾ। ਰਾਤ ਦੇ ਹਨੇਰੇ ਵਿਚ ਉਨ੍ਹਾਂ ਘਰੋਂ ਲੈ ਕੇ ਜਾਂਦਾ। ਸਕੂਲਿੰਗ ਕਰਵਾਉਂਦਾ ਅਤੇ ਤੜਕੇ ਘਰ ਛੱਡ ਕੇ ਜਾਂਦਾ। ਪਾਰਟੀ ਆਗੂਆਂ ਵਿਚਕਾਰ ਕੜੀ ਦਾ ਕੰਮ ਕਰਦਾ। 'ਕਿਰਤੀ' ਅਖ਼ਬਾਰ ਨੂੰ ਲੋਕਾਂ ਵਿਚ ਪਹੁੰਚਾਉਂਦਾ। ਇਨ੍ਹਾਂ ਤੋਂ ਇਲਾਵਾ ਪਿੰਡ ਦੇ ਬਹੁਤ ਸਾਰੇ ਮਰਦਾਂ ਨੂੰ ਬਾਬਾ ਜੀ ਨੇ ਸਿੱਖਿਅਤ ਕਰ ਲਿਆ ਸੀ। ਪਿੰਡ ਦਾ ਇੱਕ ਵੱਡਾ ਹਿੱਸਾ ਲਹਿਰ ਦਾ ਹਿਮਾਇਤੀ ਬਣ ਗਿਆ ਸੀ। ਦਲਿਤ ਪਰਿਵਾਰਾਂ ਵਿਚ ਬਾਬਾ ਜੀ ਨੂੰ ਵੱਧ ਸਹਿਯੋਗ ਮਿਲਿਆ। ਇੱਕ ਤਾਂ ਰੱਖਾ ਸਿੰਘ ਦਾ ਯੋਗਦਾਨ ਸੀ। ਦੂਜਾ ਬਾਬਾ ਜੀ ਨੇ ਛੂਆਛਾਤ ਅਤੇ ਭਿੱਟ ਦੇ ਸਮਾਜਿਕ ਕੋਹੜ ਨੂੰ ਤਕੜੀ ਸੱਟ ਮਾਰੀ ਸੀ। ਉਸਨੇ ਉਨ੍ਹਾਂ ਅੰਦਰ ਜਾਗ੍ਰਿਤੀ ਲਹਿਰ ਚਲਾਈ ਸੀ।

ਪਿੰਡ ਵਿਚ ਨਜ਼ਰਬੰਦ ਹੋਣ ਦੇ ਬਾਵਜੂਦ ਬਾਬਾ ਜੀ ਨੇ ਇੱਕ ਤਕੜਾ ਆਧਾਰ ਕਾਇਮ ਕਰ ਲਿਆ ਸੀ। ਇੱਕ ਪਾਸੇ ਯੋਗ ਅਗਵਾਈ ਨਾਲ ਘਰ ਦੀ ਸਥਿਤੀ ਬਦਲ ਕੇ ਰੱਖ ਦਿੱਤੀ ਸੀ। ਦੂਜੇ ਪਾਸੇ ਲਹਿਰ ਨੂੰ ਵੱਜੀ ਸੱਟ ਦਾ ਨੁਕਸਾਨ ਵੀ ਪੂਰਾ ਕਰ ਦਿੱਤਾ ਸੀ। ਸਟੱਡੀ ਸਰਕਲਾਂ ਨਾਲ ਨੌਜਵਾਨਾਂ ਦਾ ਗਰੁੱਪ ਤਿਆਰ ਕਰ ਦਿੱਤਾ ਸੀ। ਇਹ ਉਹ ਗਰੁੱਪ ਸੀ ਜਿਸਨੇ ਗ੍ਰਿਫ਼ਤਾਰੀਆਂ ਅਤੇ ਤਸ਼ੱਦਦਾਂ ਦੇ ਦੌਰ ਵਿਚ ਮਾਸਕੋ ਤੋਂ ਪਰਤੇ ਕਾਮਰੇਡਾਂ ਦੀ ਥਾਂ ਲੈ ਕੇ ਉਨ੍ਹਾਂ ਦਾ ਘਾਟਾ ਪੂਰਾ ਕੀਤਾ ਸੀ। ਨਜ਼ਰਬੰਦੀ ਖ਼ਤਮ ਹੁੰਦਿਆਂ ਹੀ ਬੂਝਾ ਸਿੰਘ ਆਪਣੇ ਭਰਾ ਯੁਗੇਸ਼ਰ ਸਿੰਘ ਨੂੰ ਘਰ ਦੀ ਜ਼ੁੰਮੇਵਾਰੀ ਸੰਭਾਲ ਕੇ ਮੁੜ ਪਾਰਟੀ ਕੰਮਾਂ ਵਿਚ ਰੁੱਝ ਗਏ।

# ਲੜਾਈ ਦਾ ਮੈਦਾਨ

ਬੂਝਾ ਸਿੰਘ ਨੇ ਕਿਸਾਨੀ ਫਰੰਟ ਸੰਭਾਲ ਲਿਆ। ਪੰਜਾਬ ਕਿਸਾਨ ਸਭਾ ਦੇ ਕੰਮਾਂ ਵਿਚ ਤੇਜ਼ੀ ਲਿਆਉਣ ਲਈ ਦਿਨ ਰਾਤ ਇੱਕ ਕਰ ਦਿੱਤਾ। ਕਿਰਤੀ ਪਾਰਟੀ ਦੇ ਕੰਮ ਦਾ ਘੇਰਾ ਵਧਾਇਆ। ਦੁਨੀਆਂ ਵਿਚ ਫਾਸ਼ੀਵਾਦ ਦੇ ਰੁਝਾਨ ਦੇ ਵਾਧੇ ਨੇ ਕਮਿਊਨਿਸਟਾਂ ਅਤੇ ਜਮਹੂਰੀਅਤ ਪਸੰਦਾਂ ਨੂੰ ਇੱਕ ਦੂਜੇ ਦੇ ਨੇੜੇ ਕੀਤਾ ਸੀ। ਕਾਂਗਰਸ ਦੇ 1935 ਦੇ ਲਖਨਊ ਸੈਸ਼ਨ ਪਿੱਛੋਂ ਕਿਰਤੀ ਪਾਰਟੀ ਨੇ ਵੀ ਕਾਂਗਰਸ ਪਾਰਟੀ ਦੇ ਸਾਂਝੇ ਫਰੰਟ ਵਿਚ ਸ਼ਾਮਿਲ ਹੋਣ ਬਾਰੇ ਏਜੰਡਾ ਰੱਖਿਆ ਸੀ। ਬਾਬਾ ਗੁਰਮੁਖ ਸਿੰਘ ਲਲਤੋਂ ਦੀ ਧਿਰ, ਜਿਸ ਵਿਚ ਬੂਝਾ ਸਿੰਘ ਵੀ ਸ਼ਾਮਿਲ ਸੀ, ਕਾਂਗਰਸ ਵਿਚ ਜਾਣ ਦੇ ਵਿਰੁੱਧ ਸਨ। ਉਨ੍ਹਾਂ ਦਿਨਾਂ ਵਿਚ ਹੀ ਬੂਝਾ ਸਿੰਘ ਦੀ ਗ੍ਰਿਫ਼ਤਾਰੀ ਹੋ ਗਈ। ਪਾਰਟੀ ਦੀ ਬਹੁ-ਗਿਣਤੀ ਦਾ ਫ਼ੈਸਲਾ ਕਾਂਗਰਸ ਫਰੰਟ ਵਿਚ ਜਾਣ ਦਾ ਸੀ। ਉਸਦਾ ਵੱਡਾ ਕਾਰਨ ਕਿਰਤੀ ਪਾਰਟੀ 'ਤੇ ਪਾਬੰਦੀ ਲੱਗੀ ਹੋਣਾ ਸੀ। ਰਿਹਾਅ ਹੋਣ ਤੋਂ ਬਾਅਦ ਬੂਝਾ ਸਿੰਘ ਨੇ ਪਾਰਟੀ ਫ਼ੈਸਲੇ ਨੂੰ ਮੰਨਦੇ ਹੋਏ ਕਾਂਗਰਸ ਪਾਰਟੀ ਦੇ ਮੈਂਬਰ ਬਣਨ ਲਈ ਫਾਰਮ ਭਰੇ ਸਨ। ਉਮਰ ਭਰ ਲਈ ਖੱਦਰ ਪਹਿਨਣ ਦੀ ਸਹੁੰ ਖਾਧੀ ਸੀ।

ਆਪਣੇ ਪਾਰਟੀ ਸਾਥੀਆਂ ਬਾਬਾ ਅਰੂੜ ਸਿੰਘ, ਡਾ. ਭਾਗ ਸਿੰਘ, ਭਗਤ ਸਿੰਘ ਬਿਲਗਾ, ਮੁਨਸ਼ੀ ਅਹਿਮਦਦੀਨ, ਮੁਬਾਰਕ ਸਾਗਰ, ਮੋਹਣ ਲਾਲ ਅਤੇ ਕਰਤਾਰ ਸਿੰਘ ਗਿੱਲ ਆਦਿ ਨਾਲ ਮਿਲ ਕੇ ਫ਼ਿਰਕਾਪ੍ਰਸਤੀ ਖਿਲਾਫ਼ ਪ੍ਰਚਾਰ 'ਚ ਜੁਟ ਗਏ ਸਨ। ਇਨ੍ਹਾਂ ਨੇ ਕਾਂਗਰਸ ਪਾਰਟੀ ਵਿਚ ਜਾ ਕੇ ਨਵੀਂ ਰੂਹ ਫੂਕ ਦਿੱਤੀ ਸੀ। ਲੋਕਾਂ ਨੂੰ ਇਨਕਲਾਬੀ ਰੰਗ ਚੜ੍ਹ ਗਿਆ ਸੀ ਅਤੇ ਨਵੇਂ ਨਾਅਰੇ ਦਿੱਤੇ ਸਨ। ਪਿੰਡ-ਪਿੰਡ ਕਮੇਟੀਆਂ ਬਣਾਈਆਂ ਸਨ। 1938 ਦੀਆਂ ਕਾਂਗਰਸ ਪਾਰਟੀ ਦੀਆਂ ਚੋਣਾਂ ਲਈ ਕਿਰਤੀ ਲੀਡਰ ਸੂਬੇ ਲਈ ਡੈਲੀਗੇਟ ਚੁਣੇ ਗਏ ਸਨ। ਜ਼ਿਲ੍ਹਾ ਜਲੰਧਰ ਦੇ 21 ਡੈਲੀਗੇਟਾਂ ਵਿਚੋਂ 18 ਡੈਲੀਗੇਟ ਕਿਰਤੀ ਚੁਣੇ ਗਏ ਸਨ। ਇਹ ਬੂਝਾ ਸਿੰਘ ਦੀ ਮਿਹਨਤ ਦਾ ਨਤੀਜਾ ਸੀ। ਵਿਸ਼ਨੂੰ ਦੱਤ ਸ਼ਰਮਾ (ਖਟਕੜ ਕਲਾਂ), ਚੈਨ ਸਿੰਘ ਚੈਨ, ਹਰਬੰਸ ਸਿੰਘ ਕਰਨਾਣਾ, ਗੰਧਰਵ ਸੇਨ ਨੂਰਮਹਿਲ, ਅਜੀਤ ਸਿੰਘ ਗੜ੍ਹਪਧਾਣਾ, ਗੁਰਬਖਸ਼ ਸਿੰਘ ਅੱਟਾ, ਮੁਹੰਮਦ ਅਲੀ ਪਾਸਲਵੀ, ਗੁਰਚਰਨ ਸਿੰਘ ਰੰਧਾਵਾ, ਜਵਾਲਾ ਸਿੰਘ ਸਾਦਕਪੁਰ, ਮਹਿੰਦਰ ਸਿੰਘ ਕਾਲਾ, ਬੇਅੰਤ ਸਿੰਘ ਕੰਗ, ਜਵਾਲਾ ਸਿੰਘ ਬੜਾ ਪਿੰਡ, ਮੁਹੰਮਦ ਅਨਵਰ, ਜਗਜੀਤ ਸਿੰਘ ਜੱਗੀ ਅਤੇ ਅਨੇਕਾਂ ਹੋਰ ਕਿਰਤੀ ਆਗੂ ਇਸ ਸਮੇਂ ਇਸ ਆਗੂ ਦੀ ਹੀ ਦੇਣ ਹਨ।

ਬੂਝਾ ਸਿੰਘ ਹੁਰਾਂ ਦੇ ਕਿਰਤੀ ਗਰੁੱਪ ਨੇ ਕਾਂਗਰਸ ਪਾਰਟੀ ਵਿਚ ਲੀਕ ਖਿੱਚ ਦਿੱਤੀ ਸੀ। ਕਿਰਤੀ ਪਾਰਟੀ ਦੀ ਸਮਝ ਨੂੰ ਵਿਕਸਤ ਕੀਤਾ ਸੀ। ਇਨ੍ਹਾਂ ਦੇ ਧੜੇ ਨੇ ਕੌਮੀ ਪੱਧਰ 'ਤੇ ਸਿਆਸੀ ਕਤਾਰਬੰਦੀ ਕਰ ਦਿੱਤੀ ਸੀ। ਅੰਗਰੇਜ਼ ਹਕੂਮਤ ਦੇ ਖਿਲਾਫ਼ ਸੁਭਾਸ਼ ਚੰਦਰ ਬੋਸ ਦੀ ਰਹਿਨੁਮਾਈ ਹੇਠ ਕਾਂਗਰਸ ਪਾਰਟੀ ਨੂੰ ਨਵੀਂ ਸੇਧ ਦਿੱਤੀ ਸੀ। 'ਕਿਰਤੀ' ਅਖ਼ਬਾਰ 'ਤੇ ਪਾਬੰਦੀ ਲਗਣ ਸਮੇਂ ਇਸਨੂੰ ਮੇਰਠ ਤੋਂ 'ਕਿਰਤੀ ਲਹਿਰ' ਦੇ ਨਾਂ ਹੇਠ ਚਾਲੂ ਕੀਤਾ ਸੀ। ਬੂਝਾ ਸਿੰਘ 'ਕਿਰਤੀ ਲਹਿਰ' (1937-38-39) ਅਤੇ ਆਜ਼ਾਦ ਪ੍ਰੈੱਸ ਮੇਰਠ ਦੇ ਜਨਰਲ ਮੈਨੇਜਰ ਸਨ ਅਤੇ ਕਿਰਤੀ ਕੰਟਰੋਲ ਬੋਰਡ ਦੇ ਮੈਂਬਰ

ਸਨ। 'ਕਿਰਤੀ' 'ਤੇ ਪਾਬੰਦੀ ਦੇ ਬਾਵਜੂਦ ਇਹ ਸਾਰੇ ਪੰਜਾਬ ਵਿਚ ਪਹੁੰਚਾਇਆ ਜਾਂਦਾ ਰਿਹਾ। ਕੰਮ ਭਾਵੇਂ ਕਾਂਗਰਸ ਨਾਲ ਸਾਂਝੇ ਫਰੰਟ ਵਿਚ ਸੀ ਪਰ ਇਨ੍ਹਾਂ ਨੇ ਆਪਣੇ ਗੁਪਤ ਤਾਣੇ ਬਾਣੇ ਨੂੰ ਬਣਾਈ ਰੱਖਿਆ ਹੋਇਆ ਸੀ। ਅਜਿਹਾ ਕੋਈ ਸਮਝੌਤਾ ਨਹੀਂ ਕੀਤਾ ਜਿਸ ਨਾਲ ਮਾਸਕੋ ਵਾਲੀ ਲਾਈਨ ਨੂੰ ਸੱਟ ਵੱਜਦੀ। ਉਸ ਸਮੇਂ ਦਾ ਇੱਕ ਦੁਖਾਂਤ ਸੀ ਕਿ ਸੀ. ਪੀ. ਆਈ. (ਜੋਸ਼ ਧੜਾ) ਕਾਂਗਰਸ ਦੇ ਉਸ ਧੜੇ ਨਾਲ ਖੜ੍ਹਦੀ ਰਹੀ ਜਿਸ ਦੀ ਅਗਵਾਈ ਪੰਜਾਬ ਵਿਚ ਡਾ. ਗੋਪੀ ਚੰਦ ਭਾਰਗਵ ਅਤੇ ਕੁਲ ਹਿੰਦ ਪੱਧਰ 'ਤੇ ਮਹਾਤਮਾ ਗਾਂਧੀ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਕਰਦੇ ਸਨ। ਕਿਰਤੀਆਂ ਨੇ ਕਾਂਗਰਸ ਵਿਚ ਬੈਠੇ ਸੋਸ਼ਲਿਸਟ ਵਿਚਾਰਾਂ ਵਾਲਿਆਂ, ਸੂਬਾ ਪੱਧਰ 'ਤੇ ਡਾ. ਸੱਤਪਾਲ ਅਤੇ ਕੁੱਲ ਹਿੰਦ ਪੱਧਰ 'ਤੇ ਸੁਭਾਸ਼ ਚੰਦਰ ਬੋਸ ਵਾਲੇ ਧੜੇ ਨਾਲ ਸਾਂਝ ਪਾਈ। ਇਨ੍ਹਾਂ ਨੂੰ ਨੌਜਵਾਨ ਭਾਰਤ ਸਭਾ ਅਤੇ ਕਿਰਤੀ ਪਾਰਟੀ ਦੀ ਹਿਮਾਇਤ ਦਿੱਤੀ ਅਤੇ ਲਾਈਨ ਦਿੱਤੀ। ਇਸ ਫਰੰਟ ਨੂੰ ਉਨ੍ਹਾਂ ਦੇ ਬਰਾਬਰ ਹੀ ਨਹੀਂ ਖੜ੍ਹੇ ਕੀਤਾ। ਸਗੋਂ ਇੱਕ ਵਾਰ ਲੀਡਰਸ਼ਿਪ ਵੀ ਖੋਹ ਲਈ।

1937-38 ਦੀਆਂ ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਪਿੱਛੋਂ ਕਿਰਤੀ ਪਾਰਟੀ ਨੇ ਸਿਆਸੀ ਕੈਦੀਆਂ ਦੀ ਰਿਹਾਈ ਲਈ ਮੁਹਿੰਮ ਚਲਾਈ। ਅੰਡੇਮਾਨ ਦੇ ਕੈਦੀਆਂ ਦੀ ਰਿਹਾਈ ਲਈ ਅਸੈਂਬਲੀ ਹਾਲ ਲਾਹੌਰ ਦੇ ਸਾਹਮਣੇ ਭੁੱਖ ਹੜਤਾਲ ਕੀਤੀ। ਅੰਡੇਮਾਨ ਦੇ ਸਿਆਸੀ ਕੈਦੀ ਕਿਰਤੀ ਪਾਰਟੀ ਨਾਲ ਜੁੜੇ ਹੋਏ ਸਨ। ਉਨ੍ਹਾਂ ਦੀ ਰਿਹਾਈ ਲਈ ਲਾਹੌਰ, ਕਲਕੱਤਾ, ਲਖਨਊ ਅਤੇ ਦਿੱਲੀ ਅਸੈਂਬਲੀਆਂ ਦੇ ਸਾਹਮਣੇ ਮੁਜ਼ਾਹਰੇ ਕਰਨ ਦਾ ਫ਼ੈਸਲਾ ਲਿਆ ਗਿਆ। ਬੂਝਾ ਸਿੰਘ, ਸੰਤਾ ਸਿੰਘ ਗੰਡੀਵਿੰਡ, ਭਗਵਾਨ ਸਿੰਘ ਸ਼ੇਖੂਪੁਰਾ, ਬੀ. ਪੀ. ਐਲ. ਬੇਦੀ, ਬਾਬਾ ਸੋਹਣ ਸਿੰਘ ਭਕਨਾ, ਡਾਕਟਰ ਸੱਤਪਾਲ, ਛੰਨੋ ਦੇਵੀ, ਕੇਦਾਰ ਨਾਥ ਸਹਿਗਲ, ਮੁਨਸ਼ੀ ਅਹਿਮਦ ਦੀਨ, ਭਗਤ ਸਿੰਘ ਬਿਲਗਾ, ਮੁਬਾਰਕ ਸਾਗਰ, ਮੋਹਨ ਲਾਲ ਅਤੇ ਅਨੇਕਾਂ ਹੋਰ ਆਗੂਆਂ ਦੀ ਅਗਵਾਈ ਹੇਠ ਅਸੈਂਬਲੀ ਦੇ ਇਜਲਾਸ ਦੇ ਪਹਿਲੇ ਦਿਨ ਮੁਜ਼ਾਹਰਾ ਕੀਤਾ ਗਿਆ। ਭਗਤ ਸਿੰਘ ਬਿਲਗਾ ਅਨੁਸਾਰ ਇਸ ਵਿਚ ਇੱਕ ਲੱਖ ਲੋਕਾਂ ਦਾ ਇਕੱਠ ਸੀ। ਜਿਸ ਦੀ ਖ਼ਬਰ ਸੁਣ ਕੇ ਪੰਡਿਤ ਜਵਾਹਰ ਲਾਲ ਨਹਿਰੂ ਹੈਰਾਨ ਪ੍ਰੇਸ਼ਾਨ ਹੋ ਗਏ ਸਨ। ਉਕਤ ਆਗੂਆਂ ਨੇ ਉਸ ਤੱਕ ਪਹਿਲਾਂ ਪਹੁੰਚ ਕੀਤੀ ਸੀ। ਪੰਡਤ ਨਹਿਰੂ ਨੇ ਕਿਹਾ ਸੀ ਕਿ ਸਾਡੀ ਪਾਰਟੀ ਮੁਜ਼ਾਹਰੇ ਕਰਨ ਦੇ ਹੱਕ ਵਿਚ ਨਹੀਂ ਹੈ।

ਇਸ ਮੁਜ਼ਾਹਰੇ ਦੀ ਅਗਵਾਈ ਕਰਨ ਵਾਲੇ ਆਗੂਆਂ ਵਿਚੋਂ ਬੂਝਾ ਸਿੰਘ ਪ੍ਰਮੁੱਖ ਆਗੂ ਸੀ। ਲਾਹੌਰ ਦੇ ਅਨਾਰਕਲੀ ਬਾਜ਼ਾਰ ਵਿਚ ਪਹੁੰਚਣ ਤੋਂ ਪਹਿਲਾਂ ਇੱਕ ਮੁਸਲਿਮ ਮੁਹੱਲੇ ਵਿਚ ਪੁਲਸ ਵੱਲੋਂ ਜਲੂਸ ਰੋਕ ਦਿੱਤਾ ਗਿਆ ਸੀ। ਗਲੀ ਦੇ ਸਾਹਮਣੇ ਮਸ਼ੀਨਗੰਨ ਬੀੜੀ ਹੋਈ ਸੀ। ਪੁਲੀਸ ਨੇ ਦਹਿਸ਼ਤ ਪਾਉਣ ਦੀ ਕੋਸ਼ਿਸ਼ ਕੀਤੀ। ਫਿਰਕੂ ਰੰਗਤ ਦੇਣ ਦੀ ਵੀ ਕੋਸ਼ਿਸ਼ ਕੀਤੀ। ਪ੍ਰੰਤੂ ਮੁਸਲਿਮ ਭਾਈਚਾਰੇ ਨੇ ਮੁਜ਼ਾਹਰੇ ਨੂੰ ਸਹਿਯੋਗ ਹੀ ਨਹੀਂ ਦਿੱਤਾ ਸਗੋਂ ਖੁਦ ਮੁਜ਼ਾਹਰਾਕਾਰੀਆਂ ਦੀ ਪਾਣੀ ਅਤੇ ਰੋਟੀ ਨਾਲ ਸੇਵਾ ਕਰਨ ਲੱਗ ਪਏ। ਪੁਲੀਸ ਖਿਲਾਫ਼ ਨਾਅਰੇ ਮਾਰਨ ਲੱਗ ਪਏ। ਪੁਲੀਸ ਬੈਰਕਾਂ ਵਿਚ ਭੇਜ ਦਿੱਤੀ ਗਈ। ਜਲੂਸ ਅਨਾਰਕਲੀ ਬਾਜ਼ਾਰ ਵਿਚ ਆ ਗਿਆ। ਲਾਹੌਰ ਦੇ ਕਾਲਜਾਂ ਦੇ ਵਿਦਿਆਰਥੀ ਆ ਸ਼ਾਮਿਲ ਹੋਏ। ਮੁਜ਼ਾਹਰਾਕਾਰੀ ਅਸੈਂਬਲੀ ਦੇ ਸਾਹਮਣੇ ਮਾਰਚ ਕਰ ਰਹੇ ਸਨ। ਇਹ ਮੁਜ਼ਾਹਰਾ ਬੜੀ ਸਫ਼ਲਤਾਪੂਰਵਕ ਸੰਪੰਨ ਹੋਇਆ ਸੀ। ਇਸ

ਮੁਜ਼ਾਹਰੇ ਤੋਂ ਬੂਝਾ ਸਿੰਘ ਅਤੇ ਹੋਰ ਆਗੂਆਂ ਦੀ ਕੰਮ ਕਰਨ ਦੀ ਸਮਰੱਥਾ ਪਤਾ ਲੱਗ ਜਾਂਦੀ ਹੈ। ਪੁਲੀਸ ਨਾਲ ਟੱਕਰ ਲੈਣ ਅਤੇ ਹਕੂਮਤ ਖਿਲਾਫ਼ ਲੋਕਾਂ ਨੂੰ ਜੱਥੇਬੰਦ ਕਰਨ ਦੀ ਤਾਕਤ ਦਾ ਅਹਿਸਾਸ ਹੋ ਜਾਂਦਾ ਹੈ। ਬੰਗਾਲ ਦੇ ਇਨਕਲਾਬੀਆਂ ਨੇ ਕਲਕੱਤੇ ਅਤੇ ਕਾਕੋਰੀ ਕੇਸ ਦੇ ਆਗੂਆਂ ਨੇ ਯੂ. ਪੀ. ਸੂਬੇ ਵਿਚੋਂ ਲੋਕ ਇੱਕਠੇ ਕਰਕੇ ਲਖਨਊ ਅਸੈਂਬਲੀ ਮੂਹਰੇ ਹਕੂਮਤ ਨੂੰ ਹਿਲਾ ਦੇਣ ਵਾਲੇ ਮੁਜ਼ਾਹਰੇ ਕੀਤੇ ਸਨ।

ਬੰਗਾਲ, ਯੂ. ਪੀ. ਅਤੇ ਪੰਜਾਬ ਦੇ ਆਗੂਆਂ ਨੇ ਰਲ ਕੇ ਦਿੱਲੀ ਅਸੈਂਬਲੀ ਮੂਹਰੇ ਬੇਮਿਸਾਲ ਮੁਜ਼ਾਹਰਾ ਕੀਤਾ ਸੀ। ਇਸ ਨਾਲ ਸੂਬਿਆਂ ਦੀਆਂ ਅਤੇ ਕੇਂਦਰ ਦੀਆਂ ਸਰਕਾਰਾਂ ਹਿੱਲ ਗਈਆਂ ਸਨ। ਕਾਂਗਰਸ ਦੇ 1938 ਦੇ ਸਲਾਨਾ ਇਜਲਾਸ (ਹਰੀਪੁਰ-ਗੁਜਰਾਤ) ਵਿਚ ਕਿਰਤੀ ਪਾਰਟੀ, ਸੀ. ਪੀ. ਆਈ., ਨੌਜਵਾਨ ਭਾਰਤ ਸਭਾ ਅਤੇ ਸੋਸ਼ਲਿਸਟਾਂ ਨੇ ਮਤਾ ਲਿਆਂਦਾ ਕਿ ਸਿਆਸੀ ਕੈਦੀਆਂ ਨੂੰ ਰਿਹਾਅ ਕਰਵਾਓ ਜਾਂ ਕੁਰਸੀ ਛੱਡੋ। ਇਸ ਮੁੱਦੇ 'ਤੇ ਖੱਪ ਪਈ ਸੀ। ਕੇਂਦਰੀ ਸਰਕਾਰ ਨੂੰ ਝੁਕਣਾ ਪਿਆ ਸੀ। ਅੰਡੇਮਾਨ ਤੋਂ ਸਿਆਸੀ ਕੈਦੀ ਆਪਣੇ-ਆਪਣੇ ਸੂਬਿਆਂ ਦੀਆਂ ਜੇਲ੍ਹਾਂ ਵਿਚ ਭੇਜੇ ਸਨ। ਰਿਹਾਅ ਨਹੀਂ ਕੀਤੇ ਸਨ। ਹਜ਼ਾਰਾ ਸਿੰਘ, ਧਨਵੰਤਰੀ ਅਤੇ ਕਾਕੋਰੀ ਕੇਸ ਦੇ ਸਾਥੀ ਰਿਹਾਅ ਕਰ ਦਿੱਤੇ ਸਨ। ਕੈਦੀ ਛੁਡਾਊ ਕਮੇਟੀ ਦੀ ਇਹ ਭਾਰੀ ਜਿੱਤ ਸੀ। ਇਸ ਸਾਰੀ ਮੁਹਿੰਮ ਨੂੰ ਬੂਝਾ ਸਿੰਘ ਸਮੇਤ ਕਿਰਤੀ ਪਾਰਟੀ ਦੀ ਲੀਡਰਸ਼ਿਪ ਨੇ ਜੱਥੇਬੰਦ ਕੀਤਾ ਸੀ।

1938 ਵਿਚ ਕਿਰਤੀ ਪਾਰਟੀ ਨੇ ਲਾਇਲਪੁਰ ਦੀਆਂ ਤਿੰਨ ਕਾਨਫਰੰਸਾਂ ਕੀਤੀਆਂ ਸਨ। ਜੁਲਾਈ 1938 ਵਿਚ ਲਾਇਲਪੁਰ ਜ਼ਿਲ੍ਹੇ ਦੇ 15000 ਕਿਸਾਨਾਂ ਨੇ ਮੋਘੇ ਬੰਦ ਕਰਕੇ ਸ਼ਹਿਰ ਵਿਚ ਮੁਜ਼ਾਹਰਾ ਕਰਨ ਉਪਰੰਤ ਕਾਨਫਰੰਸ ਕੀਤੀ ਸੀ। ਇਹ ਤਿੰਨੋਂ ਕਾਨਫਰੰਸਾਂ ਇਤਿਹਾਸਕ ਮਹੱਤਤਾ ਵਾਲੀਆਂ ਹਨ। ਜਿਨ੍ਹਾਂ ਦੀ ਅਗਵਾਈ ਬੂਝਾ ਸਿੰਘ ਦੇ ਹੱਥ ਵਿਚ ਸੀ। ਦੁਆਬੇ ਵਿਚ ਨਿਕਲੀ ਬਿਸਤ ਦੁਆਬ ਨਹਿਰ ਵੀ ਇਨ੍ਹਾਂ ਦੀ ਦੇਣ ਹੈ। ਇਨ੍ਹਾਂ ਕਿਰਤੀ ਆਗੂਆਂ ਨੇ 1935 ਤੋਂ 1938 ਤੱਕ 'ਦੁਆਬੇ ਮੇਂ ਨਹਿਰ ਨਿਕਾਲੋ' ਦੀ ਮੁਹਿੰਮ ਛੇੜੀ ਸੀ। ਲਾਹੌਰ ਦਾ ਕਿਸਾਨ ਮੋਰਚਾ (23 ਮਾਰਚ ਤੋਂ 4 ਸਤੰਬਰ 1939) ਵੀ ਇਨ੍ਹਾਂ ਆਗੂਆਂ ਦੀ ਦੇਣ ਹੈ। ਦੂਜੇ ਸੰਸਾਰ ਯੁੱਧ ਵਿਰੁੱਧ ਮੁਹਿੰਮ ਛੇੜੀ। ਉਸ ਜੰਗ ਨੂੰ ਸਾਮਰਾਜੀ ਜੰਗ ਦਾ ਨਾਂ ਦਿੱਤਾ।

ਬੂਝਾ ਸਿੰਘ ਨੇ ਨਜ਼ਰਬੰਦੀ ਤੋਂ ਬਾਅਦ ਗੁਪਤਵਾਸ ਹੋਕੇ ਖੁਫ਼ੀਆ ਕੰਮ ਢੰਗ ਅਪਣਾ ਲਿਆ ਸੀ। ਉਸਨੇ ਵੱਡੇ-ਵੱਡੇ ਜਨਤਕ ਉਭਾਰ ਜਥੇਬੰਦ ਕੀਤੇ। ਕਿਸਾਨ ਕਾਨਫਰੰਸਾਂ ਅਤੇ ਮੁਜ਼ਾਹਰਿਆਂ ਦੀ ਅਗਵਾਈ ਕੀਤੀ ਪਰ ਪੁਲਿਸ ਦੇ ਹੱਥ ਨਾ ਆਇਆ। ਪੂਰੀ ਤਨਦੇਹੀ ਨਾਲ ਕੁਲਵਕਤੀ ਵਜੋਂ ਕੰਮ ਕੀਤਾ। ਅਨੇਕਾਂ ਆਗੂ ਅਤੇ ਵਰਕਰ ਤਿਆਰ ਕੀਤੇ। ਇਨ੍ਹਾਂ ਦੀ ਇੱਕ ਵੱਡੀ ਟੀਮ ਸੀ। ਜਿਸਨੇ ਪੰਜਾਬ ਦੇ ਲੋਕਾਂ ਵਿਚ ਕਮਿਊਨਿਜ਼ਮ ਦੇ ਬੀਅ ਬੀਜੇ। ਇੱਕ ਲਹਿਰ ਖੜ੍ਹੀ ਕੀਤੀ। ਲੋਕਾਂ ਨੂੰ ਇੱਕ ਵਿਚਾਰ ਦਿੱਤਾ। ਉਹ ਵਿਚਾਰ ਅੱਜ ਵੀ ਜੀਉਂਦਾ ਹੈ। ਰਾਜ ਸੱਤਾ ਨਾਲ ਟੱਕਰ ਲੈਣ, ਇੱਕ ਕਮਿਊਨਿਸਟ ਵਜੋਂ ਹੀ ਸਾਰਾ ਜੀਵਨ ਗੁਜ਼ਾਰ ਦੇਣਾ ਅਤੇ ਸਮਝੌਤਾਵਾਦੀ ਨਾ ਹੋਣ ਵਰਗੇ ਗੁਣ ਕਮਿਊਨਿਸਟ ਕਾਰਕੁਨਾਂ ਨੂੰ ਦਿੱਤੇ।

# ਬੋਸ-ਰੂਸ ਮਿਲਾਪ ਦੇ ਯਤਨ

ਫੱਤੇਵਾਲ (ਜ਼ਿਲ੍ਹਾ ਅੰਮ੍ਰਿਤਸਰ) ਕਤਲ ਕੇਸ ਵਿਚ ਅੱਛਰ ਸਿੰਘ ਛੀਨਾ ਨੂੰ ਗ੍ਰਿਫ਼ਤਾਰ ਕਰਨ ਲਈ ਪੁਲੀਸ ਤਰਲੋਮੱਛੀ ਹੋਈ ਫ਼ਿਰਦੀ ਸੀ। ਪਿੰਡ ਚੱਕ ਮਾਈਦਾਸ ਤੋਂ ਬੂਝਾ ਸਿੰਘ ਦੇ ਸ਼ਰੀਕੇ ਵਿਚੋਂ ਲੱਗਦੇ ਭਰਾਵਾਂ ਦੀ ਜਮਸ਼ੇਦਪੁਰ (ਬਿਹਾਰ) ਸੋਡਾ ਵਾਟਰ ਦੀ ਫ਼ੈਕਟਰੀ ਸੀ। ਬੂਝਾ ਸਿੰਘ ਨੇ ਪਾਰਟੀ ਨਾਲ ਸਲਾਹ ਕਰਕੇ ਕਾਮਰੇਡ ਛੀਨਾ ਨੂੰ ਉਥੇ ਪਹੁੰਚਾ ਦਿੱਤਾ ਸੀ। ਇਸ ਤੋਂ ਬਾਅਦ ਹੀ ਜਮਸ਼ੇਦਪੁਰ ਅਤੇ ਟਾਟਾ ਨਗਰ ਨਾਲ ਕਿਰਤੀ ਪਾਰਟੀ ਦਾ ਸੰਪਰਕ ਜੁੜਿਆ। ਟਾਟਾ ਨਗਰ (ਬਿਹਾਰ) ਇਸਪਾਤ ਦੀਆਂ ਫ਼ੈਕਟਰੀਆਂ ਸਨ। ਕਿਰਤੀ ਪਾਰਟੀ ਇਨ੍ਹਾਂ ਫ਼ੈਕਟਰੀਆਂ ਦੇ ਮਜ਼ਦੂਰਾਂ ਨੂੰ ਜੱਥੇਬੰਦ ਕਰਨਾ ਚਾਹੁੰਦੀ ਸੀ। 1939 ਦੇ ਸ਼ੁਰੂ ਵਿਚ ਚੱਕ ਮਾਈਦਾਸ ਵਿਖੇ ਕਿਰਤੀ ਪਾਰਟੀ ਦਾ ਸੂਬੇ ਦਾ ਗੁਪਤ ਇਜਲਾਸ ਹੋਇਆ ਸੀ। ਇਸ ਇਜਲਾਸ ਵਿਚ ਹਜ਼ਾਰਾ ਸਿੰਘ* ਨੇ ਟਾਟਾ ਨਗਰ ਦੇ ਮਜ਼ਦੂਰਾਂ ਵਿਚ ਕੰਮ ਕਰਨ ਦੀ ਡਿਊਟੀ ਲਈ ਸੀ। ਉਸਨੇ ਅਪ੍ਰੈਲ 1939 ਵਿਚ ਡਿਊਟੀ ਸੰਭਾਲੀ ਸੀ। ਤਿੰਨ ਮਹੀਨੇ ਦੀ ਸਖ਼ਤ ਮਿਹਨਤ ਪਿੱਛੋਂ ਮਜ਼ਦੂਰਾਂ ਦੀ ਜੱਥੇਬੰਦੀ ਕਾਇਮ ਕਰ ਲਈ ਸੀ। ਮਾਲਕਾਂ ਪੱਖੀ ਯੂਨੀਅਨ ਦੇ ਸਮਾਨਾਂਤਰ ਯੂਨੀਅਨ ਖੜ੍ਹੀ ਕਰ ਲਈ ਸੀ। ਮੰਗਾਂ ਨਾ ਮੰਨਣ ਤੇ ਹੜਤਾਲ ਕਰਵਾ ਦਿੱਤੀ ਸੀ। ਕਾਰਖਾਨਾ ਬੰਦ ਹੁੰਦਾ ਦੇਖ ਮਾਲਕਾਂ ਨੇ ਟਰੱਕਾਂ ਰਾਹੀਂ ਹੋਰ ਮਜ਼ਦੂਰ ਲੈ ਆਂਦੇ ਸਨ। ਇਸ ਨਾਲ ਟਕਰਾਅ ਪੈਦਾ ਹੋ ਗਿਆ ਸੀ। ਮਾਲਕ ਦੇ ਗੁੰਡਿਆਂ ਨੇ ਹਜ਼ਾਰਾ ਸਿੰਘ ਨੂੰ ਟਰੱਕ ਮੋਹਰੇ ਸੁੱਟ ਕੇ ਕੁਚਲ ਦਿੱਤਾ ਸੀ। ਇਸ ਸ਼ਹੀਦ ਦੀ ਕੁਰਬਾਨੀ ਮਜ਼ਦੂਰ ਇਨਕਲਾਬ ਲਈ ਮੀਲ ਪੱਥਰ ਬਣੀ ਹੋਈ ਹੈ। ਹਜ਼ਾਰਾ ਸਿੰਘ ਦੀ ਕੁਰਬਾਨੀ ਨੂੰ ਯਾਦ ਰੱਖਦੇ ਹੋਏ ਨੈਣਾ ਸਿੰਘ ਧੂਤ, ਕਰਤਾਰ ਸਿੰਘ ਸਰੀਂਹ, ਹਰਦੇਵ ਰਾਏ ਅਬਦੁੱਲਾ (ਬਿਹਾਰ), ਦਿਆ ਸਿੰਘ (ਬਿਹਾਰ), ਬੂਝਾ ਸਿੰਘ, ਗੁਰਚਰਨ ਸਿੰਘ ਰੰਧਾਵਾ ਅਤੇ ਗੰਧਰਵ ਸੈਨ ਮਜ਼ਦੂਰਾਂ ਨੂੰ ਜੱਥੇਬੰਦ ਕਰਦੇ ਰਹੇ। ਪਰ ਇੱਕ ਤੋਂ ਬਾਅਦ ਇੱਕ ਗ੍ਰਿਫ਼ਤਾਰ ਹੋ ਜਾਂਦੇ ਰਹੇ। ਪੰਜਾਬੀ ਗ਼ੈਰ-ਇਲਾਕੇ ਵਿਚ ਝੱਟ ਪਛਾਣੇ ਜਾਂਦੇ ਸਨ।

1938 ਦੇ ਸ਼ੁਰੂ ਵਿਚ ਕਾਂਗਰਸ ਪਾਰਟੀ ਦੀਆਂ ਚੋਣਾਂ ਹੋਈਆਂ। ਸੂਬਾ ਪੰਜਾਬ ਕਾਂਗਰਸ ਦੀ ਪ੍ਰਧਾਨਗੀ ਲਈ ਡਾਕਟਰ ਸੱਤਪਾਲ ਅਤੇ ਡਾ. ਗੋਪੀ ਚੰਦ ਭਾਰਗਵ ਉਮੀਦਵਾਰ ਸਨ। ਡਾ. ਸੱਤਪਾਲ ਧੜੇ ਦੀ ਹਮਾਇਤ ਕਿਰਤੀ ਪਾਰਟੀ, ਸੋਸ਼ਲਿਸਟ ਅਤੇ ਨੌਜਵਾਨ ਭਾਰਤ ਸਭਾ ਕਰ ਰਹੇ ਸਨ। ਡਾ. ਗੋਪੀ ਚੰਦ ਧੜੇ ਦੀ ਹਿਮਾਇਤ ਅਕਾਲੀ, ਸੀ. ਪੀ. ਆਈ. (ਜੋਸ਼ ਗਰੁੱਪ) ਕਰ ਰਹੇ ਸਨ। ਡਾਕਟਰ ਸੱਤਪਾਲ ਨੇ ਸੂਬੇ ਦੀ ਪ੍ਰਧਾਨਗੀ ਦੀ ਚੋਣ ਜਿੱਤ ਲਈ ਸੀ। ਇਨ੍ਹਾਂ ਚੋਣਾਂ ਵਿਚ ਕਿਰਤੀ ਪਾਰਟੀ ਭਾਰੂ ਹੋ ਗਈ ਸੀ। ਬੂਝਾ ਸਿੰਘ ਦਾ ਇਸ ਚੋਣ ਮੁਕਾਬਲੇ ਵਿਚ ਮਹੱਤਵਪੂਰਨ ਰੋਲ ਰਿਹਾ ਸੀ। ਇਨ੍ਹਾਂ ਨੇ ਆਪਣੇ ਆਪ ਨੂੰ ਸੂਬੇ ਤੱਕ ਹੀ ਸੀਮਤ ਨਹੀਂ ਰੱਖਿਆ ਸਗੋਂ ਕਾਂਗਰਸੀ ਆਗੂਆਂ ਦੀ ਸਿਆਸੀ ਲਾਈਨ ਨੂੰ ਰੱਦ ਕਰਵਾ ਕੇ ਕਿਰਤੀ ਪਾਰਟੀ ਦਾ ਪ੍ਰੋਗਰਾਮ

---

** ਹਜ਼ਾਰਾ ਸਿੰਘ ਭਲਾਣ ਦਾ ਗਰੀਬ ਮੁਜਾਰਾ ਸੀ। ਕਿਰਤੀ ਪਾਰਟੀ ਵਿਚ ਸਰਗਰਮੀ ਕਾਰਨ ਕਾਲੇ ਪਾਣੀ ਜੇਲ੍ਹ ਤੋਂ ਮਦਰਾਸ ਜੇਲ੍ਹ ਵਿਚ ਬੰਦ ਸਨ। ਸਿਆਸੀ ਕੈਦੀਆਂ ਦੀ ਰਿਹਾਈ ਦੀ ਮੁਹਿੰਮ ਵੇਲੇ ਰਿਹਾਅ ਹੋਏ ਸਨ। ਪੰਜਾਬ ਦੀ ਹਕੂਮਤ ਨੇ ਉਨ੍ਹਾਂ ਦੇ ਪੰਜਾਬ ਦਾਖ਼ਲੇ 'ਤੇ ਪਾਬੰਦੀ ਲਾ ਦਿੱਤੀ ਸੀ।*

ਲਾਗੂ ਕਰਨ ਲਈ ਕੁੱਲ ਹਿੰਦ ਪੱਧਰ 'ਤੇ ਵੀ ਸਰਗਰਮੀ ਕੀਤੀ। ਇਸੇ ਸਰਗਰਮੀ ਦੇ ਨਤੀਜੇ ਕਾਰਨ ਇਨ੍ਹਾਂ ਨੇ ਮਹਾਤਮਾ ਗਾਂਧੀ ਅਤੇ ਪੰਡਤ ਜਵਾਹਰ ਲਾਲ ਨਹਿਰੂ ਵਰਗੇ ਅੰਗਰੇਜ਼ ਪ੍ਰਸਤ ਆਗੂਆਂ ਕੋਲੋਂ ਕਾਂਗਰਸ ਪਾਰਟੀ ਦੀ ਸਰਦਾਰੀ ਖੋਹ ਲਈ। ਤ੍ਰਿਪੁਰਾ ਕਾਂਗਰਸ ਸੈਸ਼ਨ 1939 ਵਿਚ ਕਾਂਗਰਸ ਪਾਰਟੀ ਦਾ ਕੌਮੀ ਪ੍ਰਧਾਨ ਸੁਭਾਸ਼ ਚੰਦਰ ਬੋਸ ਚੁਣਿਆ ਗਿਆ। ਇਸ ਸੈਸ਼ਨ ਦੌਰਾਨ ਹੀ ਕਿਰਤੀ ਪਾਰਟੀ ਦੀ ਉੱਚ ਲੀਡਰਸ਼ਿਪ ਜਿਸ ਵਿਚ ਰਾਮ ਕਿਸ਼ਨ ਬੀ. ਏ. ਨੈਸ਼ਨਲ, ਬੂਝਾ ਸਿੰਘ, ਡਾ. ਭਾਗ ਸਿੰਘ ਅਤੇ ਅੱਛਰ ਸਿੰਘ ਛੀਨਾ ਸ਼ਾਮਲ ਸਨ, ਸੁਭਾਸ਼ ਚੰਦਰ ਬੋਸ ਨਾਲ ਗੁਪਤ ਮੀਟਿੰਗ ਕੀਤੀ। ਕਿਰਤੀ ਪਾਰਟੀ ਸਮਝਦੀ ਸੀ ਕਿ ਰਾਸ਼ਟਰੀ ਪੱਧਰ 'ਤੇ ਸੁਭਾਸ਼ ਚੰਦਰ ਬੋਸ ਇੱਕ ਯੋਗ ਆਗੂ ਹੈ। ਉਸਨੂੰ ਸੋਵੀਅਤ ਸੰਘ ਰੂਸ ਦੇ ਕਮਿਊਨਿਸਟ ਆਗੂਆਂ ਨਾਲ ਮਿਲਾਇਆ ਜਾਏ ਅਤੇ ਆਜ਼ਾਦੀ ਦੀ ਜੰਗ ਤੇਜ਼ ਕੀਤੀ ਜਾਵੇ। ਉਨ੍ਹਾਂ ਦਾ ਮੰਨਣਾ ਸੀ ਕਿ ਇੱਕ ਕਮਿਊਨਿਸਟ ਮੁਲਕ ਦੀ ਮਦਦ ਨਾਲ ਹਿੰਦੁਸਤਾਨ 'ਤੇ ਕਬਜ਼ਾ ਕੀਤਾ ਜਾ ਸਕਦਾ ਹੈ। ਕਿਰਤੀ ਆਗੂਆਂ ਨੇ ਇਹ ਤਜਵੀਜ਼ ਸੁਭਾਸ਼ ਚੰਦਰ ਬੋਸ ਦੇ ਸਾਹਮਣੇ ਰੱਖ ਦਿੱਤੀ ਸੀ। ਸੁਭਾਸ਼ ਚੰਦਰ ਬੋਸ ਨੇ ਹਾਮੀ ਭਰੀ ਸੀ ਅਤੇ ਰੂਸੀ ਕਮਿਊਨਿਸਟ ਆਗੂਆਂ ਨਾਲ ਮੀਟਿੰਗ ਕਰਾਉਣ ਲਈ ਕਿਹਾ ਸੀ।

ਕਾਂਗਰਸ ਪਾਰਟੀ ਦੇ ਆਗੂਆਂ ਨੂੰ ਆਪਣੀ ਹਾਰ ਮਨਜ਼ੂਰ ਨਹੀਂ ਸੀ। ਉਹ ਕਿਰਤੀ ਪਾਰਟੀ ਦੇ ਆਗੂਆਂ ਨੂੰ ਸ਼ੱਕ ਨਾਲ ਦੇਖਦੇ ਸਨ। ਉਹ ਅੰਦਰੋਂ ਸੋਵੀਅਤ ਸੰਘ ਦੇ ਇਨਕਲਾਬੀ ਮਾਡਲ ਦੇ ਵਿਰੁੱਧ ਸਨ। ਸਿਰਫ਼ ਕੁਰਸੀ ਹਥਿਆਉਣ ਲਈ ਯੁੱਧ ਕਰ ਰਹੇ ਸਨ। ਕਾਂਗਰਸ ਪਾਰਟੀ ਜਾਗੀਰਦਾਰ ਅਤੇ ਸਰਮਾਏਦਾਰ ਜਮਾਤ ਦੀ ਅਗਵਾਈ ਕਰਦੀ ਸੀ। ਉਨ੍ਹਾਂ ਨੂੰ ਸੁਭਾਸ਼ ਚੰਦਰ ਬੋਸ, ਕਿਰਤੀ ਪਾਰਟੀ ਅਤੇ ਸੋਵੀਅਤ ਸੰਘ ਦੇ ਸਬੰਧਾਂ ਦੀ ਜਾਣਕਾਰੀ ਸੀ। ਉਨ੍ਹਾਂ ਨੇ ਕਿਰਤੀ ਪਾਰਟੀ ਨੂੰ ਪਹਿਲਾ ਝਟਕਾ 1939 ਵਿਚ ਪੰਜਾਬ ਦੀ ਸੂਬਾ ਕਮੇਟੀ ਨੂੰ ਤੋੜ ਕੇ ਦਿੱਤਾ। ਉਨ੍ਹਾਂ ਨੇ ਆਪਣੀ ਹਾਰ ਸਵੀਕਾਰ ਹੀ ਨਾ ਕੀਤੀ। ਪਾਰਟੀ ਵਿਚ ਅਜਿਹੇ ਹਲਾਤ ਪੈਦਾ ਕਰ ਦਿੱਤੇ ਜਿਸ ਕਾਰਨ ਸੁਭਾਸ਼ ਚੰਦਰ ਬੋਸ ਨੂੰ ਕਾਂਗਰਸ ਦੀ ਕੁਲ ਹਿੰਦ ਦੀ ਪ੍ਰਧਾਨਗੀ ਤੋਂ ਅਸਤੀਫ਼ਾ ਦੇਣਾ ਪੈ ਗਿਆ। ਬੋਸ ਜੀ ਨੂੰ ਨਵੀਂ ਪਾਰਟੀ 'ਫਾਰਵਰਡ ਬਲਾਕ' ਬਣਾਉਣੀ ਪੈ ਗਈ। ਮਾਰਚ 1940 ਵਿਚ ਕਾਂਗਰਸ ਦੇ ਰਾਮਗੜ੍ਹ ਸਰਬ-ਹਿੰਦ ਸਮਾਗਮ ਦੌਰਾਨ ਹੀ ਸੁਭਾਸ਼ ਚੰਦਰ ਬੋਸ ਨੇ ਅਸਤੀਫ਼ਾ ਦਿੱਤਾ ਸੀ। ਇਸ ਸਮਾਗਮ ਦੌਰਾਨ ਹੀ ਸੁਭਾਸ਼ ਚੰਦਰ ਬੋਸ ਨੇ ਕਿਰਤੀ ਪਾਰਟੀ ਦੇ ਆਗੂਆਂ ਨਾਲ ਵੱਖਰੀ ਲੁਕਵੀਂ ਮੀਟਿੰਗ ਕੀਤੀ ਸੀ। ਚਰਚਾ ਹੋਈ ਸੀ ਕਿ ਅੰਗਰੇਜ਼ ਹਥਿਆਰਾਂ ਬਗੈਰ ਦੇਸ਼ ਵਿਚੋਂ ਨਿਕਲਣੇ ਨਹੀਂ। ਬਾਹਰ ਦੀ ਮਦਦ ਵਧੇਰੇ ਕਾਰਗਰ ਹੋਏਗੀ। ਰੂਸ ਦੀ ਮਦਦ ਲੈਣ ਦਾ ਫ਼ੈਸਲਾ ਹੋਇਆ।

ਕਿਰਤੀ ਪਾਰਟੀ ਨੇ ਅਪ੍ਰੈਲ 1940 ਵਿਚ ਸੁਭਾਸ਼ ਚੰਦਰ ਬੋਸ ਨੂੰ ਅਫ਼ਗਾਨਿਸਤਾਨ ਰਾਹੀਂ ਰੂਸ ਭੇਜਣ ਦਾ ਫ਼ੈਸਲਾ ਲਿਆ। ਰਾਮ ਕਿਸ਼ਨ ਬੀ. ਏ. ਨੈਸ਼ਨਲ, ਅੱਛਰ ਸਿੰਘ ਛੀਨਾ ਅਤੇ ਸੁਭਾਸ਼ ਚੰਦਰ ਬੋਸ ਦਾ 7 ਜੂਨ 1940 ਨੂੰ ਜਾਣ ਦਾ ਪ੍ਰੋਗਰਾਮ ਤੈਅ ਹੋਇਆ। ਬੋਸ ਜੀ ਮਿੱਥੀ ਤਰੀਕ ਤੇ ਸਮੇਂ ਮੁਤਾਬਕ ਨਹੀਂ ਪੁੱਜੇ। ਇਹ ਦੋਨੋਂ ਆਗੂ ਭਗਤ ਰਾਮ ਤਲਵਾੜ ਦੀ ਡਿਊਟੀ ਲਾ ਕੇ ਕਾਬਲ ਨੂੰ ਤੁਰ ਪਏ। ਉਨ੍ਹਾਂ ਨੇ ਫ਼ੈਸਲਾ ਕੀਤਾ ਕਿ ਤਲਵਾੜ ਸਾਹਿਬ ਬੋਸ ਨੂੰ ਕਾਬਲ ਤੱਕ ਲੈ ਆਉਣ। ਉਦੋਂ ਤੱਕ ਉਹ ਦੋਨੋਂ ਰੂਸ ਚਲੇ ਜਾਣਗੇ ਅਤੇ ਲੀਡਰਸ਼ਿਪ ਨਾਲ ਗੱਲ ਕਰਕੇ ਆ

ਜਾਣਗੇ। ਉਹ ਦੋਨੋਂ ਪੈਦਲ ਤੁਰ ਕੇ ਇੱਕ ਮਹੀਨੇ ਵਿਚ ਆਮੂ ਦਰਿਆ ਤੱਕ ਪੁੱਜੇ। ਇਸ ਦਰਿਆ ਦੇ ਇੱਕ ਪਾਸੇ ਅਫ਼ਗਾਨ ਸਰਹੱਦੀ ਗਾਰਡ ਪਹਿਰਾ ਦੇ ਰਹੇ ਸਨ। ਦੂਜੇ ਕੰਢੇ 'ਤੇ ਰੂਸ ਦੀ ਫ਼ੌਜ ਸੀ। ਦੋਨਾਂ ਨੇ ਰਾਤ ਸਮੇਂ ਦਰਿਆ ਪਾਰ ਕਰਨ ਦਾ ਯਤਨ ਕੀਤਾ। ਜਿਸ ਵਿਚ ਕਾਮਰੇਡ ਰਾਮ ਕਿਸ਼ਨ ਬੀ. ਏ. ਨੈਸ਼ਨਲ ਦਰਿਆ ਵਿਚ ਡੁੱਬ ਕੇ ਸ਼ਹੀਦ ਹੋ ਗਿਆ। ਕਾਮਰੇਡ ਛੀਨਾ ਰੂਸ ਅੰਦਰ ਦਾਖ਼ਲ ਹੋ ਗਿਆ।

ਉੱਧਰ ਸੁਭਾਸ਼ ਚੰਦਰ ਬੋਸ ਨੂੰ ਹੌਲਵੈਲ ਐਜੀਟੇਸ਼ਨ ਵਿਚ ਜੇਲ੍ਹ ਜਾਣਾ ਪੈ ਗਿਆ ਸੀ। ਜਿਸ ਕਾਰਨ ਉਹ ਮਿਥੀ ਤਰੀਕ 'ਤੇ ਪੁੱਜ ਨਹੀਂ ਸਕਿਆ ਸੀ। ਜੇਲ੍ਹ ਅੰਦਰ ਭੁੱਖ ਹੜਤਾਲ ਕਰ ਦਿੱਤੀ। ਸਿਹਤ ਵਿਗੜਦੀ ਦੇਖ ਸਰਕਾਰ ਨੇ ਉਸਨੂੰ ਪੈਰੋਲ 'ਤੇ ਭੇਜ ਦਿੱਤਾ। ਸੁਭਾਸ਼ ਚੰਦਰ ਬੋਸ ਦੇ ਚਾਰ ਨਜ਼ਦੀਕੀਆਂ ਵਿਚੋਂ ਰਾਮ ਕਿਸ਼ਨ ਬੀ. ਏ. ਨੈਸ਼ਨਲ ਸ਼ਹੀਦ ਹੋ ਗਿਆ ਸੀ। ਅੱਛਰ ਸਿੰਘ ਛੀਨਾ ਰੂਸ ਪੁੱਜ ਗਿਆ ਸੀ। ਕਿਰਤੀ ਪਾਰਟੀ ਨੇ ਬੋਸ ਨਾਲ ਦੁਬਾਰਾ ਸੰਪਰਕ ਜੋੜਨ ਲਈ ਉਸਦੇ ਸਾਥੀ ਬੂਝਾ ਸਿੰਘ ਦੀ ਡਿਊਟੀ ਲਗਾਈ। ਬੂਝਾ ਸਿੰਘ ਅਤੇ ਦਸੌਂਧਾ ਸਿੰਘ ਸੁਭਾਸ਼ ਚੰਦਰ ਬੋਸ ਨੂੰ ਮਿਲਣ ਲਈ ਕਲਕੱਤੇ ਨੂੰ ਚੱਲ ਪਏ। ਟਾਟਾ ਨਗਰ ਵਿਖੇ ਹਜ਼ਾਰਾ ਸਿੰਘ ਦੀ ਸ਼ਹਾਦਤ ਤੋਂ ਬਾਅਦ ਨੈਣਾ ਸਿੰਘ ਧੂਤ ਨੂੰ ਭੇਜਿਆ ਸੀ। ਉਸਦੀ ਵੀ ਗ੍ਰਿਫ਼ਤਾਰੀ ਹੋ ਗਈ ਸੀ। ਕਰਤਾਰ ਸਿੰਘ ਸਰੀਂਹ, ਹਰਦੇਵ ਰਾਏ, ਦਇਆ ਸਿੰਘ ਅਤੇ ਅਬਦੁੱਲਾ (ਬਿਹਾਰ) ਦੀ ਡਿਊਟੀ ਲੱਗੀ। ਉਹ ਵੀ ਗ੍ਰਿਫ਼ਤਾਰ ਹੋ ਗਏ ਸਨ। ਪਾਰਟੀ ਨੇ ਫ਼ੈਸਲਾ ਕਰਕੇ ਹਰਬੰਸ ਸਿੰਘ ਕਰਨਾਣਾ ਦੀ ਟਾਟਾ ਨਗਰ ਵਿਖੇ ਡਿਊਟੀ ਲਾ ਕੇ ਭੇਜ ਦਿੱਤਾ।

ਬੂਝਾ ਸਿੰਘ, ਦਸੌਂਧਾ ਸਿੰਘ ਅਤੇ ਹਰਬੰਸ ਸਿੰਘ ਕਰਨਾਣਾ ਇੱਕੱਠੇ ਪੰਜਾਬ ਤੋਂ ਗਏ। ਟਾਟਾ ਨਗਰ ਕਰਨਾਣਾ ਲਈ ਨਵਾਂ ਸੀ। ਇਨ੍ਹਾਂ ਆਪਸ ਵਿਚ ਸਲਾਹ ਕੀਤੀ। ਬੂਝਾ ਸਿੰਘ ਨੇ ਹਰਬੰਸ ਸਿੰਘ ਕਰਨਾਣਾ ਨੂੰ ਕਲਕੱਤੇ ਪੁੱਜ ਕੇ ਇੰਤਜ਼ਾਰ ਕਰਨ ਲਈ ਕਿਹਾ। ਆਪ ਦਸੌਂਧਾ ਸਿੰਘ ਨੂੰ ਨਾਲ ਲੈ ਕੇ ਟਾਟਾ ਨਗਰ ਦੇ ਕੰਮ ਦੀ ਸਥਿਤੀ ਦੇਖਣ ਚਲਾ ਗਿਆ। ਉਸ ਤੋਂ ਪਿੱਛੋਂ ਬੂਝਾ ਸਿੰਘ ਨੇ ਕਲਕੱਤੇ ਪੁੱਜਣਾ ਸੀ ਅਤੇ ਬੋਸ ਨਾਲ ਸੰਪਰਕ ਕਰਕੇ ਰੂਸ ਭੇਜਣ ਲਈ ਲਿਆਉਣਾ ਸੀ। ਇਹ ਜੂਨ 1940 ਦੇ ਅਖ਼ੀਰ ਦੀ ਗੱਲ ਹੈ। ਹਰਬੰਸ ਸਿੰਘ ਕਰਨਾਣਾ ਨੂੰ ਕਲਕੱਤੇ ਪੁੱਜਦਿਆਂ ਹੀ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ। ਕਲਕੱਤੇ ਦੇ ਪੰਜਾਬੀ ਇਨਕਲਾਬੀਆਂ ਨੇ ਉਸਦੀ ਜ਼ਮਾਨਤ ਦੇ ਕੇ ਉਸਨੂੰ ਪੰਜਾਬ ਪਹੁੰਚਾ ਦਿੱਤਾ ਅਤੇ ਜ਼ਮਾਨਤ ਜ਼ਬਤ ਕਰਵਾ ਲਈ।

ਬੂਝਾ ਸਿੰਘ ਟਾਟਾ ਨਗਰ ਪੁੱਜਾ। ਉਥੇ ਲਗਾਤਾਰ ਹੋਈਆਂ ਗ੍ਰਿਫ਼ਤਾਰੀਆਂ ਨੇ ਮਜ਼ਦੂਰਾਂ ਨੂੰ ਨਿਰਾਸ਼ ਕੀਤਾ ਹੋਇਆ ਸੀ। ਉਨ੍ਹਾਂ ਦੀ ਹੜਤਾਲ ਕਾਮਯਾਬ ਨਹੀਂ ਹੋਈ ਸੀ। ਬੂਝਾ ਸਿੰਘ ਨੇ ਮਜ਼ਦੂਰਾਂ ਨੂੰ ਨਿਰਾਸ਼ਾ ਦੇ ਆਲਮ ਵਿਚੋਂ ਕੱਢਣ ਲਈ ਉਥੇ ਡੇਰੇ ਲਾ ਲਏ। ਮਜ਼ਦੂਰਾਂ ਨੂੰ ਜਥੇਬੰਦ ਕਰਨ ਲੱਗੇ। ਉਨ੍ਹਾਂ ਨੂੰ ਸੰਘਰਸ਼ਾਂ ਦੇ ਰਾਹ ਪਾ ਦਿੱਤਾ ਸੀ। ਮਜ਼ਦੂਰਾਂ ਦੀਆਂ ਮੁੱਢਲੀਆਂ ਸਰਗਰਮੀਆਂ ਦੌਰਾਨ ਹੀ ਬਿਹਾਰ ਦੀ ਪੁਲੀਸ ਨੇ ਬੂਝਾ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ। ਪੁਲੀਸ ਨੂੰ ਅੱਤ ਲੋੜੀਂਦਾ ਵਿਅਕਤੀ ਹੱਥ ਆਉਣ ਤੇ ਚਾਅ ਚੜ੍ਹ ਗਿਆ ਸੀ। ਪੁਲੀਸ ਨੇ ਪੰਜਾਬ ਸਰਕਾਰ ਤੋਂ ਪੜਤਾਲ ਕਰਕੇ ਰਾਜਨਪੁਰ ਜੇਲ੍ਹ ਭੇਜ ਦਿੱਤਾ। ਇਹ ਜੇਲ੍ਹ ਬਲੋਚਿਸਥਾਨ ਦੀ ਸਰਹੱਦ ਉੱਤੇ ਸੀ।

# ਦਿਓਲੀ ਕੈਂਪ ਦੇ ਦਿਨ

ਦੂਜੀ ਸੰਸਾਰ ਜੰਗ (1939-45) ਲੱਗ ਚੁੱਕੀ ਸੀ। ਅੰਗਰੇਜ਼ੀ ਹਕੂਮਤ ਇਸ ਜੰਗ ਵਿਚ ਫ਼ਸ ਗਈ ਸੀ। ਕਾਂਗਰਸ ਪਾਰਟੀ, ਅਕਾਲੀ ਪਾਰਟੀ ਅਤੇ ਹੋਰ ਪਾਰਟੀਆਂ ਅੰਗਰੇਜ਼ ਹਕੂਮਤ ਨੂੰ ਸਹਿਯੋਗ ਦੇ ਰਹੀਆਂ ਸਨ। ਫ਼ੌਜ ਵਿਚ ਭਾਰਤੀ ਨੌਜਵਾਨਾਂ ਨੂੰ ਭਰਤੀ ਕਰਵਾਉਣ ਲਈ ਹਰ ਹੀਲਾ ਵਰਤ ਰਹੀਆਂ ਸਨ। ਕਿਰਤੀ ਪਾਰਟੀ ਅਤੇ ਕਮਿਊਨਿਸਟ ਪਾਰਟੀ ਨੇ ਅੰਗਰੇਜ਼ ਹਕੂਮਤ ਦੇ ਖਿਲਾਫ਼ ਝੰਡੇ ਗੱਡ ਦਿੱਤੇ ਸਨ। ਕਿਰਤੀ ਪਾਰਟੀ ਨੇ ਇਸ ਨਾਜ਼ੁਕ ਮੌਕੇ ਜੰਗ ਦੇ ਖਿਲਾਫ਼ ਜਨਤਕ ਮੁਹਿੰਮ ਚਲਾਈ। ਸੋਵੀਅਤ ਸੰਘ ਦੀ ਆਰਥਿਕ ਮਦਦ ਕੀਤੀ। ਕਿਰਤੀ ਪਾਰਟੀ ਦੀ ਸਮਝ ਸੀ ਕਿ ਜੰਗ ਵਿਚ ਫਸੇ ਅੰਗਰੇਜ਼ ਨੂੰ ਕੁੱਟ ਕੱਢਣਾ ਚਾਹੀਦਾ ਹੈ। ਇਸੇ ਧਾਰਨਾ ਤਹਿਤ ਕਮਿਊਨਿਸਟ ਇੰਟਰਨੈਸ਼ਨਲ ਨਾਲ ਸੁਭਾਸ਼ ਚੰਦਰ ਬੋਸ ਦੇ ਸਬੰਧ ਜੋੜਨ ਦੇ ਯਤਨ ਕੀਤੇ। ਹਕੂਮਤ ਖਿਲਾਫ਼ ਤਿੱਖੀ ਮੁਹਿੰਮ ਚਲਾਈ। ਜਿੱਥੇ ਪਹਿਲਾਂ ਪਾਰਟੀ ਸਕੂਲਿੰਗ ਅਤੇ ਜਨਤਕ ਜਥੇਬੰਦੀਆਂ ਦੇ ਕੰਮ 'ਤੇ ਜ਼ੋਰ ਦਿੰਦੀ ਸੀ ਉਥੇ ਨਾਲੋਂ-ਨਾਲ ਆਪਣੇ ਗੁਰੀਲੇ ਦਸਤਿਆਂ ਰਾਹੀਂ ਹਥਿਆਰਬੰਦ ਟ੍ਰੇਨਿੰਗ ਨੂੰ ਵੀ ਤੇਜ਼ ਕੀਤਾ।

ਅਜਿਹੀ ਹਾਲਤ ਵਿਚ ਹਕੂਮਤ ਨੇ ਅੰਦਰੂਨੀ ਸੁਰੱਖਿਆ ਦੇ ਖ਼ਤਰੇ ਨੂੰ ਭਾਂਪਦਿਆਂ ਕਿਰਤੀ ਪਾਰਟੀ ਦੇ ਆਗੂਆਂ ਅਤੇ ਕਮਿਊਨਿਸਟਾਂ 'ਤੇ ਤਿੱਖਾ ਵਾਰ ਕੀਤਾ। ਉਨ੍ਹਾਂ ਦੀਆਂ ਧੜਾਧੜ ਗ੍ਰਿਫ਼ਤਾਰੀਆਂ ਕਰਨੀਆਂ ਸ਼ੁਰੂ ਕੀਤੀਆਂ। 26 ਜੂਨ 1940 ਨੂੰ ਸਾਰੇ ਪੰਜਾਬ ਵਿਚ ਇੱਕੋ ਵੇਲੇ ਛਾਪੇ ਮਾਰੇ ਗਏ ਅਤੇ 94 ਆਗੂ ਗ੍ਰਿਫ਼ਤਾਰ ਕਰ ਲਏ। ਉਨ੍ਹਾਂ ਵਿਚੋਂ ਕਿਰਤੀ ਪਾਰਟੀ ਦੇ 55, ਭਾਰਤੀ ਕਮਿਊਨਿਸਟ ਪਾਰਟੀ ਦੇ 17, ਸੋਸ਼ਲਿਸਟ ਪਾਰਟੀ ਦੇ 16 ਅਤੇ 6 ਹੋਰ ਆਜ਼ਾਦ ਆਗੂ ਸਨ। ਅੰਗਰੇਜ਼ੀ ਹਕੂਮਤ ਦਾ ਖ਼ਿਆਲ ਸੀ ਕਿ ਇਹ ਲੋਕ ਜੰਗੀ ਤਿਆਰੀਆਂ ਦੇ ਰਾਹ ਵਿਚ ਰੁਕਾਵਟ ਹਨ। ਸਰਕਾਰ ਇਨ੍ਹਾਂ ਇਨਕਲਾਬੀ ਕੈਦੀਆਂ ਨੂੰ ਲੋਕਾਂ ਤੋਂ ਦੂਰ ਰੱਖਣਾ ਚਾਹੁੰਦੀ ਸੀ। ਇਸ ਕੰਮ ਲਈ ਉਨ੍ਹਾਂ ਰਾਜਸਥਾਨ ਵਿਚ ਕੋਟੇ ਬੂੰਦੀ ਕੋਲ ਰਾਜਪੂਤਾਨੇ ਨੂੰ ਚੁਣਿਆ। ਇਸ ਉਜਾੜ, ਬੀਆਬਾਨ ਅਤੇ ਪਥਰੀਲੀ ਪਹਾੜੀਆਂ ਦੇ ਨਜ਼ਦੀਕ ਦਿਓਲੀ ਕੈਂਪ ਸੀ। ਇਹ ਸੀ. ਆਰ. ਪੀ. (Crown Represention Police) ਦਾ ਕੈਂਪ ਸੀ। ਇਸ ਕੈਂਪ ਨੂੰ ਜੇਲ੍ਹ ਦਾ ਰੂਪ ਦਿੱਤਾ ਗਿਆ ਸੀ।

ਪਹਿਲੇ ਬੈਚ ਵਿਚ ਬੂਝਾ ਸਿੰਘ ਸਮੇਤ 15 ਇਨਕਲਾਬੀਆਂ ਨੂੰ ਰਾਜਨਪੁਰ ਜੇਲ੍ਹ ਤੋਂ ਦਿਓਲੀ ਕੈਂਪ ਲਿਆਂਦਾ। ਇਸ ਬੈਚ ਵਿਚ ਬੂਝਾ ਸਿੰਘ ਤੋਂ ਇਲਾਵਾ ਸੋਹਣ ਸਿੰਘ ਭਕਨਾ, ਡਾਕਟਰ ਭਾਗ ਸਿੰਘ, ਸੰਤਾ ਸਿੰਘ ਗੰਡੀ ਵਿੰਡ, ਕਰਮ ਸਿੰਘ ਚੀਮਾ, ਵਿਸਾਖਾ ਸਿੰਘ, ਰਾਮ ਸਿੰਘ ਦੱਤ, ਬਚਨ ਸਿੰਘ ਮਹਿਤਪੁਰ, ਨੈਣਾ ਸਿੰਘ ਧੂਤ, ਜਸਵੰਤ ਸਿੰਘ ਕੈਰੋਂ, ਮਾਸਟਰ ਗੱਜਣ ਸਿੰਘ, ਭਾਗ ਸਿੰਘ ਕੈਨੇਡੀਅਨ, ਮਾਸਟਰ ਮੋਤਾ ਸਿੰਘ, ਮੋਤਾ ਸਿੰਘ ਬਹਿਬਲਪੁਰ ਅਤੇ ਰਾਮਚੰਦਰ ਬੀ. ਏ. ਨੈਸ਼ਨਲ ਆਗੂ ਸਨ। ਦੂਜੇ ਬੈਚ ਵਿਚ ਪੰਜਾਬ ਦੀ ਮੁਜ਼ੱਫ਼ਰ ਗੜ੍ਹ ਜੇਲ੍ਹ ਤੋਂ ਦੁਸਾਂਝ ਕਲਾਂ ਵਾਲੇ ਭਗਵਾਨ ਸਿੰਘ, ਕਰਤਾਰ ਸਿੰਘ ਗਿੱਲ, ਗੁਰਬਖਸ਼ ਸਿੰਘ ਦੁਸਾਂਝ, ਰੂੜ ਸਿੰਘ, ਮੁਹੱਬਤ ਸਿੰਘ, ਅਰਜਨ ਸਿੰਘ ਸਚ, ਹੁਕਮ ਸਿੰਘ ਘੱਕੇਵਾਲ, ਗੁਲਜ਼ਾਰਾ ਸਿੰਘ ਮਟੌਰ, ਹਰਬੰਸ ਸਿੰਘ ਬੁੰਡਾਲਾ

ਧੋਧੇ, ਠਾਕੁਰ ਗੋਬਿੰਦ ਸਿੰਘ, ਜਵਾਲਾ ਸਿੰਘ ਬਿਲਗਾ, ਜੋਗਿੰਦਰ ਸਿੰਘ ਛੀਨਾ (ਸਾਰੇ ਕਿਰਤੀ ਪਾਰਟੀ ਦੇ ਆਗੂ), ਸੋਹਣ ਸਿੰਘ ਜੋਸ਼, ਹਜ਼ਾਰਾ ਸਿੰਘ ਹਮਦਮ, ਬਲਵੰਤ ਸਿੰਘ ਦੁਖੀਆ, ਬਲਵੰਤ ਸਿੰਘ ਠੇਠਰ, ਫ਼ਿਰੋਜ਼ਦੀਨ ਮਨਸੂਰ, ਹਰੀ ਸਿੰਘ ਸੂੰਢ, ਹਰਜਾਪ ਸਿੰਘ ਅਤੇ ਮਾਸਟਰ ਕਾਬਲ ਸਿੰਘ ਆਦਿ ਸਨ।

ਤੀਜਾ ਬੈਚ ਵੀ ਇਸੇ ਜੇਲ੍ਹ ਤੋਂ ਲਿਆਂਦਾ ਗਿਆ। ਸ਼ੇਰ ਸਿੰਘ ਵੇਈਂ ਪੋਈਂ, ਕੇਸਰ ਸਿੰਘ, ਕੇਹਰ ਸਿੰਘ ਮਾਹਲਾ, ਮਹਿੰਦਰ ਸਿੰਘ ਲਿਧੜਾਂ, ਮਿਲਖਾ ਸਿੰਘ ਅੱਟਾ, ਮੋਹਨ ਲਾਲ, ਮੁਣਸ਼ੀ ਸਿੰਘ ਪਿਪਲਾਂਵਾਲੀ, ਨਸੀਬ ਚੰਦ ਮਹਿਮੂਦਪੁਰ, ਕਰਮ ਸਿੰਘ ਧੁਲੇਤਾ, ਪੂਰਨ ਸਿੰਘ ਰੁੜਕਾ ਕਲਾਂ, ਪ੍ਰੀਤਮ ਸਿੰਘ ਢੰਡ ਕਸੇਲ, ਰਾਜਾ ਸਿੰਘ ਸਰਦੂਲਾਪੁਰ, ਉਜਾਗਰ ਸਿੰਘ ਦੁਸਾਂਝ, ਸੁੰਦਰ ਸਿੰਘ ਬੱਬਰ, ਠਾਕੁਰ ਸਿੰਘ ਕੋਟਲੀ ਥਾਨ ਸਿੰਘ, ਉਜਾਗਰ ਸਿੰਘ ਬੁੱਧਸਿੰਘ ਵਾਲਾ, ਉਜਾਗਰ ਸਿੰਘ ਪਨਿਆਲੀ ਆਦਿ ਕਿਰਤੀ ਪਾਰਟੀ ਦੇ ਆਗੂ ਇਸ ਬੈਚ ਵਿਚ ਸਨ। ਇਨ੍ਹਾਂ ਤੋਂ ਇਲਾਵਾ ਰਾਮ ਸਿੰਘ ਸਹੂੰਗੜਾ, ਮੁਣਸ਼ਾ ਸਿੰਘ ਜੌਹਲ ਅਤੇ ਮੱਖਣ ਸਿੰਘ ਘਰਜਾਖ ਆਦਿ ਸਨ। ਚੌਥਾ ਬੈਚ ਮੁਜ਼ੱਫ਼ਰਗੜ੍ਹ ਅਤੇ ਮਿੰਟਗੁਮਰੀ ਜੇਲ੍ਹਾਂ ਦਾ ਸੀ। ਇਨ੍ਹਾਂ ਵਿਚ ਕਿਰਤੀ ਪਾਰਟੀ ਦੇ ਮੁਬਾਰਕ ਸਾਗਰ, ਧਨਵੰਤਰੀ, ਹਰਨਾਮ ਸਿੰਘ ਚਮਕ, ਸਿਹਰਗੁਲ ਲਾਇਲਪੁਰ, ਮੂਲਾ ਸਿੰਘ ਬਾਹੋਵਾਲ, ਠਾਕੁਰ ਵਰਿਆਮ ਸਿੰਘ ਅਤੇ ਵਤਨ ਸਿੰਘ ਨੰਗਲ ਕਲਾਂ ਆਗੂ ਸਨ। ਉਨ੍ਹਾਂ ਤੋਂ ਇਲਾਵਾ ਰਾਮ ਕਿਸ਼ਨ ਭੜੋਲੀਆ, ਟਹਿਲ ਸਿੰਘ ਭੰਗਾਲੀ, ਮਾਂਗੇ ਰਾਮ ਵਤਸ, ਸੋਢੀ ਪਿੰਡੀ ਦਾਸ, ਟੀਕਾ ਰਾਮ ਸੁਖਨ, ਮਾਸਟਰ ਹਰੀ ਸਿੰਘ, ਅਹਿਮਦਦੀਨ ਕਸੇਲ, ਗਿਆਨ ਚੰਦ ਲਾਹੌਰ, ਕ੍ਰਿਸ਼ਨ ਲਾਲ ਆਜ਼ਾਦ ਝੱਜਰ, ਕੁਲਬੀਰ ਸਿੰਘ ਅਤੇ ਕੁਲਤਾਰ ਸਿੰਘ ਖਟਕੜ ਕਲਾਂ ਆਦਿ ਆਗੂ ਅਤੇ ਕਾਰਕੁੰਨ ਹੋਰ ਇਨਕਲਾਬੀ ਪਾਰਟੀਆਂ ਦੇ ਸਨ। ਪੰਜਵੇਂ ਬੈਚ ਵਿਚ ਰਤਨ ਸਿੰਘ ਮੰਢਾਲੀ ਅਤੇ ਓਮ ਪ੍ਰਕਾਸ਼ ਸਾਹੋਵਾਲ ਲਾਹੌਰ ਜੇਲ੍ਹ ਤੋਂ ਆਏ ਸਨ।

ਇਸ ਕੈਂਪ ਵਿਚ ਪੰਜਾਬ ਦੇ ਕੁੱਲ 75 ਨਜ਼ਰਬੰਦਾਂ ਵਿਚ 51 ਕਿਰਤੀ, 9 ਸੀ. ਪੀ. ਆਈ. ਅਤੇ 15 ਹੋਰ ਇਨਕਲਾਬੀ ਸਨ। ਪੰਜਾਬ, ਯੂ. ਪੀ., ਬੰਬੇ, ਦਿੱਲੀ, ਬਿਹਾਰ ਅਤੇ ਵੱਖ-ਵੱਖ ਸੂਬਿਆਂ ਦੇ ਕਮਿਊਨਿਸਟ ਆਗੂ ਵੀ ਸਨ। ਬੰਗਾਲ ਦੇ ਇਨਕਲਾਬੀ ਇੱਥੇ ਨਹੀਂ ਲਿਆਂਦੇ ਗਏ। ਹਿੰਦੁਸਤਾਨ ਦੇ ਵੱਖ-ਵੱਖ ਸੂਬਿਆਂ ਤੋਂ ਲਗਭਗ 250 ਨਜ਼ਰਬੰਦ ਸਨ। ਇਨ੍ਹਾਂ ਕਿਸੇ ਵਿਰੁੱਧ ਵੀ ਮੁਕੱਦਮਾ ਨਹੀਂ ਚਲਾਇਆ ਸੀ। ਬੀ. ਟੀ. ਰੰਧੀਵੇ, ਐਸ. ਏ. ਡਾਂਗੇ, ਭਾਰਦਵਾਜ, ਸਜਾਜ ਜ਼ਹੀਰ, ਜੈਡ. ਏ. ਅਹਿਮਦ ਕਮਿਊਨਿਸਟ ਪਾਰਟੀ ਦੇ ਕੇਂਦਰੀ ਆਗੂ ਵੀ ਇਥੇ ਸਨ। ਕੈਂਪ ਵਿਚ ਕੈਦੀਆਂ ਨਾਲ ਬੜੀ ਸਖ਼ਤੀ ਕੀਤੀ ਜਾਂਦੀ ਸੀ। ਉਨ੍ਹਾਂ ਦੇ ਗਲ ਅਤੇ ਪੈਰਾਂ ਵਿਚ ਕੜਾ ਅਤੇ ਬੇੜੀਆਂ ਪਾ ਕੇ ਰੱਖੀਆਂ ਜਾਂਦੀਆਂ। ਕੜੇ ਵਿਚ ਫੱਟੀ 'ਤੇ ਕੈਦੀ ਦਾ ਨਾਂ ਅਤੇ ਪਤਾ ਹੁੰਦਾ ਸੀ। ਉਨ੍ਹਾਂ ਦੀ ਹਰ ਰੋਜ਼ ਪਰੇਡ ਕਰਾਈ ਜਾਂਦੀ।

ਹੋਮ ਡਿਪਾਰਟਮੈਂਟ ਪੁਲੀਟੀਕਲ ਸੀ. ਆਈ. ਡੀ. ਦੀਆਂ 7 ਜਨਵਰੀ 1941 ਦੀ ਰਿਪੋਰਟ ਅਨੁਸਾਰ ਕੈਂਪ ਵਿਚ ਅੱਡ-ਅੱਡ ਸਿਆਸੀ ਪਾਰਟੀਆਂ ਦੇ ਲੀਡਰ ਅਤੇ ਵਰਕਰ ਸਨ। ਇਨ੍ਹਾਂ ਕੈਦੀਆਂ ਨੂੰ ਦੋ ਸ਼੍ਰੇਣੀਆਂ ਏ ਅਤੇ ਬੀ ਵਿਚ ਵੰਡਿਆ ਹੋਇਆ ਸੀ। ਸ਼੍ਰੇਣੀ ਏ ਵਿਚ ਕੁਲ 104 ਬੰਧਕ ਸਨ। ਜ਼ਿਆਦਾ ਗਿਣਤੀ ਯੂ. ਪੀ. ਅਤੇ ਹੋਰ ਸੂਬਿਆਂ ਤੋਂ ਸੀ। ਇਸ ਸ਼੍ਰੇਣੀ ਵਿਚ 18 ਕੈਦੀ ਪੰਜਾਬ ਤੋਂ ਸਨ। ਸ਼੍ਰੇਣੀ ਬੀ ਵਿਚ 93

ਬੰਧਕ ਸਨ। ਜਿਨ੍ਹਾਂ ਵਿਚੋਂ 70 ਪੰਜਾਬ ਤੋਂ, 12 ਬਿਹਾਰ ਤੋਂ ਅਤੇ ਬਾਕੀ ਹੋਰ ਸੂਬਿਆਂ ਤੋਂ ਸਨ। ਬੂਝਾ ਸਿੰਘ ਸ਼੍ਰੇਣੀ ਬੀ ਦੇ ਕੈਦੀ ਸਨ। ਹਰ ਸ਼੍ਰੇਣੀ ਵਿਚ ਬੰਧਕਾਂ ਨੇ ਕੇਂਦਰੀ ਕਮੇਟੀਆਂ ਬਣਾਈਆਂ ਹੋਈਆਂ ਸਨ। 20 ਬੰਧਕਾਂ ਦਾ ਇੱਕ ਇੰਚਾਰਜ ਹੁੰਦਾ ਸੀ। ਸ਼੍ਰੇਣੀ ਏ ਦੇ ਬੀ. ਟੀ. ਰੰਧੀਵੇ, ਐਸ. ਐਸ. ਬਾਟਲੀਵਾਲਾ, ਐਸ. ਏ. ਡਾਂਗੇ, ਜਿਆ-ਅਹਿਮਦ, ਮੁਹੰਮਦ-ਉਲ-ਜਫ਼ਰ ਅਤੇ ਸੋਹਣ ਸਿੰਘ ਜੋਸ਼ ਇੰਚਾਰਜ ਸਨ। ਇਸੇ ਤਰ੍ਹਾਂ ਸੈਕੰਡ ਕਲਾਸ (ਸ਼੍ਰੇਣੀ ਬੀ) ਦੇ ਇੰਚਾਰਜ ਸ਼ੇਰ ਜੰਗ, ਧੰਨਵੰਤਰੀ, ਐਸ. ਵੀ. ਘਾਟੇ, ਐਂਗਰ ਅਤੇ ਰਾਮ ਸਿੰਘ ਦੱਤ ਸਨ।

ਕੈਂਪ ਵਿਚ ਕੈਦੀ ਦੇ ਦਾਖ਼ਲੇ ਸਮੇਂ ਹੀ ਦਹਿਸ਼ਤ ਪਾ ਲਈ ਜਾਂਦੀ ਸੀ। ਉਸ ਉੱਤੇ ਕੈਂਪ ਦੇ ਨਿਯਮ ਲਾਗੂ ਕਰ ਦਿੱਤੇ ਜਾਂਦੇ ਸਨ। ਕੈਂਪ ਅੰਦਰ ਖਾਕੀ ਵਰਦੀ, ਗਾਂਧੀ ਟੋਪੀ, ਕਾਲੀ ਪਗੜੀ ਅਤੇ ਹੈਟ ਦੀ ਮਨਾਹੀ ਸੀ। ਆਰਕਾਈਵ ਫਾਈਲ 43/25/40, 44/33/40, 159/40 ਅਨੁਸਾਰ ਸੂਬਿਆਂ ਦੇ ਗ੍ਰਹਿ ਮੰਤਰੀਆਂ ਨੇ ਦਿਓਲੀ ਕੈਂਪ ਜ਼ਾਬਤਾ ਤਿਆਰ ਕੀਤਾ ਸੀ। ਜ਼ਾਬਤੇ ਅਨੁਸਾਰ ਨਜ਼ਰਬੰਦਾਂ ਵਿਚ ਬਹੁ-ਗਿਣਤੀ ਕਮਿਊਨਿਸਟਾਂ ਦੀ ਹੈ ਜੋ ਮੌਜੂਦਾ ਸਰਕਾਰ ਦਾ ਤਖ਼ਤਾ ਉਲਟਾਉਣਾ ਚਾਹੁੰਦੇ ਹਨ। ਇਸ ਕਰਕੇ ਉਨ੍ਹਾਂ ਨੂੰ ਦੇਸ਼ ਦੇ ਗ਼ਦਾਰ ਗਰਦਾਨਿਆ ਜਾਵੇ। ਉਨ੍ਹਾਂ ਨਾਲ ਦੇਸ਼ ਧਰੋਹੀਆਂ ਵਾਲਾ ਸਲੂਕ ਕੀਤਾ ਜਾਵੇ। ਇੱਕ ਕੈਂਪ ਆਰਡਰ ਪਾਸ ਕੀਤਾ ਗਿਆ ਸੀ। ਜਿਸ ਅਨੁਸਾਰ -

* ਉਨ੍ਹਾਂ ਨੂੰ ਕੋਈ ਖਾਸ ਰਿਆਇਤ ਨਾ ਦਿੱਤੀ ਜਾਵੇ।

* ਏ ਕਲਾਸ ਨੂੰ 20 ਰੁਪਏ, ਬੀ ਕਲਾਸ ਨੂੰ 10 ਰੁਪਏ ਅਤੇ ਸੀ ਕਲਾਸ ਨੂੰ 5 ਰੁਪਏ ਪ੍ਰਤੀ ਮਹੀਨਾ ਘਰ ਤੋਂ ਮੰਗਵਾਉਣ ਦੀ ਆਗਿਆ ਹੈ।

* ਮੁਲਾਕਾਤ ਸਮੇਂ ਅਫ਼ਸਰ ਹਾਜ਼ਰ ਰਹੇਗਾ। ਉਹ ਦੋਹਾਂ ਬੰਨਿਆਂ ਦੀ ਤਲਾਸ਼ੀ ਲਏਗਾ। ਸੁਪਰਡੈਂਟ ਮੁਲਾਕਾਤ ਦਾ ਸਮਾਂ ਤੈਅ ਕਰੇਗਾ। ਜੇ ਮੁਲਾਕਾਤ ਦੀ ਕੋਈ ਗੱਲ ਬਾਹਰ ਨਸ਼ਰ ਹੋਈ ਤਾਂ ਅੱਗੋਂ ਲਈ ਮੁਲਾਕਾਤ ਬੰਦ ਕਰ ਦਿੱਤੀ ਜਾਏਗੀ।

* ਏ ਕਲਾਸ ਵਾਲਾ 14 ਦਿਨ ਬਾਅਦ, ਬੀ ਕਲਾਸ ਵਾਲਾ ਮਹੀਨੇ ਬਾਅਦ ਅਤੇ ਸੀ ਕਲਾਸ ਵਾਲਾ ਦੋ ਮਹੀਨੇ ਬਾਅਦ ਮੁਲਾਕਾਤ ਕਰ ਸਕੇਗਾ।

* ਏ ਕਲਾਸ ਵਾਲੇ ਨੂੰ ਇੱਕ ਹਫ਼ਤੇ, ਬੀ ਕਲਾਸ ਵਾਲੇ ਨੂੰ ਦੋ ਹਫ਼ਤੇ ਅਤੇ ਸੀ ਕਲਾਸ ਵਾਲੇ ਨੂੰ ਦੋ ਮਹੀਨੇ ਬਾਅਦ ਇੱਕ ਖ਼ਤ ਲਿਖਣ ਦੀ ਆਗਿਆ ਮਿਥੀ ਗਈ। ਖ਼ਤ ਸੈਂਸਰ ਕੀਤੇ ਜਾਣਗੇ। ਉਸ ਵਿਚ ਕੱਟ ਵੱਢ ਕੀਤੀ ਜਾਵੇਗੀ। ਲਿਖਣ ਵਾਸਤੇ ਇੱਕ ਕਾਪੀ ਮਿਲੇਗੀ। ਉਸਦੇ ਪੰਨਿਆਂ ਦਾ ਰਿਕਾਰਡ ਰੱਖਿਆ ਜਾਏਗਾ।

* ਕਿਤਾਬ ਜਾਂ ਅਖ਼ਬਾਰ ਸੁਪਰਡੈਂਟ ਰਾਹੀਂ ਉਸ ਦੀ ਮਰਜ਼ੀ ਨਾਲ ਮੰਗਵਾਈ ਜਾ ਸਕੇਗੀ।

ਯੁੱਗ ਨੂੰ ਪਲਟਾਉਣ ਵਿਚ ਮਸ਼ਰੂਫ਼ ਬੂਝਾ ਸਿੰਘ ਅਤੇ ਉਹਦੇ ਹੋਰ ਸਾਥੀ ਇਹ ਸਾਰਾ ਕੁੱਝ ਕਿਵੇਂ ਝੱਲ ਸਕਦੇ ਸਨ। ਉਸਨੂੰ ਤਾਂ ਲਾਹੌਰ ਦੇ ਸ਼ਾਹੀ ਕਿਲ੍ਹੇ ਦਾ ਦੋ ਮਹੀਨੇ ਦਾ ਤਸ਼ੱਦਦ ਝੁਕਾਅ ਨਹੀਂ ਸਕਿਆ ਸੀ। ਉਹ ਸਰਕਾਰ ਦੀ ਦਹਿਸ਼ਤ ਨੂੰ ਖ਼ਤਮ ਕਰਨਾ ਚਾਹੁੰਦੇ ਸਨ। ਸਗੋਂ ਆਪਣੀ ਦਹਿਸ਼ਤ ਪਾਉਣਾ ਚਾਹੁੰਦੇ ਸਨ। ਬੂਝਾ ਸਿੰਘ ਅਤੇ ਸਾਥੀਆਂ ਨੇ ਉਹਨਾਂ ਦੇ ਹੁਕਮਾਂ ਨੂੰ ਮੰਨਣ ਤੋਂ ਨਾਂਹ ਕਰ ਦਿੱਤੀ। ਆਪਣੇ ਸਾਥੀਆਂ ਦੀ ਕਲਾਸ ਲਾ ਕੇ ਬਹਿ ਜਾਣਾ। ਕਿਸੇ ਅਧਿਕਾਰੀ ਨੇ ਆ ਜਾਣਾ। ਇਨ੍ਹਾਂ ਉਸਦੀ

ਪ੍ਵਾਹ ਨਾ ਕਰਨੀ। ਉੱਠ ਕੇ ਖੜ੍ਹੇ ਨਾ ਹੋਣਾ। ਆਪਣੀ ਕਲਾਸ ਲਾਈ ਰੱਖਣੀ। ਕੈਂਪ ਦੇ ਨਿਯਮਾਂ ਤੋਂ ਇਨਕਾਰੀ ਹੋ ਗਏ। ਏ ਕਲਾਸ ਵਾਲਿਆਂ ਨਾਲ ਬਹੁਤ ਬੁਰਾ ਸਲੂਕ ਨਹੀਂ ਕਰਦੇ ਸਨ। ਉਨ੍ਹਾਂ ਨੇ 23 ਅਕਤੂਬਰ 1940 ਨੂੰ ਦੋ ਰੁਪਏ ਦਿਹਾੜੀ ਖਰਚ ਖੁਰਾਕ, ਇੱਕ ਰੁਪਿਆ ਜ਼ਾਤੀ ਅਲਾਊਂਸ ਅਤੇ ਟੱਬਰ ਅਲਾਊਂਸ ਦੀ ਮੰਗ ਰੱਖੀ। ਉਨ੍ਹਾਂ ਦੀ ਮੰਗ ਮੰਨੀ ਨਾ ਗਈ। ਬੀ ਕਲਾਸ ਵਾਲਿਆਂ ਨੇ 16 ਨਵੰਬਰ 1940 ਨੂੰ 29 ਮੰਗਾਂ ਰੱਖੀਆਂ। ਉਨ੍ਹਾਂ ਵਿਚੋਂ ਸਿਰਫ਼ ਦੋ ਮੰਗਾਂ ਮੱਛਰਦਾਨੀ ਅਤੇ ਆਪਣੇ ਖਰਚ ਉੱਤੇ ਸਿਗਰਟ ਮੰਨੀਆਂ ਗਈਆਂ।

ਬੀ ਅਤੇ ਸੀ ਕਲਾਸ ਵਾਲਿਆਂ 'ਤੇ ਸਰਕਾਰ ਨੇ ਸਖ਼ਤੀ ਜ਼ਿਆਦਾ ਰੱਖੀ। ਅਨੇਕਾਂ ਸਖ਼ਤੀਆਂ ਦੇ ਬਾਵਜੂਦ ਬੂਝਾ ਸਿੰਘ ਅਤੇ ਸਾਥੀ ਡੋਲੇ ਨਾ। ਸਗੋਂ ਆਪਣੀ ਯੋਗ ਅਗਵਾਈ ਹੇਠ ਜੇਲ੍ਹ ਅਧਿਕਾਰੀਆਂ ਨਾਲ ਟੱਕਰ ਲਈ ਰੱਖੀ। ਇੱਕ ਪਾਸੇ ਸਰਕਾਰੀ ਦਹਿਸ਼ਤ ਤੋੜਨ ਦੀ ਕੋਸ਼ਿਸ਼ ਕੀਤੀ ਜਾਂਦੀ ਅਤੇ ਦੂਜੇ ਪਾਸੇ ਬਾਬਾ ਬੂਝਾ ਸਿੰਘ ਹੋਰੀਂ ਮਾਰਕਸਵਾਦ ਬਾਰੇ ਸਕੂਲਿੰਗ ਕਰਦੇ। ਇੱਥੇ ਸਰਕਾਰ ਨੇ ਮੁਲਕ ਦੇ ਵੱਖ-ਵੱਖ ਹਿੱਸਿਆਂ 'ਚੋਂ ਅਲੱਗ-ਅਲੱਗ ਝੁਕਾਵਾਂ ਵਾਲੇ ਕਮਿਊਨਿਸਟਾਂ ਨੂੰ ਇੱਕੱਠੇ ਕੀਤਾ ਹੋਇਆ ਸੀ। ਇਸਨੇ ਵੱਖ-ਵੱਖ ਖਿੱਤਿਆਂ ਅਤੇ ਸੋਚਾਂ ਵਾਲੇ ਕਮਿਊਨਿਸਟਾਂ ਦੇ ਆਪਸੀ ਆਦਾਨ ਪ੍ਦਾਨ ਲਈ ਮੌਕਾ ਬਣਾਇਆ। ਸਭ ਤਰ੍ਹਾਂ ਦੇ ਕਮਿਊਨਿਸਟ ਕਾਰਕੁੰਨਾਂ ਲਈ ਮਾਰਕਸਵਾਦ ਦੀ ਗੰਭੀਰ ਸਟੱਡੀ ਦਾ ਸਬੱਬ ਵੀ ਇੱਥੇ ਹੀ ਬਨਿਆ। ਬੂਝਾ ਸਿੰਘ ਨੇ ਜਿਹੜੀ ਮਾਸਕੋ ਦੀ ਈਸਟਰਨ ਯੂਨੀਵਰਸਿਟੀ ਤੋਂ ਮਾਰਕਸਵਾਦ ਦੀ ਸਿੱਖਿਆ ਲਈ ਹੋਈ ਸੀ। ਉਸਦੇ ਫੈਲਾਅ ਲਈ ਅਨੇਕਾਂ ਕਾਰਕੁੰਨਾਂ ਨੂੰ ਸਟੱਡੀ ਸਰਕਲ ਦਿੱਤੇ ਸਨ। ਉਹ ਇੱਥੇ ਵੀ ਜਾਰੀ ਰੱਖੇ। ਕੈਦੀਆਂ ਦੀ ਸਕੂਲਿੰਗ ਕਰਦੇ। ਇੱਥੇ ਹੀ ਬਹੁਤ ਸਾਰੇ ਕੈਦੀ ਕਮਿਊਨਿਸਟ ਬਣਾਏ।

ਬੂਝਾ ਸਿੰਘ ਤੇ ਹੋਰ ਕਮਿਊਨਿਸਟ ਆਗੂਆਂ ਨੇ ਜਿੱਥੇ ਕੈਦੀਆਂ ਨੂੰ ਕਮਿਊਨਿਸਟ ਬਣਾਉਣ ਅਤੇ ਪਾਰਟੀ ਆਗੂਆਂ ਅਤੇ ਵਰਕਰਾਂ ਦੇ ਗਿਆਨ ਵਿਚ ਵਾਧਾ ਕਰਨ ਲਈ ਸਟੱਡੀ ਸਰਕਲ ਲਾਏ ਉਥੇ ਆਪ ਵੀ ਨਿੱਠ ਕੇ ਮਾਰਕਸਵਾਦ ਦਾ ਅਧਿਐਨ ਕੀਤਾ। ਇਨ੍ਹਾਂ ਪੜ੍ਹਨ ਲਈ ਕਿਤਾਬਾਂ ਦੀ ਮੰਗ ਕੀਤੀ ਜੋ ਮੰਨੀ ਗਈ। ਕਿਤਾਬਾਂ ਨਾਲ ਵੀ ਗਿਆਨ ਵਿਚ ਵਾਧਾ ਹੋਇਆ। ਇੱਥੇ ਇਨ੍ਹਾਂ ਪੜ੍ਹਾਈ ਵਾਲਾ ਮਾਹੌਲ ਬਣਾ ਲਿਆ ਸੀ। ਇੱਥੇ ਰਾਸ਼ਟਰੀ ਪੱਧਰ ਦੇ ਕਮਿਊਨਿਸਟ ਨੇਤਾ ਸਨ ਜਿਨ੍ਹਾਂ ਦਾ ਮਾਰਕਸਵਾਦ ਬਾਰੇ ਕਿਤਾਬੀ ਗਿਆਨ ਵੀ ਬਥੇਰਾ ਸੀ। ਉਨ੍ਹਾਂ ਨਾਲ ਵਿਚਾਰ ਕਰਨ ਦਾ ਮੌਕਾ ਵੀ ਮਿਲਦਾ ਰਿਹਾ। ਉਨ੍ਹਾਂ ਕੋਲੋਂ ਮਾਰਕਸਵਾਦ, ਕਮਿਊਨਿਸਟ ਸਿਆਸਤ ਅਤੇ ਦੇਸ਼ ਦੀ ਰਾਜਨੀਤਕ, ਆਰਥਿਕ ਅਤੇ ਸਮਾਜਿਕ ਹਾਲਤ ਬਾਰੇ ਗਿਆਨ ਹਾਸਿਲ ਕੀਤਾ। ਉਨ੍ਹਾਂ ਕੋਲੋਂ ਬਹੁਤ ਕੁੱਝ ਸਿੱਖਿਆ ਵੀ ਤੇ ਸਿਖਾਇਆ ਵੀ।

ਸਿੱਖਣ ਸਿਖਾਉਣ ਦੇ ਨਾਲ-ਨਾਲ ਜੇਲ੍ਹ ਅਧਿਕਾਰੀਆਂ 'ਤੇ ਦਾਬਾ ਵੀ ਬਣਾਈ ਰੱਖਿਆ। ਬੂਝਾ ਸਿੰਘ ਅਤੇ ਸਾਥੀਆਂ ਨੇ ਕਮਿਊਨਿਸਟਾਂ ਅਤੇ ਗੈਰ-ਕਮਿਊਨਿਸਟਾਂ ਦੀ ਸਾਂਝੀ ਕਮੇਟੀ ਬਣਾਈ ਹੋਈ ਸੀ। ਜੈ ਪ੍ਕਾਸ਼ ਨਰਾਇਣ ਨੇ ਕੈਂਪ ਵਿਚ ਆ ਕੇ ਵੱਖਰਾ ਵਿਖਾਵਾ ਕਰਨਾ ਚਾਹਿਆ। ਉਨ੍ਹਾਂ ਦੀ ਗਿਣਤੀ ਘੱਟ ਸੀ। ਬੂਝਾ ਸਿੰਘ ਅਤੇ ਹੋਰ ਸੀਨੀਅਰ ਕਮਿਊਨਿਸਟਾਂ ਨੇ ਉਨ੍ਹਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ। ਪਰ ਉਨ੍ਹਾਂ ਨੇ ਨਾਂਹ-ਪੱਖੀ ਵਤੀਰਾ ਅਪਣਾਉਂਦਿਆਂ 30 ਮਈ ਤੋਂ 5 ਜੂਨ 1941

ਤੱਕ ਹੜਤਾਲ ਕੀਤੀ। ਹੜਤਾਲ ਫ਼ੇਲ੍ਹ ਹੋ ਗਈ। ਇਸ ਨਾਲ ਜੈ ਪ੍ਰਕਾਸ਼ ਨਰਾਇਣ ਧੜੇ ਦੀ ਤਲਖੀ ਕਮਿਊਨਿਸਟਾਂ ਨਾਲ ਵਧ ਗਈ।

ਬੂਝਾ ਸਿੰਘ ਤੇ ਸਾਥੀਆਂ ਨੇ ਸਾਰੇ ਨਜ਼ਰਬੰਦਾਂ ਨੂੰ ਇੱਕਮੁੱਠ ਕਰਨ ਦੀ ਕੋਸ਼ਿਸ਼ ਕੀਤੀ। ਭੇਦਭਾਵ ਵਾਲੀ ਖੁਰਾਕ, ਖੁਰਾਕ ਦੇ ਰੇਟਾਂ, ਵੰਡ ਦਾ ਪ੍ਰਸ਼ਨ ਅਤੇ ਜੁਡੀਸ਼ੀਅਲ ਪੁੱਛਗਿੱਛ ਦੇ ਸਵਾਲ 'ਤੇ ਭੁੱਖ ਹੜਤਾਲ ਦਾ ਐਲਾਨ ਕੀਤਾ। ਅਕਤੂਬਰ ਦੇ ਮਹੀਨੇ ਅਸੈਂਬਲੀ ਸੈਸ਼ਨ ਚੱਲਣਾ ਸੀ। ਉਥੇ ਹੰਗਾਮਾ ਖੜ੍ਹਾ ਕਰਨ ਦੇ ਮਕਸਦ ਨਾਲ ਕਮਿਊਨਿਸਟਾਂ ਨੇ 23 ਅਕਤੂਬਰ 1941 ਨੂੰ ਭੁੱਖ ਹੜਤਾਲ ਸ਼ੁਰੂ ਕਰ ਦਿੱਤੀ। 50 ਗ਼ੈਰ-ਕਮਿਊਨਿਸਟਾਂ ਨੇ ਜੈ ਪ੍ਰਕਾਸ਼ ਨਰਾਇਣ ਦੀ ਅਗਵਾਈ ਵਿਚ 22 ਅਕਤੂਬਰ ਨੂੰ ਹੀ ਭੁੱਖ ਹੜਤਾਲ ਕਰ ਦਿੱਤੀ। 228 ਨਜ਼ਰਬੰਦਾਂ ਨੇ ਭੁੱਖ ਹੜਤਾਲ ਵਿਚ ਹਿੱਸਾ ਲਿਆ। ਸਾਰੇ ਨਜ਼ਰਬੰਦਾਂ ਨੇ ਹੇਠ ਲਿਖੀਆਂ ਮੰਗਾਂ ਸਰਕਾਰ ਅੱਗੇ ਰੱਖੀਆਂ-

1. ਕਲਾਸਬੰਦੀ ਹਟਾ ਕੇ ਸਾਰੇ ਨਜ਼ਰਬੰਦਾਂ ਨੂੰ ਇੱਕ ਕਲਾਸ ਵਿਚ ਰੱਖਿਆ ਜਾਵੇ।
2. ਸਾਰੇ ਨਜ਼ਰਬੰਦਾਂ ਨੂੰ ਸਿਆਸੀ ਕੈਦੀ ਸਮਝਿਆ ਜਾਵੇ।
3. ਨਜ਼ਰਬੰਦਾਂ ਨੂੰ ਆਪਣੇ-ਆਪਣੇ ਸੂਬੇ ਵਿਚ ਰੱਖਿਆ ਜਾਵੇ।
4. ਕੈਦੀਆਂ ਵਿਰੁੱਧ ਮੁਕੱਦਮੇ ਚਲਾਏ ਜਾਣ ਜਾਂ ਰਿਹਾਅ ਕਰ ਦਿੱਤੇ ਜਾਣ।
5. ਸਾਰੇ ਨਜ਼ਰਬੰਦਾਂ ਦੇ ਪਰਿਵਾਰਾਂ ਨੂੰ ਸਰਕਾਰ ਗੁਜ਼ਾਰਾ ਭੱਤਾ ਦੇਵੇ।
6. ਉਨ੍ਹਾਂ ਨਾਲ ਸ਼ਾਹੀ ਕੈਦੀਆਂ ਵਾਲਾ ਸਲੂਕ ਕੀਤਾ ਜਾਵੇ।

ਸਰਕਾਰ ਨੇ ਮੰਗਾਂ ਮੰਨਣ ਤੋਂ ਇਨਕਾਰ ਕਰ ਦਿੱਤਾ। ਭੁੱਖ ਹੜਤਾਲ ਕਰਨ ਨਾਲ ਦੇਸ਼ ਦੇ ਚੇਤਨ ਲੋਕਾਂ ਅਤੇ ਆਜ਼ਾਦੀ ਦੀ ਜੰਗ ਲੜ ਰਹੇ ਲੋਕਾਂ ਵਿਚ ਗੁੱਸਾ ਅਤੇ ਜੋਸ਼ ਪੈਦਾ ਹੋ ਗਿਆ। ਕਿਰਤੀ ਪਾਰਟੀ ਨੇ ਦਿਓਲੀ ਕੈਂਪ ਦੇ ਨਜ਼ਰਬੰਦਾਂ ਅਤੇ ਹੋਰ ਜੰਗੀ ਕੈਦੀਆਂ ਦੀ ਰਿਹਾਈ ਲਈ ਜਨਤਕ ਦਬਾਅ ਪਾਉਣਾ ਸ਼ੁਰੂ ਕਰ ਦਿੱਤਾ। ਰੈਲੀਆਂ, ਮੁਜ਼ਾਹਰੇ ਅਤੇ ਜਲਸੇ ਕੀਤੇ ਗਏ। ਉੱਚ ਅਧਿਕਾਰੀਆਂ ਨੂੰ ਮੰਗ ਪੱਤਰ ਦਿੱਤੇ ਗਏ। ਸਾਰੇ ਪੰਜਾਬ ਵਿਚ ਸਰਕਾਰ ਖਿਲਾਫ਼ ਐਜੀਟੇਸ਼ਨ ਕੀਤੀ ਗਈ। ਕਿਰਤੀ ਪਾਰਟੀ ਨੇ ਪਰਚੇ 'ਲਾਲ ਝੰਡੇ' ਰਾਹੀਂ ਪ੍ਰਚਾਰ ਮੁਹਿੰਮ ਚਲਾ ਕੇ ਨਜ਼ਰਬੰਦਾਂ ਦੇ ਸਵਾਲ ਨੂੰ ਲਗਾਤਾਰ ਉਭਾਰਿਆ। ਕਿਸਾਨ ਕਮੇਟੀ, ਕਾਂਗਰਸ ਕਮੇਟੀ, ਅਕਾਲੀ, ਅਹਿਰਾਰ, ਫਾਰਵਰਡ ਬਲਾਕ, ਟਰੇਡ ਯੂਨੀਅਨ, ਸਟੂਡੈਂਟ ਯੂਨੀਅਨ, ਖਾਕਸਾਰ, ਰਿਆਸਤੀ ਪਰਜਾ ਮੰਡਲ; ਹਰ ਸਿਆਸੀ ਰੂਪ ਰੱਖਣ ਵਾਲੀ ਜਥੇਬੰਦੀ ਤੱਕ ਪਹੁੰਚ ਕੀਤੀ ਗਈ। ਸੀ. ਪੀ. ਆਈ. ਦੇ ਵਿਦਿਆਰਥੀ ਵਿੰਗ ਅਤੇ ਅਧਿਆਪਕ ਵਿੰਗ ਨੇ ਦਿਓਲੀ ਕੈਂਪ ਦੇ ਨਜ਼ਰਬੰਦਾਂ ਦੀ ਭੁੱਖ ਹੜਤਾਲ ਸਮੇਂ ਲਾਹੌਰ ਸ਼ਹਿਰ ਅੰਦਰ ਸਿਵਲ ਲਿਬਰਟੀਜ਼ ਯੂਨੀਅਨ ਦੇ ਝੰਡੇ ਥੱਲੇ ਸਰਗਰਮੀ ਕੀਤੀ। ਵਕੀਲਾਂ, ਡਾਕਟਰਾਂ, ਪੱਤਰਕਾਰਾਂ ਅਤੇ ਅਗਾਂਹ-ਵਧੂਆਂ ਸਮੇਤ 1600 ਦੇ ਕਰੀਬ ਦਸਤਖ਼ਤ ਕਰਵਾ ਕੇ ਸਬੰਧਤ ਅਧਿਕਾਰੀਆਂ ਨੂੰ ਭੇਜੇ।

ਦਿਓਲੀ ਕੈਂਪ ਦੀ ਭੁੱਖ ਹੜਤਾਲ ਅਤੇ ਮੰਗਾਂ ਦੀ ਹਮਾਇਤ ਵਿਚ ਭਗਤ ਸਿੰਘ ਬਿਲਗਾ ਨੇ ਕੈਂਬਲਪੁਰ ਜੇਲ੍ਹ ਵਿਚ 21 ਦਿਨ ਭੁੱਖ ਹੜਤਾਲ ਰੱਖੀ। ਇਸੇ ਤਰ੍ਹਾਂ ਮਿੰਟਗੁੰਮਰੀ ਜੇਲ੍ਹ ਦੇ ਨਜ਼ਰਬੰਦਾਂ ਚੰਨਣ ਸਿੰਘ ਤੁਗਲਵਾਲਾ, ਫ਼ਜ਼ਲ ਇਲਾਹੀ ਕੁਰਬਾਨ, ਪ੍ਰੇਮ ਭਸੀਨ, ਦੇਸ ਰਾਜ ਚੱਢਾ, ਚੰਨਣ ਸਿੰਘ ਧੂਤ, ਹਰਨਾਮ ਸਿੰਘ ਟੁੰਡੀਲਾਟ, ਗੇਂਦਾ

ਸਿੰਘ, ਦੇਵ ਦੱਤ ਅਟੱਲ, ਦਸੌਂਧਾ ਸਿੰਘ ਢਾਡਾ, ਲਾਲ ਸਿੰਘ ਆਦਿ 16 ਨਜ਼ਰਬੰਦਾਂ ਨੇ ਉਨ੍ਹਾਂ ਦੀਆਂ ਮੰਗਾਂ ਦੇ ਹੱਕ ਵਿਚ ਭੁੱਖ ਹੜਤਾਲ ਕੀਤੀ। ਆਰਕਾਈਵ ਫਾਈਲ ਨੰਬਰ 7/1/41 (ਪੁਲੀਟੀਕਲ-1) ਦੇ ਸਫ਼ਾ 55 ਅਨੁਸਾਰ ਪੰਜਾਬ ਵਿਚ ਸਿਵਲ ਲਿਬਟਰੀਜ਼ ਯੂਨੀਅਨ ਦਿਓਲੀ ਨਜ਼ਰਬੰਦਾਂ ਦੇ ਕਾਜ਼ ਨੂੰ ਉਠਾ ਕੇ ਜਲਸੇ ਮੁਜ਼ਾਹਰੇ ਅਤੇ ਜਲੂਸ ਕੱਢ ਰਹੀ ਹੈ। 'ਨਜ਼ਰਬੰਦ ਸਪਤਾਹ' ਮਨਾਏ ਜਾ ਰਹੇ ਹਨ। ਪੰਜਾਬ ਕਾਂਗਰਸ, ਕਾਂਗਰਸ ਸੋਸ਼ਲਿਸਟ ਪਾਰਟੀ, ਸਟੂਡੈਂਟਸ ਫੈਡਰੇਸ਼ਨ ਅਤੇ ਪੰਜਾਬ ਕਿਸਾਨ ਕਮੇਟੀ ਵੀ ਨਜ਼ਰਬੰਦਾਂ ਦੀਆਂ ਮੰਗਾਂ ਦੀ ਹਮਾਇਤ ਕਰ ਰਹੀਆਂ ਹਨ।'

ਇੱਕ ਪਾਸੇ ਕਿਰਤੀ ਪਾਰਟੀ ਅਤੇ ਕਮਿਊਨਿਸਟ ਉਨ੍ਹਾਂ ਦੇ ਹੱਕ ਵਿਚ ਐਜੀਟੇਸ਼ਨ ਚਲਾ ਰਹੇ ਸਨ ਅਤੇ ਦੂਜੇ ਪਾਸੇ ਪੰਜਾਬ ਸਰਕਾਰ 15-7-41 ਦੀ ਗਵਰਨਰ ਪੰਜਾਬ ਦੀ ਸਰਕਾਰੀ ਰਿਪੋਰਟ ਨੂੰ ਪ੍ਰਚਾਰ ਰਹੀ ਸੀ ਜੋ ਇਸ ਤਰ੍ਹਾਂ ਕਹਿੰਦੀ ਸੀ : "ਕੁੱਝ ਹਲਕਿਆਂ ਅੰਦਰ ਨਜ਼ਰਬੰਦ ਸਕਿਉਰਿਟੀ ਕੈਦੀਆਂ ਦੀ ਰਿਹਾਈ ਲਈ ਇਹ ਦਲੀਲ ਦਿੱਤੀ ਜਾ ਰਹੀ ਹੈ ਕਿ ਉਨ੍ਹਾਂ ਦਾ ਕਸੂਰ ਕੇਵਲ ਰੂਸ ਨਾਲ ਹਮਦਰਦੀ ਰੱਖਣਾ ਸੀ...ਅਸਲ ਗੱਲ ਇਹ ਹੈ ਕਿ ਉਹ ਬਰਤਾਨਵੀ ਸਰਕਾਰ ਵਿਰੁੱਧ ਅਤਿ ਦੀ ਨਫ਼ਰਤ ਰੱਖਣ ਵਾਲੇ ਇਤਨੇ ਬੇਅਸੂਲੇ ਮਾਅਰਕੇਬਾਜ਼ ਅਤੇ ਇਨਕਲਾਬ ਪਸੰਦ ਹਨ ਕਿ ਉਨ੍ਹਾਂ ਉੱਤੇ ਕੌਮਾਂਤਰੀ ਘਟਨਾਵਾਂ ਦਾ ਨਾ ਸਿਧਾਂਤਕ ਤੌਰ ਉੱਤੇ ਅਸਰ ਪੈਣਾ ਹੈ ਨਾ ਅਮਲੀ ਤੌਰ ਉੱਤੇ"।

ਜੇਲ੍ਹ ਅੰਦਰ ਬੂਝਾ ਸਿੰਘ ਸਮੇਤ 228 ਨਜ਼ਰਬੰਦ ਭੁੱਖ ਹੜਤਾਲ 'ਤੇ ਡਟੇ ਬੈਠੇ ਸਨ। ਉਨ੍ਹਾਂ ਦੇ ਹੱਕ ਵਿਚ ਚਲ ਰਹੀ ਐਜੀਟੇਸ਼ਨ ਉਨ੍ਹਾਂ ਨੂੰ ਬਲਵਾਨ ਕਰ ਰਹੀ ਸੀ। ਉਹ ਆਪਣੇ ਅਕੀਦੇ 'ਤੇ ਪੱਕੇ ਸਨ। ਐਨ. ਐਮ. ਜੋਸ਼ੀ ਨੇ 6 ਨਵੰਬਰ ਨੂੰ ਭੁੱਖ ਹੜਤਾਲ ਤੁੜਵਾਉਣ ਦੀ ਕੋਸ਼ਿਸ਼ ਕੀਤੀ ਪਰ ਉਸਨੂੰ ਕਾਮਯਾਬੀ ਨਾ ਮਿਲੀ। ਕਲਾਸ ਏ ਵਿਚ ਕਮਿਊਨਿਸਟ ਪਾਰਟੀ ਦੇ ਕੇਂਦਰੀ ਕਮੇਟੀ ਦੇ ਆਗੂਆਂ ਕਾ. ਰੰਧੀਵੇ, ਬਾਟਲੀਵਾਲਾ ਅਤੇ ਡਾਂਗੇ ਦੇ ਕਹਿਣ 'ਤੇ 7 ਨਵੰਬਰ ਨੂੰ ਭੁੱਖ ਹੜਤਾਲ ਖਤਮ ਹੋ ਗਈ। ਗੈਰ-ਕਮਿਊਨਿਸਟਾਂ ਨੇ 22 ਨਵੰਬਰ ਨੂੰ ਭੁੱਖ ਹੜਤਾਲ ਛੱਡੀ।

ਇਨ੍ਹਾਂ ਸੂਰਮਿਆਂ ਦੀ ਭੁੱਖ ਹੜਤਾਲ ਅਤੇ ਬਾਹਰ ਹੋ ਰਹੀ ਐਜੀਟੇਸ਼ਨ ਨੇ ਦਿਓਲੀ ਕੈਂਪ ਜੇਲ੍ਹ ਦੇ ਸਰਕਾਰੀ ਤਸ਼ੱਦਦ, ਘਟੀਆ ਪ੍ਰਬੰਧ, ਨਾਮਾਤਰ ਸਹੂਲਤਾਂ ਅਤੇ ਬਦਤਰ ਜਿਉਣ ਹਾਲਤਾਂ ਨੂੰ ਭਾਰਤ ਦੇ ਨਕਸ਼ੇ 'ਤੇ ਲੈ ਆਂਦਾ ਸੀ। ਇਸ ਨਾਲ ਕੈਂਪ ਦੀ ਅਤੇ ਭਾਰਤ ਸਰਕਾਰ ਦੀ ਬਹੁਤ ਬਦਨਾਮੀ ਹੋਈ ਸੀ। ਇਨ੍ਹਾਂ ਦੇਸ਼ ਭਗਤ ਕੈਦੀਆਂ ਦੇ ਬੁਲੰਦ ਹੌਂਸਲਿਆਂ ਅਤੇ ਭੁੱਖ ਹੜਤਾਲ ਨੇ ਸਰਕਾਰ ਨੂੰ ਝੁਕਾਅ ਦਿੱਤਾ ਸੀ। ਸਰਕਾਰ ਆਪਣੀ ਹਾਰ ਮਹਿਸੂਸ ਕਰਨ ਲੱਗ ਪਈ ਸੀ। ਸਰਕਾਰ ਨੂੰ ਭੁੱਖ ਹੜਤਾਲੀਆਂ ਦੀਆਂ ਕੁੱਝ ਮੰਗਾਂ ਮੰਨਣੀਆਂ ਪੈ ਗਈਆਂ ਸਨ। ਇਸ ਕੈਂਪ ਦੇ ਕੁੱਝ ਨਜ਼ਰਬੰਦਾਂ ਨੂੰ ਰਿਹਾਅ ਕਰ ਦਿੱਤਾ। ਕੁੱਝ ਨੂੰ ਜੱਦੀ ਸੂਬਿਆਂ ਦੀਆਂ ਜੇਲ੍ਹਾਂ ਵਿਚ ਤਬਦੀਲ ਕਰ ਦਿੱਤਾ। ਪਰ ਬੂਝਾ ਸਿੰਘ ਵਰਗੇ ਸਿਰੜੀ ਬੰਦਿਆਂ ਲਈ ਕੁੱਝ ਵੀ ਨਹੀਂ ਮੰਨਿਆ ਗਿਆ। ਉਸਨੂੰ ਕਿਸੇ ਹੋਰ ਬਦਨਾਮ ਜੇਲ੍ਹ ਵਿਚ ਭੇਜ ਦਿੱਤਾ ਗਿਆ। ਉਹਦੇ ਸਿਰੜ ਦੀ ਇੱਕ ਹੋਰ ਪਰਖ ਹੋ ਗਈ ਸੀ।

# ਕਿਰਤੀਆਂ ਤੇ ਕਮਿਊਨਿਸਟਾਂ ਦੀ ਏਕਤਾ

ਬੂਝਾ ਸਿੰਘ ਤੇ ਹੋਰ ਆਗੂਆਂ ਦੀ ਨਜ਼ਰਬੰਦੀ ਦੇ ਸਮੇਂ ਪਾਰਟੀ ਦੀਆਂ ਸਰਗਰਮੀਆਂ ’ਤੇ ਇਕ ਹੱਦ ਅਸਰ ਪਿਆ ਪਰ ਉਨ੍ਹਾਂ ਨੇ ਜੇਲ੍ਹ ਨੂੰ ਸੰਘਰਸ਼ ਦੇ ਅਖਾੜੇ ’ਚ ਬਦਲ ਕੇ ਹਰ ਸੰਭਵ ਸਰਗਰਮੀ ਕੀਤੀ। ਦੂਜੇ ਪਾਸੇ ਜਿਥੇ, ਜੇਲ੍ਹ ਦੇ ਭੈੜੇ ਹਾਲਾਤਾਂ ’ਤੇ ਭੁੱਖ ਹੜਤਾਲ ਨੇ ਉਨ੍ਹਾਂ ਦੀ ਸਿਹਤ ਦਾ ਗੰਭੀਰ ਨੁਕਸਾਨ ਕੀਤਾ ਸੀ ਉਥੇ ਭੁੱਖ ਹੜਤਾਲ ਕਰਨ, ਕੈਂਪ ਦੀ ਦਹਿਸ਼ਤ ਤੋੜਨ, ਉਨ੍ਹਾਂ ਦੇ ਨਰਕ ਦੀ ਪਾਜ ਉਘਾੜਨ ਅਤੇ ਸਰਕਾਰ ਦੀ ਹਾਰ ਨੇ ਇਨ੍ਹਾਂ ਨੂੰ ਹਿੰਦੁਸਤਾਨ ਦੇ ਸਿਆਸੀ ਮੰਚ ਉੱਤੇ ਲੈ ਆਂਦਾ। ਇਨ੍ਹਾਂ ਦੀ ਪਛਾਣ ਖਰੇ ਅਤੇ ਸਿਰੜੀ ਇਨਕਲਾਬੀਆਂ ਵਜੋਂ ਹੋਈ। ਇਸ ਕੈਂਪ ਵਿਚ ਮਾਰਕਸਵਾਦ ਦੀ ਪੜ੍ਹਾਈ ਵੀ ਕੀਤੀ ਅਤੇ ਕਰਾਈ ਵੀ। ਪੰਜਾਬ ਵਿਚ ਤਾਂ ਕਿਰਤੀਆਂ ਅਤੇ ਸੂਬਾ ਕਮੇਟੀ ਦਾ ਸੌਂਕਣ ਵਾਲਾ ਰਿਸ਼ਤਾ ਸੀ ਪਰ ਇੱਥੇ ਭਾਰਤੀ ਕਮਿਊਨਿਸਟ ਪਾਰਟੀ ਦੇ ਕੇਂਦਰੀ ਕਮੇਟੀ ਦੇ ਮੈਂਬਰ ਅਤੇ ਹੋਰ ਸੂਬਿਆਂ ਦੇ ਆਗੂ ਨਜ਼ਰਬੰਦ ਸਨ। ਇੱਥੇ ਦੋਨਾਂ ਧਿਰਾਂ ਨੂੰ ਪਹਿਲੀ ਵਾਰ ਖੁੱਲ੍ਹ ਕੇ ਵਿਚਰਨ ਦਾ ਮੌਕਾ ਮਿਲਿਆ। ਆਪਸ ਵਿਚ ਆਦਾਨ ਪ੍ਰਦਾਨ ਕਰਨ ਦਾ ਇਹ ਪਹਿਲਾ ਮੌਕਾ ਸੀ। ਪੰਜਾਬ ਦੇ ਕਮਿਊਨਿਸਟਾਂ ਵੱਲੋਂ ਕਿਰਤੀ ਆਗੂਆਂ ਤੇ ਵਰਕਰਾਂ ਨੂੰ ਅਨਪੜ੍ਹ ਅਤੇ ਉਜੱਡ ਜੱਟਾਂ ਵਜੋਂ ਪੇਸ਼ ਕੀਤਾ ਜਾ ਰਿਹਾ ਸੀ ਕਿਉਂਕਿ ਉਹ ਅਕਾਦਮਿਕ ਪਿਛੋਕੜ ਵਾਲੇ ਨਹੀਂ ਸਨ। ਕਮਿਊਨਿਸਟ ਆਗੂਆਂ ਦਾ ਇਹ ਭਰਮ ਵੀ ਸਟੱਡੀ ਸਰਕਲਾਂ ਵਿਚ ਟੁੱਟ ਗਿਆ। ਜੇਲ੍ਹ ਵਿਚ ਹੀ ਬੂਝਾ ਸਿੰਘ ਨੂੰ ਇੱਕ ਵਧੀਆ ਮਾਰਕਸਵਾਦੀ ਅਧਿਆਪਕ ਵਜੋਂ ਮਾਨਤਾ ਮਿਲੀ। ਸੀ. ਪੀ. ਆਈ. ਦੀ ਲੀਡਰਸ਼ਿਪ ਕਿਰਤੀ ਆਗੂਆਂ ਰਾਜਨੀਤਕ ਸੂਝ ਤੋਂ ਨਾ ਸਹੀ ਪਰ ਉਨ੍ਹਾਂ ਦੀ ਕੁਰਬਾਨੀ, ਲਗਨ ਤੇ ਦ੍ਰਿੜ੍ਹਤਾ ਤੋਂ ਕਾਇਲ ਹੋਈ। ਇਸੇ ਵਿਚੋਂ ਏਕਤਾ ਅਪੀਲਾਂ ਨਿਕਲੀਆਂ।

ਏਕਤਾ ਦਾ ਅਮਲ ਦਿਓਲੀ ਕੈਂਪ ਦੀ ਚਾਰ ਦੀਵਾਰੀ ਵਿਚ ਹੀ ਸ਼ੁਰੂ ਹੋਇਆ। ਇੱਥੇ ਇੱਕਮੁਠ ਹੋਣ ਦਾ ਫੈਸਲਾ ਭਾਵੁਕ ਹੋ ਕੇ ਲੈ ਲਿਆ ਗਿਆ। ਰਾਮ ਸਿੰਘ ਦੱਤ ਅਤੇ ਬੂਝਾ ਸਿੰਘ ਦਾ ਮੱਤ ਸੀ ਕਿ ‘ਦੋਵੇਂ ਗਰੁੱਪ ਜੇਲ੍ਹ ਤੋਂ ਬਾਹਰ ਕੰਮ ਕਰਦੇ ਹਨ। ਏਕਤਾ ਦਾ ਮਤਾ ਉਨ੍ਹਾਂ ਵਿਚਕਾਰ ਗੱਲਬਾਤ ਕਰਕੇ ਹੋਣਾ ਚਾਹੀਦਾ ਹੈ। ਜੇਲ੍ਹ ਵਾਲੇ ਸਾਥੀ ਸਲਾਹ ਭੇਜ ਸਕਦੇ ਹਨ, ਹੁਕਮ ਨਹੀਂ।’ ਇਨ੍ਹਾਂ ਦੋਨਾਂ ਉੱਤੇ ਏਕਤਾ ਵਿਚ ਰੋੜਾ ਅਟਕਾਉਣ ਦਾ ਦੋਸ਼ ਲੱਗ ਗਿਆ। ਇਹ ਚੁੱਪ ਕਰ ਗਏ। ਇਸ ਤੋਂ ਬਾਅਦ ਬਾਹਰ ਵੀ ਦੋਨੋਂ ਧਿਰਾਂ ਏਕਤਾ ਲਈ ਸਰਗਰਮ ਹੋ ਗਈਆਂ। ਸੀ. ਪੀ. ਆਈ. ਵਾਲੇ ਪਾਸਾ ਵੱਟਦੇ ਰਹੇ। ਨਵੀਆਂ ਮਿਤੀਆਂ ਮਿੱਥਦੇ ਰਹੇ। ਸੰਪਰਕ ਨਾ ਕਰਦੇ। ਪਰ ਕਿਰਤੀ ਪਾਰਟੀ ਵਾਲੇ ਬਿਨਾਂ ਸ਼ਰਤ ਏਕਤਾ ਕਰਨ ਲਈ ਤਰਲੋਮੱਛੀ ਹੋਈ ਫ਼ਿਰਦੇ ਸਨ। ਉਦੋਂ ਕਿਰਤੀਆਂ ਵਿਚ ‘ਇੱਕ ਦੇਸ਼ ਵਿਚ ਇੱਕ ਹੀ ਕਮਿਊਨਿਸਟ ਪਾਰਟੀ ਹੋ ਸਕਦੀ ਹੈ’ ਦੀ ਦਲੀਲ ਭਾਰੂ ਹੋ ਗਈ ਸੀ।

ਤਿੰਨ ਧਿਰਾਂ (1) ਦਿਓਲੀ ਕੈਂਪ ਜੇਲ੍ਹ ਦੇ ਨਜ਼ਰਬੰਦ (2) ਕੈਂਬਲਪੁਰ ਜੇਲ੍ਹ ਦੇ ਨਜ਼ਰਬੰਦ (3) ਜੇਲ੍ਹ ਤੋਂ ਬਾਹਰ ਖੇਤਰਾਂ ਵਿਚ ਕੰਮ ਕਰਦੇ ਸਾਥੀ, ਨੇ ਏਕਤਾ ਕਰਾਉਣ ਵਿਚ ਮਹੱਤਵਪੂਰਨ ਰੋਲ ਅਦਾ ਕੀਤਾ। ਸਭ ਤੋਂ ਪਹਿਲਾਂ ਦਿਓਲੀ ਕੈਂਪ

ਦੇ ਨਜ਼ਰਬੰਦਾਂ ਨੇ ਇੱਕੱਠੇ ਹੋਣ ਦਾ ਫ਼ੈਸਲਾ ਲਿਆ ਸੀ ਅਤੇ ਸਾਂਝੀ ਅਪੀਲ ਜਾਰੀ ਕੀਤੀ ਸੀ। ਕੈਂਬਲਪੁਰ ਜੇਲ੍ਹ ਤੋਂ ਤੇਜਾ ਸਿੰਘ ਸੁਤੰਤਰ ਅਤੇ ਸਾਥੀਆਂ ਦੀ ਅਪੀਲ ਵੀ ਆ ਗਈ ਸੀ। 26 ਜੂਨ 1940 ਵਿਚ ਸਮੂਹਿਕ ਗ੍ਰਿਫ਼ਤਾਰੀਆਂ ਅਤੇ ਸੀ. ਪੀ. ਆਈ. ਦੇ 16 ਆਗੂਆਂ ਦੀਆਂ ਗ੍ਰਿਫ਼ਤਾਰੀਆਂ ਨਾਲ ਇਸ ਗਰੁੱਪ ਨੂੰ ਵੱਡੀ ਸੱਟ ਲੱਗੀ ਸੀ। ਗਰੁੱਪ ਦਾ ਢਾਂਚਾ ਖੇਰੂੰ–ਖੇਰੂੰ ਹੋ ਗਿਆ ਸੀ। ਕਿਰਤੀ ਪਾਰਟੀ ਕੋਲ ਸੂਬਾ ਕਮੇਟੀ, ਜ਼ਿਲ੍ਹਾ ਕਮੇਟੀਆਂ, ਤਹਿਸੀਲ ਕਮੇਟੀਆਂ ਅਤੇ ਜਨਤਕ ਜਥੇਬੰਦੀਆਂ ਮੌਜੂਦ ਸਨ। ਅਜਿਹੀ ਹਾਲਤ ਵਿਚ ਵੀ ਕਿਰਤੀ ਪਾਰਟੀ ਨੇ ਏਕਤਾ ਕਰਨ ਨੂੰ ਤਰਜੀਹ ਦਿੱਤੀ। ਕਿਰਤੀ ਪਾਰਟੀ ਦੇ ਆਗੂ ਸਮਝਦੇ ਸਨ ਕਿ ਏਕਤਾ ਕਮਿਊਨਿਸਟ ਲਹਿਰ ਨੂੰ ਮਜ਼ਬੂਤ ਕਰਨ ਲਈ ਕਰਨੀ ਹੈ।

ਜੇਲ੍ਹ ਵਿਚ ਕਿਰਤੀ ਪਾਰਟੀ ਵੱਲੋਂ ਭਗਤ ਸਿੰਘ ਬਿਲਗਾ, ਗੁਰਮੁਖ ਸਿੰਘ ਲਲਤੋਂ, ਅੱਛਰ ਸਿੰਘ ਛੀਨਾ ਅਤੇ ਸੀ. ਪੀ. ਆਈ. ਵੱਲੋਂ ਕਰਮ ਸਿੰਘ ਮਾਨ, ਸੋਹਣ ਸਿੰਘ ਜੋਸ਼ ਅਤੇ ਅਬਦੁਲ ਅਜੀਜ਼ 'ਤੇ ਆਧਾਰਤ ਏਕਤਾ ਕਮੇਟੀ ਬਣੀ। ਜੇਲ੍ਹ ਵਿਚੋਂ ਆਈ ਅਪੀਲ ਦੇ ਮੱਦੇਨਜ਼ਰ ਕਿਰਤੀ ਪਾਰਟੀ ਦੀ ਵਰਕਿੰਗ ਕਮੇਟੀ ਨੇ 16 ਜੁਲਾਈ 1941 ਨੂੰ ਬਿਨਾਂ ਸ਼ਰਤ ਸੀ. ਪੀ. ਆਈ. ਵਿਚ ਸ਼ਾਮਿਲ ਹੋਣ ਦਾ ਫ਼ੈਸਲਾ ਲੈ ਲਿਆ। ਕਈ ਅੜਚਨਾਂ ਪਾਰ ਕਰਦੀ ਹੋਈ ਇਹ ਏਕਤਾ 28 ਮਈ 1942 ਨੂੰ ਹੋਈ। ਦਿਓਲੀ ਕੈਂਪ ਦੀ ਭੁੱਖ ਹੜਤਾਲ ਅਤੇ ਕੈਦੀਆਂ ਦੀ ਰਿਹਾਈ ਦੀ ਐਜੀਟੇਸ਼ਨ ਕਾਰਨ ਪਹਿਲੀ ਮਈ 1942 ਨੂੰ ਪੰਜਾਬ ਦੇ ਅੱਠ ਕਿਰਤੀ ਕਮਿਊਨਿਸਟ ਆਗੂ ਤੇਜਾ ਸਿੰਘ ਸੁਤੰਤਰ, ਭਗਤ ਸਿੰਘ ਬਿਲਗਾ, ਅੱਛਰ ਸਿੰਘ ਛੀਨਾ ਅਤੇ ਇੱਕਬਾਲ ਸਿੰਘ ਹੁੰਦਲ ਕੈਂਬਲਪੁਰ ਜੇਲ੍ਹ ਵਿਚੋਂ ਰਿਹਾਅ ਹੋਏ ਸਨ ਅਤੇ ਸੋਹਣ ਸਿੰਘ ਜੋਸ਼, ਫ਼ਿਰੋਜ਼ਦੀਨ ਮਨਸੂਰ, ਫ਼ਜ਼ਲ ਇਲਾਹੀ ਕੁਰਬਾਨ ਅਤੇ ਕਰਮ ਸਿੰਘ ਮਾਨ ਗੁਜਰਾਤ ਜੇਲ੍ਹ ਤੋਂ ਰਿਹਾਅ ਕਰ ਦਿੱਤੇ ਸਨ। ਇਨ੍ਹਾਂ ਜੇਲ੍ਹ ਤੋਂ ਆਉਂਦਿਆਂ ਹੀ 28 ਮਈ ਨੂੰ ਪੰਜਾਬ ਕਮਿਊਨਿਸਟ ਪਾਰਟੀ ਦੀ ਸਾਂਝੀ ਸੂਬਾ ਕਮੇਟੀ ਬਣਾ ਦਿੱਤੀ। ਸੋਹਣ ਸਿੰਘ ਜੋਸ਼ ਨੂੰ ਸੂਬਾ ਸਕੱਤਰ ਅਤੇ ਇਕਬਾਲ ਸਿੰਘ ਹੁੰਦਲ ਨੂੰ ਕੇਂਦਰੀ ਕਮੇਟੀ ਮੈਂਬਰ ਲੈ ਲਿਆ ਗਿਆ। 23 ਜੁਲਾਈ 1942 ਨੂੰ ਪੰਜਾਬ ਸਕਰਾਰ ਨੇ ਕਿਰਤੀ ਪਾਰਟੀ ਉੱਤੋਂ ਪਾਬੰਦੀ ਹਟਾ ਲਈ। ਕਿਰਤੀ ਆਗੂਆਂ ਨੂੰ ਰਿਹਾਅ ਕੀਤਾ ਜਾਣ ਲੱਗਾ। 1943 ਵਿਚ ਬੂਝਾ ਸਿੰਘ ਨੂੰ ਵੀ ਰਿਹਾਅ ਕਰ ਦਿੱਤਾ ਗਿਆ।

# ਕਮਿਊਨਿਸਟ ਪਾਰਟੀ ਦਾ ਘਮਸਾਣ

ਕਿਰਤੀ ਕਮਿਊਨਿਸਟ ਸੀ. ਪੀ. ਆਈ. ਦੇ ਝੰਡੇ ਥੱਲੇ ਇੱਕ ਜੁੱਟ ਹੋ ਕੇ ਕੰਮ ਕਰਨ ਲੱਗੇ। ਬੂਝਾ ਸਿੰਘ ਦੀ ਡਿਊਟੀ ਗੁਰਦਾਸਪੁਰ ਜ਼ਿਲ੍ਹੇ ਵਿਚ ਆਰਗੇਨਾਈਜਰ ਵਜੋਂ ਲੱਗੀ। ਉਨ੍ਹਾਂ 1943 ਤੋਂ 1945 ਤੱਕ ਜ਼ਿਲ੍ਹਾ ਆਰਗੇਨਾਈਜਰ ਵਜੋਂ ਡਿਊਟੀ ਨਿਭਾਈ। ਤਿੰਨ ਸਾਲ ਡੱਟ ਕੇ ਕੰਮ ਕੀਤਾ। ਇਸ ਪਹਾੜੀ ਤੇ ਅੱਤ ਪਿਛੜੇ ਇਲਾਕੇ ਵਿਚ ਕੰਮ ਕਰਨਾ ਬਹੁਤ ਔਖਾ ਸੀ। ਪਰ ਬੂਝਾ ਸਿੰਘ ਨੇ ਹਿੰਮਤ ਨਹੀਂ ਹਾਰੀ। ਗੁਰਦਾਸਪੁਰ ਜ਼ਿਲ੍ਹੇ ਵਿਚ ਰਾਮ ਸਿੰਘ ਦੱਤ, ਪਿਆਰਾ ਸਿੰਘ ਅਗਨੀ, ਚੰਨਣ ਸਿੰਘ ਤੁਗਲਵਾਲਾ, ਚੰਨਣ ਸਿੰਘ ਕੋਟ, ਕਰਮਚੰਦ, ਸ਼ਿਵ ਕੁਮਾਰ ਸ਼ਾਰਦਾ, ਹਰਨਾਮ ਸਿੰਘ ਨਾਨੋ ਨੰਗਲ, ਵਿਸ਼ਨੂੰ ਦੱਤ ਖਟਕੜ ਕਲਾਂ, ਛੱਜੂ ਮੱਲ ਵੈਦ, ਵੈਦ ਪ੍ਰਕਾਸ਼ ਚੱਢਾ, ਅਬਦੁਲ ਸਲਾਮ, ਦਰਸ਼ਨ ਸਿੰਘ ਦਕੋਹਾ, ਨਿਰਮਲ ਸਿੰਘ ਖੁੱਡੀ ਚੀਮਾ, ਫ਼ਜ਼ਲ ਹੁਸੈਨ ਆਦਿ ਕਿਰਤੀ ਆਗੂਆਂ ਨੇ ਇਲਾਕੇ ਵਿਚ ਕਿਰਤੀ ਪਾਰਟੀ ਦੇ ਪੈਰ ਲਾਏ ਹੋਏ ਸਨ। ਉਨ੍ਹਾਂ ਦਾ ਮੁਜ਼ਾਰਿਆਂ ਵਿਚ ਵੀ ਕੰਮ ਸੀ। ਬੂਝਾ ਸਿੰਘ ਨੇ ਉਸ ਕੰਮ ਨੂੰ ਅੱਗੇ ਵਧਾਉਣ ਅਤੇ ਨਵੇਂ ਇਲਾਕਿਆਂ ਵਿਚ ਕੰਮ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ। ਸਭ ਤੋਂ ਪਹਿਲਾ ਕੰਮ ਪਾਰਟੀ ਮਜ਼ਬੂਤ ਕਰਨ ਦਾ ਕੀਤਾ। ਜਨਤਕ ਜਥੇਬੰਦੀਆਂ ਅਤੇ ਪਾਰਟੀਆਂ ਇਕਾਈਆਂ ਬਣਾਈਆਂ। ਬੇਜ਼ਮੀਨੇ ਮੁਜਾਰਿਆਂ ਵਿਚ ਕੰਮ ਦਾ ਫ਼ੈਲਾਅ ਕੀਤਾ। ਪਠਾਨਕੋਟ ਵਿਚ ਡੇਰਾ ਬਾਬਾ ਨਾਨਕ, ਨਰੋਟ ਜੈਮਲ ਸਿੰਘ, ਕਲਾਨੌਰ ਆਦਿ ਇਲਾਕਿਆਂ ਦੇ ਮੁਜ਼ਾਰਿਆਂ ਨੂੰ ਸਿੱਖਿਅਤ ਕੀਤਾ ਅਤੇ ਜੱਥੇਬੰਦ ਕੀਤਾ। ਇਨ੍ਹਾਂ ਦੇ ਸਮੇਂ ਦੌਰਾਨ ਵੀਰਮਦੱਤ ਅਤੇ ਮਿਨਹਾਸ ਪਿੰਡਾਂ ਵਿਚ ਵੱਡੀਆਂ ਕਾਨਫਰੰਸਾਂ ਹੋਈਆਂ। ਇਹ ਕਾਨਫਰੰਸਾਂ ਕਮਿਊਨਿਸਟ ਪਾਰਟੀ ਦੇ ਇਤਿਹਾਸ ਵਿਚ ਯਾਦਗਾਰ ਵਜੋਂ ਜਾਣੀਆਂ ਜਾਂਦੀਆਂ ਹਨ।

ਇਸ ਜ਼ਿਲ੍ਹੇ ਵਿਚ ਕਮਿਊਨਿਸਟ ਪਾਰਟੀ ਦਾ ਕੰਮ ਨਹੀਂ ਸੀ। 1938 ਤੋਂ ਕਿਰਤੀ ਪਾਰਟੀ ਡਟੀ ਹੋਈ ਸੀ। ਸਾਰੇ ਆਗੂ ਅਤੇ ਕਾਰਕੁੰਨ ਬੂਝਾ ਸਿੰਘ ਦੇ ਪੁਰਾਣੇ ਸਾਥੀ ਸਨ। ਉਨ੍ਹਾਂ ਨੇ ਆ ਕੇ ਕੁੱਝ ਨਵੇਂ ਬਣਾ ਲਏ। ਇੱਥੇ ਧੜੇਬੰਦੀ ਨਾ ਹੋਣ ਕਾਰਨ ਪਾਰਟੀ ਸਫ਼ਾਂ ਵਿਚ ਬੂਝਾ ਸਿੰਘ ਨੂੰ ਮੁਸ਼ਕਿਲਾਂ ਦਾ ਸਾਹਮਣਾ ਨਹੀਂ ਕਰਨਾ ਪਿਆ। ਸਾਰੇ ਆਗੂਆਂ ਵੱਲੋਂ ਪੂਰਨ ਸਹਿਯੋਗ ਮਿਲਿਆ। ਬੂਝਾ ਸਿੰਘ ਦੀ ਅਗਵਾਈ ਹੇਠ ਮੁਜਾਰਿਆਂ ਦੇ ਘੋਲ ਚਲਾਏ ਗਏ। ਲੋਕਾਂ ਨੂੰ ਅੰਗਰੇਜ਼ ਹਕੂਮਤ ਖਿਲਾਫ਼ ਖੜ੍ਹੇ ਕੀਤਾ ਗਿਆ। ਦੂਜੀ ਸੰਸਾਰ ਜੰਗ (1939-45) ਖਿਲਾਫ਼ ਚਲ ਰਹੀ ਸਰਗਰਮੀ ਨੂੰ ਤੇਜ਼ ਕੀਤਾ ਗਿਆ। ਅਮਨ ਕਾਨਫਰੰਸਾਂ ਵੀ ਜਾਰੀ ਰਹੀਆਂ। ਬੰਗਾਲ ਦਾ ਕਾਲ (1943-44) ਪੈਣ ਤੋਂ ਬਾਅਦ ਉੱਥੋਂ ਦੇ ਲੋਕਾਂ ਦੀ ਆਰਥਿਕ ਮੱਦਦ ਲਈ ਮੁਹਿੰਮ ਚਲਾਈ ਗਈ। ਉਂਞ ਜ਼ਿਆਦਾ ਜ਼ੋਰ ਮੁਜਾਰਿਆਂ ਦੇ ਆਰਥਿਕ ਘੋਲਾਂ, ਸਮਾਜਵਾਦ ਦੀ ਸਥਾਪਤੀ ਅਤੇ ਕਮਿਊਨਿਸਟ ਲਹਿਰ ਨੂੰ ਪ੍ਰਫੁੱਲਤ ਕਰਨ ਲਈ ਲਾਇਆ ਗਿਆ। ਸੀ. ਪੀ. ਆਈ. ਦੀ ਨਾਮਜ਼ਦ ਕੀਤੀ ਕਮੇਟੀ ਨੇ ਚੱਲ ਰਹੇ ਕੰਮ ਦਾ ਜਾਇਜ਼ਾ ਨਾ ਲਿਆ। ਰੂਪੋਸ਼ ਆਗੂਆਂ ਅਤੇ ਕਾਰਕੁਨਾਂ ਨੂੰ ਨਾਲ ਨਾ ਲਿਆ। ਕਿਰਤੀ ਆਗੂ ਅਤੇ ਕਾਰਕੁੰਨ ਪੰਜਾਬ ਦੀ ਲੀਡਰਸ਼ਿਪ ਦੇ ਰਹਿਮ 'ਤੇ ਸਨ। ਉਨ੍ਹਾਂ ਨੂੰ ਵਿਰੋਧੀ ਧਿਰ ਦੇ ਮੈਂਬਰ ਹੀ

ਸਮਝਿਆ ਜਾਂਦਾ ਸੀ। ਸੂਬਾ ਸਕੱਤਰ ਸੋਹਣ ਸਿੰਘ ਜੋਸ਼ ਦੇ ਮਨ ਅੰਦਰ ਕਿਰਤੀਆਂ ਪ੍ਰਤੀ ਨਫ਼ਰਤ ਸੀ। ਕਮਿਊਨਿਸਟ ਆਗੂ ਕਿਰਤੀਆਂ ਨੂੰ 'ਸੁਧਾਰਨ' ਦੀ ਰੱਟ ਲਾਈ ਰੱਖਦੇ। ਫੀਲਡ ਵਿਚ ਕੋਈ ਕੰਮ ਨਾ ਕਰਦੇ। ਕਿਰਤੀਆਂ ਨੇ ਖ਼ੂਨ ਪਸੀਨੇ, ਤਸ਼ੱਦਦਾਂ, ਕੁਰਬਾਨੀਆਂ ਅਤੇ ਬੇਅਥਾਹ ਕੰਮਾਂ ਨਾਲ ਪਾਰਟੀ ਖੜ੍ਹੀ ਕੀਤੀ ਸੀ। ਉਹ ਖੇਰੂੰ-ਖੇਰੂੰ ਹੋ ਗਈ। ਇਸ ਸਾਰੇ ਘਟਨਾਕ੍ਰਮ ਦੇ ਖਿਲਾਫ਼ ਕੋਈ ਬੋਲ ਨਹੀਂ ਰਿਹਾ ਸੀ। ਬੂਝਾ ਸਿੰਘ ਨੇ ਪਹਿਲ ਕਦਮੀਂ ਕਰਦਿਆਂ ਇਸਦਾ ਵਿਰੋਧ ਕਰਨਾ ਸ਼ੁਰੂ ਕੀਤਾ ਸੀ। ਕਮਿਊਨਿਸਟ ਆਗੂਆਂ ਨੇ ਉਸ ਉੱਤੇ ਏਕਤਾ ਵਿਰੋਧੀ ਹੋਣ ਦਾ ਠੱਪਾ ਲਾ ਦਿੱਤਾ ਸੀ। ਕੇਂਦਰੀ ਆਗੂ ਡਾਕਟਰ ਅਧਿਕਾਰੀ ਦੀ ਪ੍ਰਧਾਨਗੀ ਹੇਠ 8,9,10 ਮਈ 1944 ਨੂੰ ਬਾਗਬਾਨਪੁਰਾ ਵਿਖੇ ਪਾਰਟੀ ਪਲੈਨਮ ਹੋਇਆ ਸੀ। ਇਹ ਪਾਰਟੀ ਪਲੈਨਮ ਬੂਝਾ ਸਿੰਘ ਹੋਰਾਂ ਤੋਂ ਚੋਰੀ ਕੀਤਾ ਸੀ।

1946 ਵਿਚ ਬੂਝਾ ਸਿੰਘ ਨੂੰ ਜ਼ਿਲ੍ਹਾ ਜਲੰਧਰ ਦਾ ਆਰਗੇਨਾਈਜਰ ਲਾ ਦਿੱਤਾ। ਇਹ ਜ਼ਿਲ੍ਹਾ ਬੂਝਾ ਸਿੰਘ ਦਾ ਆਪਣਾ ਸੀ। ਇੱਥੇ ਪਾਰਟੀ ਨੂੰ ਉਨ੍ਹਾਂ ਆਪ ਖੜ੍ਹੇ ਕੀਤਾ ਸੀ। ਆਮ ਵਰਕਰ ਤੋਂ ਲੈ ਕੇ ਉੱਤੇ ਤੱਕ ਸਭ ਆਪ ਦੇ ਜਾਣੂ ਸਨ। ਬੂਝਾ ਸਿੰਘ ਦੇ ਸਾਥੀ ਹੀ ਜ਼ਿਲ੍ਹਾ ਕਮੇਟੀ ਵਿਚ ਸਨ। ਜ਼ਿਲ੍ਹਾ ਸਕੱਤਰ ਹਰਬੰਸ ਸਿੰਘ ਕਰਨਾਣਾ ਸੀ। ਗੰਧਰਵ ਸੇਨ ਸਹਾਇੱਕ ਸਕੱਤਰ ਸੀ। ਇੱਥੇ ਕਿਰਤੀਆਂ ਦੀ ਵੱਡੀ ਟੀਮ ਸੀ। ਬੂਝਾ ਸਿੰਘ ਨੇ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਪਾਰਟੀ ਨੂੰ ਜੱਥੇਬੰਦ ਕਰਨਾ ਸ਼ੁਰੂ ਕੀਤਾ। ਜਨਤਕ ਜੱਥੇਬੰਦੀਆਂ ਰਾਹੀਂ ਪਹਿਲਾਂ ਵਾਂਗ ਉਭਾਰ ਲਿਆਉਣ ਦੀ ਕੋਸ਼ਿਸ਼ ਕੀਤੀ ਪਰ ਕਾਮਯਾਬ ਨਾ ਹੋਏ। ਹੁਣ ਲੜਾਈ ਬਦਲ ਗਈ ਸੀ। ਕਿਰਤੀ ਪਾਰਟੀ ਵੇਲੇ ਉਨ੍ਹਾਂ ਦਾ ਦੁਸ਼ਮਣ ਅੰਗਰੇਜ਼ ਹਕੂਮਤ ਸੀ। ਪ੍ਰੰਤੂ ਹੁਣ ਪਾਰਟੀ ਵਿਚ ਇੱਕ ਦੂਜੇ ਦੀਆਂ ਲੱਤਾਂ ਖਿੱਚਣ ਤੋਂ ਸਿਵਾਏ ਕੁੱਝ ਨਹੀਂ ਬਚਿਆ ਸੀ। ਬੂਝਾ ਸਿੰਘ ਹੁਰਾਂ ਨੂੰ ਕੰਮ ਕਰਨ ਹੀ ਨਹੀਂ ਦਿੱਤਾ ਜਾਂਦਾ ਸੀ। ਨਵੀਂ ਸੂਬਾ ਕਮੇਟੀ ਦੇ ਸਾਹਮਣੇ ਦੋ ਕੰਮ ਸਨ-1. ਨਵੀਂ ਨੀਤੀ ਨੂੰ ਸਮਝਣਾ ਅਤੇ ਉਸ ਅਨੁਸਾਰ ਕੰਮ ਚਲਾਉਣਾ 2. ਪੁਰਾਣੇ ਤੇ ਨਵੇਂ ਸਾਥੀਆਂ ਨੂੰ ਮੁੜ ਸਿੱਖਿਅਤ ਅਤੇ ਇੱਕੱਠੇ ਕਰਨਾ। ਪਾਰਟੀ ਪ੍ਰਤੀ ਵਫ਼ਾਦਾਰੀ ਕਾਇਮ ਕਰਨਾ। ਸੂਬਾ ਕਮੇਟੀ ਦੋਵੇਂ ਹੀ ਕੰਮ ਨਾ ਕਰ ਸਕੀ। ਕਿਰਤੀਆਂ ਅਤੇ ਕਮਿਊਨਿਸਟਾਂ ਦੀ ਰਸਮੀ ਏਕਤਾ ਤਾਂ ਹੋ ਗਈ ਸੀ ਪਰ ਦਿਲਾਂ ਅੰਦਰ ਏਕਤਾ ਨਹੀਂ ਹੋਈ ਸੀ।

ਬੂਝਾ ਸਿੰਘ ਨੂੰ ਏਕਤਾ ਵਿਰੋਧੀ ਵਜੋਂ ਪ੍ਰਚਾਰਿਆ ਗਿਆ। ਉਸਨੂੰ ਧੜੇਬੰਦੀ ਬਣਾਉਣ ਵਾਲੇ ਵਜੋਂ ਪੇਸ਼ ਕੀਤਾ ਜਾਣ ਲੱਗਾ। ਅੱਜ ਵੀ ਜਗਜੀਤ ਸਿੰਘ ਆਨੰਦ ਕਹਿੰਦਾ ਹੈ—ਉਹ ਜਿੰਨਾ ਜ਼ੋਰ ਪਾਰਟੀ ਬਣਾਉਣ 'ਤੇ ਲਾਉਂਦਾ ਸੀ, ਉਹਦੇ ਨਾਲੋਂ ਜ਼ਿਆਦਾ ਤੋੜਨ 'ਤੇ ਲਾਉਂਦਾ ਸੀ। 1944-47 ਤੱਕ ਪਾਰਟੀ ਦਾ ਕੰਮ ਨਾ ਹੋਇਆ। ਪਾਰਟੀ ਵਿਚ ਅਨੇਕਾਂ ਧੜੇ ਬਣ ਗਏ। ਕਿਰਤੀ ਪਾਰਟੀ ਦੇ ਆਗੂਆਂ ਨੇ ਦਸ ਸਾਲ ਵਿਚ ਬੜੀ ਮਿਹਨਤ ਨਾਲ ਪਾਰਟੀ ਖੜ੍ਹੀ ਕੀਤੀ ਸੀ। ਇਸ ਪਾਰਟੀ ਨੇ ਕਮਿਊਨਿਸਟ ਵਿਚਾਰਧਾਰਾ ਨੂੰ ਵਿਸ਼ਾਲ ਲੋਕਾਂ ਵਿਚ ਲੈ ਕੇ ਆਂਦਾ ਸੀ। ਅੰਗਰੇਜ਼ੀ ਹਕੂਮਤ ਦੇ ਰਾਜ ਦਾ ਬਿਲਕੁਲ ਖਾਤਮਾ ਅਤੇ ਸਮਾਜਵਾਦੀ ਵਿਚਾਰਧਾਰਾ ਵਾਲਾ ਕਿਰਤੀ ਲੋਕਾਂ ਦਾ ਰਾਜ ਲਿਆਉਣ ਲਈ ਹੀ ਲਹਿਰ ਚਲਾਈ ਸੀ। ਏਕਤਾ ਤੋਂ ਬਾਅਦ ਇਹ ਲਹਿਰ ਨਾ ਰਹੀ। ਸਗੋਂ ਪਾਰਟੀ ਖੇਰੂੰ-ਖੇਰੂੰ ਹੋ ਗਈ।

ਕਿਰਤੀ ਪਾਰਟੀ ਦੇ ਆਗੂ ਗੰਧਰਵ ਸੇਨ ਅਨੁਸਾਰ ਨਾ ਬੂਝਾ ਸਿੰਘ ਗੁਰਮੁਖ ਸਿੰਘ ਲਲਤੋਂ ਧੜੇ ਦਾ ਹਮਾਇਤੀ ਸੀ ਅਤੇ ਨਾ ਹੀ ਤੇਜਾ ਸਿੰਘ ਸੁਤੰਤਰ ਧੜੇ ਦਾ। ਉਹ ਪਾਰਟੀ ਦਾ, ਲਹਿਰ ਦਾ ਅਤੇ ਇਨਕਲਾਬ ਦਾ ਹਮਾਇਤੀ ਸੀ। ਉਹਦਾ ਆਪਣਾ ਕੋਈ ਧੜਾ ਨਹੀਂ ਸੀ। ਉਹਦੇ ਦਿਮਾਗ ਵਿਚ ਤਾਂ ਇਨਕਲਾਬ ਦੀ ਧੁੰਨ ਸਵਾਰ ਸੀ। ਮਜ਼ਦੂਰ, ਕਿਸਾਨ ਅਤੇ ਆਮ ਬੰਦੇ ਦੇ ਸੋਵੀਅਤ ਸੰਘ ਦੇ ਮਾਡਲ ਵਾਲੇ ਰਾਜ ਦੀ ਧੁੰਨ ਸਵਾਰ ਸੀ। ਉਹਨੇ ਪਾਰਟੀ ਵਿਚ ਕਦੇ ਵੱਡੇ ਅਹੁਦੇ ਨਹੀਂ ਲਏ। ਆਗੂ ਹੁੰਦਿਆਂ ਹੋਇਆਂ ਵੀ ਆਮ ਵਰਕਰਾਂ ਵਾਂਗ ਕੰਮ ਕੀਤਾ। ਉਨ੍ਹਾਂ ਵਾਂਗ ਰਿਹਾ। ਉਨ੍ਹਾਂ ਦੇ ਵਿਚ ਰਿਹਾ। ਉਸਨੇ ਇਨਕਲਾਬ ਤੋਂ ਉਰੇ ਕਿਸੇ ਨਾਲ ਸਮਝੌਤਾ ਨਾ ਕੀਤਾ।

ਪੰਜਾਬ ਦੇ ਆਗੂਆਂ ਦੀ ਆਪਸੀ ਧੜੇਬੰਦੀ ਕਾਰਨ ਪਾਰਟੀ ਕੰਮ ਨਾ ਹੋ ਸਕਿਆ। ਦੇਸ਼ ਭਰ ਵਿਚ ਕਮਿਊਨਿਸਟ ਲਹਿਰ ਵਜੋਂ ਉਭਰਿਆ ਪੰਜਾਬ ਪਿੱਛੇ ਚਲਾ ਗਿਆ। ਬੂਝਾ ਸਿੰਘ ਇਸ ਗੱਲ ਤੋਂ ਦੁਖੀ ਸੀ। ਉਹ ਸਮਝੌਤਿਆਂ ਵਾਲੀ ਰਾਜਨੀਤੀ ਨਹੀਂ ਕਰਨਾ ਚਾਹੁੰਦਾ ਸੀ। ਉਹ ਮਾਰਕਸਵਾਦੀ ਅਸੂਲਾਂ 'ਤੇ ਰਹਿ ਕੇ ਧੜੇਬੰਦੀ ਖਤਮ ਕਰਨੀ ਚਾਹੁੰਦਾ ਸੀ। ਇਸ ਕੰਮ ਵਿਚ ਬੂਝਾ ਸਿੰਘ ਇੱਕੱਲਾ ਨਹੀਂ ਸੀ। ਗ਼ਦਰੀ-ਕਿਰਤੀ ਵਿਰਾਸਤ ਅਤੇ ਸੋਚ ਵਾਲੇ ਬਹੁਤੇ ਆਗੂਆਂ ਦੀ ਏਹੀ ਇੱਛਾ ਸੀ। ਭਾਵੇਂ ਕੇਂਦਰੀ ਕਮੇਟੀ ਦੀ ਸਿਆਸੀ ਲਾਈਨ ਨਾਲ ਉਨ੍ਹਾਂ ਦੇ ਗੰਭੀਰ ਮੱਤਭੇਦ ਸਨ ਫਿਰ ਵੀ ਉਹ ਪਾਰਟੀ ਕੇਂਦਰ ਦੀ ਅਗਵਾਈ ਹੇਠ ਹੀ ਕੰਮ ਕਰਨਾ ਚਾਹੁੰਦਾ ਹਨ। ਇਸ ਨਾਲ ਕੇਂਦਰ ਦਾ ਇਨ੍ਹਾਂ ਉੱਤੋਂ ਇਤਬਾਰ ਉੱਠ ਗਿਆ। ਉਹ ਇਨ੍ਹਾਂ ਨੂੰ ਪਾਰਟੀ ਵਿਚ ਰੱਖਣਾ ਨਹੀਂ ਚਾਹੁੰਦੇ ਸਨ ਪਰ ਇਹ ਪਾਰਟੀ ਲਾਈਨ ਨਾਲ ਮੱਤਭੇਦ ਹੁੰਦਿਆਂ ਹੋਇਆ ਵੀ ਪਾਰਟੀ ਛੱਡਣੀ ਨਹੀਂ ਚਾਹੁੰਦੇ ਸਨ। ਪਾਰਟੀ ਦੇ ਅੰਦਰ ਰਹਿ ਕੇ ਲੜਾਈ ਦੇਣਾ ਚਾਹੁੰਦੇ ਸਨ ਪਰ ਕੇਂਦਰ ਇਨ੍ਹਾਂ ਨੂੰ ਦਰੁਸਤ ਨਹੀਂ ਸਮਝ ਰਿਹਾ ਸੀ।

1946 ਦੀ ਪਾਰਟੀ ਦੀਆਂ ਜਥੇਬੰਦਕ ਚੋਣਾਂ ਹੋਈਆਂ। ਪੁਰਾਣੇ ਕਿਰਤੀ ਜ਼ਿਆਦਾ ਗਿਣਤੀ ਵਿਚ ਚੁਣੇ ਗਏ। ਸੂਬਾ ਅਜਲਾਸ ਲਈ 258 ਡੈਲੀਗੇਟਾਂ ਵਿਚੋਂ 229 ਡੈਲੀਗੇਟ ਕਿਰਤੀ ਅਤੇ 29 ਡੈਲੀਗੇਟ ਸੀ. ਪੀ. ਆਈ. ਧੜਿਆਂ ਦੇ ਸਨ। ਕੇਂਦਰ ਨੂੰ ਇਹ ਵੀ ਬਰਦਾਸ਼ਤ ਨਾ ਹੋਇਆ। ਉਹ ਇਸ ਨੂੰ ਤੇਜਾ ਸਿੰਘ ਸੁਤੰਤਰ ਅਤੇ ਬੂਝਾ ਸਿੰਘ ਦੇ ਧੜੇ ਦੀ ਸ਼ਰਾਰਤ ਦੱਸਦੇ ਸਨ। ਇਸ ਸਥਿਤੀ ਵਿਚ ਕੇਂਦਰੀ ਲੀਡਰਸ਼ਿਪ ਨੇ ਸੂਬਾ ਕਮੇਟੀ ਅਤੇ ਪਾਰਟੀ ਕਾਂਗਰਸ ਲਈ ਡੈਲੀਗੇਟਾਂ ਦੀ ਚੋਣ ਨਹੀਂ ਹੋਣ ਦਿੱਤੀ। ਕੇਂਦਰੀ ਲੀਡਰਸ਼ਿਪ ਨੇ ਤੇਜਾ ਸਿੰਘ ਸੁਤੰਤਰ, ਡਾ. ਭਾਗ ਸਿੰਘ ਅਤੇ ਰਾਮ ਸਿੰਘ ਦੱਤ ਨੂੰ ਪਾਰਟੀ 'ਚੋਂ ਕੱਢ ਦਿੱਤਾ। ਉਨ੍ਹਾਂ ਉੱਤੇ ਪਾਰਟੀ ਵਿਚ ਧੜੇਬਾਜ਼ੀ ਅਤੇ ਪਾਰਟੀ ਵਿਰੋਧੀ ਸਰਗਰਮੀਆਂ ਦਾ ਦੋਸ਼ ਲਾਇਆ। ਬੂਝਾ ਸਿੰਘ ਨੇ ਜ਼ਿਲ੍ਹਾ ਕਮੇਟੀਆਂ ਦੇ ਨੁਮਾਇੰਦਿਆਂ ਨੂੰ ਇੱਕੱਠੇ ਕੀਤਾ। ਇਸ ਦੇ ਵਿਰੋਧ ਵਿਚ ਸੈਂਟਰ ਨੂੰ ਡੈਪੂਟੇਸ਼ਨ ਵਜੋਂ ਮਿਲਣ ਦਾ ਫ਼ੈਸਲਾ ਲਿਆ। ਸਿੱਟੇ ਵਜੋਂ :-

1. ਤੇਜਾ ਸਿੰਘ ਸੁਤੰਤਰ 2. ਬੂਝਾ ਸਿੰਘ 3. ਡਾ. ਭਾਗ ਸਿੰਘ 4. ਵਧਾਵਾ ਰਾਮ 5. ਗੁਰਚਰਨ ਸਿੰਘ ਰੰਧਾਵਾ 6. ਗੰਧਰਵ ਸੇਨ 7. ਜਾਗੀਰ ਸਿੰਘ ਜੋਗਾ 8. ਚੈਂਚਨ ਸਿੰਘ ਚੱਬਾ ਲਾਇਲਪੁਰ 9. ਰਾਮ ਸਿੰਘ ਮਜੀਠਾ 10 ਵਧਾਵਾ ਰਾਮ ਮਿੰਟਗੁਮਰੀ 11. ਚੰਨਣ ਸਿੰਘ ਤੁਗਲਵਾਲਾ 'ਤੇ ਅਧਾਰਿਤ 11 ਮੈਂਬਰੀ ਵਫ਼ਦ ਪਾਰਟੀ ਸਕੱਤਰ ਬੀ. ਟੀ. ਰੰਧੀਵੇ ਨੂੰ ਬੰਬਈ ਮਿਲਣ ਗਿਆ। ਵਫ਼ਦ ਨੇ ਪਾਰਟੀ ਸਕੱਤਰ ਨੂੰ ਸਾਰੀ

ਸਥਿਤੀ ਤੋਂ ਜਾਣੂ ਕਰਵਾਇਆ ਅਤੇ ਫ਼ੈਸਲਾ ਵਾਪਸ ਲੈਣ ਲਈ ਜ਼ੋਰ ਪਾਇਆ। ਤੁਰੰਤ ਕੋਈ ਕਾਰਵਾਈ ਨਾ ਹੋਈ। ਕੁੱਝ ਅਰਸੇ ਤੋਂ ਬਾਅਦ ਕੇਂਦਰੀ ਕਮੇਟੀ ਵੱਲੋਂ ਸੂਬੇ ਦੇ ਆਗੂਆਂ ਵਿਰੁੱਧ ਕੀਤੀ ਕਾਰਵਾਈ ਵਾਪਸ ਲਈ ਗਈ। ਬੂਝਾ ਸਿੰਘ ਅਤੇ ਉਸਦੇ ਸਾਥੀ ਪਾਰਟੀ ਲਾਈਨ ਨੂੰ ਸੋਧਵਾਦੀ ਸਮਝਦੇ ਸਨ। ਉਨ੍ਹਾਂ ਦਾ ਵਿਚਾਰ ਸੀ ਕਿ ਪਾਰਟੀ ਦੀ ਇਨਕਲਾਬੀ ਸੋਚ ਨਹੀਂ ਹੈ। ਇਹ ਸੋਚ ਸਮਾਜ ਨੂੰ ਤਬਦੀਲ ਨਹੀਂ ਕਰ ਸਕਦੀ।

ਮੁਸਲਿਮ ਲੀਗ ਵੱਲੋਂ ਪਾਕਿਸਤਾਨ ਬਣਾਉਣ ਦੀ ਮੰਗ ਉੱਠੀ ਤਾਂ ਸੀ. ਪੀ. ਆਈ. ਨੇ ਇਸ ਦੇ ਹੱਕ ਵਿਚ ਫ਼ੈਸਲਾ ਲੈ ਲਿਆ ਸੀ। ਬੂਝਾ ਸਿੰਘ ਅਤੇ ਕਿਰਤੀਆਂ ਦਾ ਧੜਾ ਪਾਰਟੀ ਫ਼ੈਸਲਿਆਂ ਤੋਂ ਪਹਿਲਾਂ ਹੀ ਮਾਯੂਸ ਸੀ। ਉਹ ਪਾਰਟੀ ਦੀਆਂ ਨੀਤੀਆਂ ਨੂੰ ਸੁਧਾਰਵਾਦੀ ਅਤੇ ਕਾਂਗਰਸ ਦੇ ਪਿਛਲੱਗੂ ਸਮਝਦੇ ਸਨ। ਪਾਕਿਸਤਾਨ ਦੇ ਹੱਕ ਵਿਚ ਆਈ ਨੀਤੀ ਨਾਲ ਉਹ ਠਠੰਬਰ ਗਏ। ਉਨ੍ਹਾਂ ਨੇ ਪਾਕਿਸਤਾਨ ਦੀ ਸਥਾਪਨਾ ਦਾ ਵਿਰੋਧ ਕੀਤਾ। ਧਰਮ ਦੇ ਆਧਾਰ ’ਤੇ ਕੌਮ ਅਤੇ ਮੁਲਕ ਦੀ ਵੰਡ ਨੂੰ ਮਜ਼੍ਹਬੀ ਰੂੜ੍ਹੀਵਾਦ ਕਿਹਾ। ਪਾਰਟੀ ਦੀ ਕੇਂਦਰੀ ਲੀਡਰਸ਼ਿਪ ਇਸਨੂੰ ਕੌਮੀ ਘੱਟ ਗਿਣਤੀਆਂ ਦੇ ਸਵੈ-ਨਿਰਣੇ ਦਾ ਅਧਿਕਾਰ ਸਮਝਦੀਆਂ ਸਨ। ਕੌਮਾਂਤਰੀਵਾਦ ਤੇ ਮਜ਼ਦੂਰ ਰਾਜ ਵਿਚ ਵਿਸ਼ਵਾਸ ਰੱਖਣ ਵਾਲੇ ਕਿਰਤੀਆਂ ਨੇ ਪਾਕਿਸਤਾਨ ਬਣਨ ਦਾ ਡਟ ਕੇ ਵਿਰੋਧ ਕੀਤਾ। ਇਸ ਵਿਰੋਧ ਕਾਰਨ 1946 ਵਿਚ ਸੀ. ਪੀ. ਆਈ. ਦੀ ਆਲ ਇੰਡੀਆ ਕਮੇਟੀ ਨੇ ਬੂਝਾ ਸਿੰਘ, ਗੰਧਰਵ ਸੇਨ, ਹਰਬੰਸ ਸਿੰਘ ਕਰਨਾਣਾ ਅਤੇ ਭਗਤ ਸਿੰਘ ਬਿਲਗਾ ਨੂੰ ਪਾਰਟੀ ’ਚੋਂ ਕੱਢ ਦਿੱਤਾ। ਇੱਕ ਪਾਸੇ ਕਿਰਤੀ ਇਸ ਵੰਡ ਦਾ ਵਿਰੋਧ ਕਰ ਰਹੇ ਸਨ। ਦੂਜੇ ਪਾਸੇ ਜੋਸ਼ ਧੜੇ ਦਾ ਆਗੂ ਹਰਕਿਸ਼ਨ ਸਿੰਘ ਸੁਰਜੀਤ ਵੱਖਰੇ ਸਿੱਖ ਰਾਜ* ਲਈ ਥੀਸਸ ਲਿਖ ਰਿਹਾ ਸੀ। ਇਹ ਵੀ ਸਮੇਂ ਦੀ ਵਿਡੰਬਨਾ ਹੈ ਕਿ ਵੱਖਰੇ ਸਿੱਖ ਰਾਜ ਦੀ ਮੰਗ ਕਰਨ ਵਾਲੇ ਸੁਰਜੀਤ ਦੀ ਪਾਰਟੀ ਨੇ ਜਦੋਂ ਪੰਜਾਬ ਵਿਚ ਖਾਲਿਸਤਾਨ ਲਈ ਲਹਿਰ ਚੱਲੀ ਤਾਂ ਪਾਰਟੀ ਦੇ ਅਨੇਕਾਂ ਆਗੂ ਅਤੇ ਕਾਰਕੁੰਨ ਉਨ੍ਹਾਂ ਦੇ ਹੱਥੋਂ ਗੁਆ ਲਏ ਕਿਉਂਕਿ ਇਸ ਸਮੇਂ ਸੁਰਜੀਤ ਦੀ ਪਾਰਟੀ ਨੇ ਖਾਲਿਸਤਾਨ ਦੇ ਵਿਰੋਧ ਦਾ ਪੈਂਤੜਾ ਲਿਆ ਸੀ। ਡਾਕਟਰ ਜੀ ਅਧਿਕਾਰੀ (ਗੰਗਾਧਰ ਅਧਿਕਾਰੀ) ਨੇ ਇਸ ਥੀਸਸ ਨੂੰ ਸਮਝਾਉਣ ਲਈ ਪੰਜਾਬ ਵਿਚ ਮੀਟਿੰਗਾਂ ਕੀਤੀਆਂ। ਉਹ ਪੰਜਾਬ ਨੂੰ ਡੀਲ ਕਰਦੇ ਸਨ। ਕਿਰਤੀਆਂ ਵੱਲੋਂ ਪਾਕਿਸਤਾਨ ਦੀ ਸਥਾਪਨਾ ਦਾ ਵਿਰੋਧ ਕੀਤਾ ਜਾਂਦਾ ਰਿਹਾ। ਪਾਰਟੀ ਮੈਂਬਰਸ਼ਿਪ ਤੋਂ ਖ਼ਾਰਜ ਕੀਤੇ ਜਾਣ ਦਾ ਜ਼ਿਲ੍ਹਾ ਕਮੇਟੀਆਂ ਨੇ ਵਿਰੋਧ ਕੀਤਾ। ਇਸ ਖਿਲਾਫ਼ ਆਵਾਜ਼ ਉਠਾਈ। ਕੇਂਦਰੀ ਕਮੇਟੀ ਮੈਂਬਰ ਅਜੈ ਕੁਮਾਰ ਘੋਸ਼ ਮੈਂਬਰਾਂ ਨੂੰ ਸ਼ਾਂਤ ਕਰਨ ਲਈ ਪੰਜਾਬ ਆਇਆ। ਉਸਨੂੰ ਵੀ ਵਿਰੋਧ ਦਾ ਸਾਹਮਣਾ ਕਰਨਾ ਪਿਆ। ਇਸ ਤਰ੍ਹਾਂ ਭਾਰੀ ਦਬਾਅ ਕਰਕੇ ਪਾਰਟੀ ਲੀਡਰਸ਼ਿਪ ਨੇ ਇਨ੍ਹਾਂ ਦੀ ਮੈਂਬਰਸ਼ਿਪ ਬਹਾਲ ਕਰ ਦਿੱਤੀ।

ਪਾਕਿਸਤਾਨ ਬਣਨ ਦਾ ਐਲਾਨ ਹੋ ਚੁੱਕਾ ਸੀ। ਹਿੰਦੁਸਤਾਨ ਦੀ ਕਮਿਊਨਿਸਟ ਪਾਰਟੀ ਅੰਦਰ ਇਸ ਮੁੱਦੇ ’ਤੇ ਖਿੱਚੜੀ ਪੱਕ ਰਹੀ ਸੀ। ਕਿਰਤੀ ਆਪਣੇ ਮੁਸਲਿਮ ਸਾਥੀਆਂ ਨੂੰ ਮੁਸਲਿਮ ਲੀਗ ਵਿਚ ਭੇਜਣਾ ਨਹੀਂ ਚਾਹੁੰਦੇ ਸਨ। ਬੂਝਾ ਸਿੰਘ ਹੁਰੀਂ

---

** ਸਿੱਖ ਹੋਮਲੈਂਡ ਥੀਸਸ ਦੇ ਮੋਢੀ ਰਚੇਤਾ, ਸੁਰਜੀਤ-ਸਿਆਸਤ ਦਾ ਰੁਸਤਮੇਂ ਹਿੰਦ-ਸ਼ਮੀਲ।*

ਜਿਸ ਗੱਲ ਤੋਂ ਡਰਦੇ ਸੀ, ਉਹੀ ਹੋਈ। ਦੇਸ਼ ਦੀ ਵੰਡ ਹੋ ਗਈ।* ਬੂਝਾ ਸਿੰਘ ਅਤੇ ਉਹਦੇ ਕਿਰਤੀ ਸਾਥੀ ਚਾਹੁੰਦੇ ਹੋਏ ਵੀ ਦੇਸ਼ ਦੀ ਵੰਡ ਅਤੇ ਕਤਲੇਆਮ ਨੂੰ ਰੋਕ ਨਹੀਂ ਸਕੇ।

---

** ਭਾਰਤ ਦੇ ਆਖ਼ਰੀ ਵਾਇਸਰਾਏ ਮਾਊਂਟਬੈਟਨ ਦੇ ਖ਼ੁਫ਼ੀਆਂ ਕਾਗਜ਼ਾਤਾਂ ਅਨੁਸਾਰ ਅੰਗਰੇਜ਼ਾਂ ਨੇ ਪੰਜਾਬ ਅਤੇ ਬੰਗਾਲ ਨੂੰ ਵੰਡਣ ਦਾ ਫੈਸਲਾ ਸੰਨ 1939 ਵਿਚ ਕਰ ਲਿਆ ਸੀ। ਉਨ੍ਹਾਂ ਇਸ ਸਾਜ਼ਿਸ਼ ਦਾ ਨਾਂ ਅਪਰੇਸ਼ਨ ਸਕੱਟਲ ਰੱਖਿਆ ਸੀ।*

# ਅਪਰੇਸ਼ਨ ਸਕੱਟਲ

1947 ਦਾ ਵਰ੍ਹਾ ਹਿੰਦੁਸਤਾਨ ਦੇ ਇਤਿਹਾਸ ਵਿਚ ਕਲੰਕਤ ਵਰ੍ਹੇ ਵਜੋਂ ਜਾਣਿਆ ਜਾਂਦਾ ਰਹੇਗਾ। ਇੱਕ ਤਾਂ ਇਸ ਵਰ੍ਹੇ ਵਿਚ ਹਿੰਦੁਸਤਾਨ ਦੇ ਮਿਹਨਤਕਸ਼ ਲੋਕਾਂ ਨੂੰ ਅਖੌਤੀ ਆਜ਼ਾਦੀ ਮਿਲੀ। ਕਿਰਤੀਆਂ ਨੇ ਇਹਨੂੰ ਝੂਠੀ ਆਜ਼ਾਦੀ ਦਾ ਨਾਂ ਦਿੱਤਾ। ਦੂਸਰਾ ਇਸ ਵਰ੍ਹੇ ਦੇਸ਼ ਦਾ ਬਟਵਾਰਾ ਹੋਇਆ। ਦੇਸ਼ ਵੰਡਿਆ ਗਿਆ। ਲੋਕ ਵੰਡੇ ਗਏ। ਇੱਕ ਦੂਜੇ ਦਾ ਕਤਲੇਆਮ ਕੀਤਾ ਗਿਆ। ਸਭ ਤੋਂ ਵੱਧ ਨੁਕਸਾਨ ਪੰਜਾਬ ਅਤੇ ਬੰਗਾਲ ਦਾ ਹੋਇਆ। ਦੋਨਾਂ ਸੂਬਿਆਂ ਦੇ ਦੋ-ਦੋ ਹਿੱਸੇ ਹੋ ਗਏ। ਪਰ 10 ਲੱਖ ਪੰਜਾਬੀਆਂ ਦਾ ਕਤਲੇਆਮ ਹੋਇਆ। ਔਰਤਾਂ ਨਾਲ ਬਲਾਤਕਾਰ ਹੋਏ। ਸੰਪਤੀ ਅਤੇ ਜਾਇਦਾਦ ਲੁੱਟ ਲਈ ਗਈ ਜਾਂ ਸਾੜ-ਫੂਕ ਦਿੱਤੀ ਗਈ। ਰੂਹ ਕੰਬ ਜਾਣ ਵਾਲੀਆਂ ਘਟਨਾਵਾਂ ਵਾਪਰੀਆਂ। ਲਹਿੰਦੇ ਪੰਜਾਬ ਤੋਂ ਹਿੰਦੂਆਂ-ਸਿੱਖਾਂ ਅਤੇ ਚੜ੍ਹਦੇ ਪੰਜਾਬ ਤੋਂ ਮੁਸਲਮਾਨਾਂ ਨੂੰ ਜਬਰਦਸਤੀ ਕੱਢਿਆ ਗਿਆ। ਉਨ੍ਹਾਂ ਨਾਲ ਉਹ ਕੁੱਝ ਕੀਤਾ ਗਿਆ, ਜਿਸ ਨੂੰ ਲਿਖਿਆ ਵੀ ਨਹੀਂ ਜਾ ਸਕਦਾ। ਸਦੀਆਂ ਦੀ ਸਾਂਝ ਪਲਾਂ ਵਿਚ ਤੋੜ ਕੇ ਰੱਖ ਦਿੱਤੀ। ਮਕਾਨਾਂ, ਜ਼ਮੀਨਾਂ ਜਾਇਦਾਦਾਂ ਦੇ ਮਾਲਕਾਂ ਨੂੰ ਪਨਾਹਗੀਰ ਬਣਾ ਕੇ ਰੱਖ ਦਿੱਤਾ। ਉਨ੍ਹਾਂ ਮਹੀਨਿਆਂ ਵਿਚ ਮੀਂਹ ਵੀ ਬੜੀ ਜ਼ੋਰ ਦੇ ਪਏ ਸਨ। ਲੋਕਾਂ ਦੀਆਂ ਲਾਸ਼ਾਂ ਮੀਂਹ ਵਿਚ ਪਾਥੀਆਂ ਵਾਂਗ ਰੁਲਦੀਆਂ ਪਈਆਂ ਸਨ।

ਸਰਬੱਤ ਦਾ ਭਲਾ ਮੰਗਣ ਵਾਲੇ ਪੰਜਾਬੀਆਂ ਨਾਲ ਇਹ ਦਰਦਨਾਕ ਹਾਦਸਾ ਵਾਪਰਿਆ ਸੀ। ਇਹ ਸ਼ਰਮਨਾਕ ਹਾਦਸਾ ਕੀਤਾ ਵੀ ਪੰਜਾਬੀਆਂ ਨੇ ਹੀ ਸੀ। ਉਦੋਂ ਪੰਜਾਬੀ ਆਪਣੀ ਪਛਾਣ ਭੁੱਲ ਗਏ ਸਨ। ਇਹ ਸਰਬੱਤ ਦੇ ਭਲੇ ਵਾਲੇ ਪੰਜਾਬੀ ਨਹੀਂ ਰਹੇ ਸਨ, ਖ਼ੂੰਖਾਰ ਬਣ ਗਏ ਸਨ। ਉਦੋਂ ਇਨ੍ਹਾਂ ਦੇ ਧਰਮ ਅਤੇ ਸੰਸਕ੍ਰਿਤੀ ਦੀਆਂ ਅਖੌਤੀ ਧਾਰਨਾਵਾਂ ਦੀਆਂ ਧੱਜੀਆਂ ਉੱਡ ਗਈਆਂ ਸਨ। ਦੁਨੀਆਂ ਭਰ ਵਿਚ ਇਨ੍ਹਾਂ ਦੇ ਧਰਮ ਦਾ, ਸਭਿਆਚਾਰ ਦਾ ਜਨਾਜ਼ਾ ਨਿਕਲਿਆ ਸੀ। 'ਧਰਮ ਜੋੜਦਾ ਹੈ, ਤੋੜਦਾ ਨਹੀਂ' ਦਾ ਨਾਅਰਾ ਗ਼ਲਤ ਹੋ ਗਿਆ ਸੀ। ਇਹ ਸਿੱਧ ਹੋ ਗਿਆ ਸੀ ਕਿ ਧਰਮ ਕਦੇ ਕਿਸੇ ਨੂੰ ਜੋੜਦਾ ਨਹੀਂ, ਤੋੜਦਾ ਆਇਆ ਹੈ, ਤੋੜਦਾ ਰਹੇਗਾ। ਸਗੋਂ ਇਹ ਗੱਲ ਸਿੱਧ ਹੋਈ ਕਿ ਧਰਮ ਅਤੇ ਅਧਿਆਤਮਵਾਦ ਰਾਜਨੀਤਕ ਪਾਰਟੀਆਂ ਦੇ ਵਾਹਕ ਹਨ। ਹਮੇਸ਼ਾ ਉਨ੍ਹਾਂ ਦੇ ਨਾਲ ਰਹੇ ਹਨ ਅਤੇ ਉਨ੍ਹਾਂ ਦੇ ਹੱਕ ਵਿਚ ਭੁਗਤੇ ਹਨ। ਸੰਤਾਲੀ ਦੇ ਕਤਲੇਆਮ ਦੇ ਅਨੇਕਾਂ ਕਾਰਨ ਹਨ। ਪਰ ਉਸ ਸਮੇਂ ਦੀਆਂ ਰਾਜਨੀਤਕ ਪਾਰਟੀਆਂ ਅਤੇ ਧਾਰਮਿਕ ਸੰਸਥਾਵਾਂ ਦੇ ਅਕੀਦੇ ਪ੍ਰਮੁੱਖ ਹਨ। ਉਨ੍ਹਾਂ ਨੂੰ ਮਾਫ਼ ਨਹੀਂ ਕੀਤਾ ਜਾ ਸਕਦਾ। ਮਾਨਵਤਾ ਦਾ ਸੁਨੇਹਾ ਦੇਣ ਵਾਲਾ ਇਹ ਧਾਰਮਿਕ ਪ੍ਰਬੰਧ ਮਹਿਜ਼ ਸ਼ਬਦਾਂ ਦਾ ਜਾਲ ਬਣ ਗਿਆ। ਬੂਝਾ ਸਿੰਘ ਜਿਸਨੇ ਆਪਣੀ ਚੜ੍ਹਦੀ ਜਵਾਨੀ ਦੇ ਸਾਲ ਸਾਧੂ ਸੰਤਾਂ ਦੀ ਸੰਗਤ ਅਤੇ ਧਾਰਮਿਕ ਕਾਰਜਾਂ ਵਿਚ ਗਾਲੇ ਸਨ, ਉਸਨੂੰ ਧਰਮ ਅਤੇ ਧਾਰਮਿਕ ਸੰਸਥਾਵਾਂ ਇੱਕ ਅਜਿਹਾ ਵਪਾਰਕ ਅਦਾਰਾ ਲੱਗਿਆ, ਜਿਹੜਾ ਰਾਜਨੀਤਕਾਂ ਦੇ ਹੱਥਾਂ ਦੀ ਖੇਡ ਹੋ ਨਿਬੜਿਆ। ਬੂਝਾ ਸਿੰਘ ਨੂੰ ਮਾਰਕਸਵਾਦ ਨੇ ਨਾਸਤਿਕ ਬਣਾਇਆ ਸੀ। ਸੰਤਾਲੀ ਦੀਆਂ ਹੌਲਨਾਕ ਘਟਨਾਵਾਂ ਨੇ ਉਸਦਾ ਨਾਸਤਿਕਪੁਣੇ ਵਿਚ ਵਿਸ਼ਵਾਸ ਹੋਰ ਪੱਕਾ ਕੀਤਾ ਸੀ। ਜਾਤਾਂ, ਧਰਮਾਂ ਅਤੇ ਇਲਾਕਿਆਂ ਦੀ ਸਿਆਸਤ ਦੇ ਨਾਂਹ-ਪੱਖੀ ਪਹਿਲੂਆਂ ਦਾ ਨਿੱਠ ਕੇ ਅਧਿਐਨ ਕੀਤਾ ਸੀ।

ਇਸ ਦੌਰ ਦਾ ਇੱਕ ਹੋਰ ਦੁਖਾਂਤ ਸੀ। ਜਦੋਂ ਮਨੁੱਖਤਾ ਦਾ ਸ਼ਰੇਆਮ ਘਾਣ ਕੀਤਾ ਜਾ ਰਿਹਾ ਸੀ ਤਾਂ ਐਨ ਉਸੇ ਵਕਤ ਹੀ ਸਭ ਸਿਆਸੀ ਪਾਰਟੀਆਂ ਦੇਸ਼ ਨੂੰ ਮਿਲੀ 'ਆਜ਼ਾਦੀ' ਦੇ ਜਸ਼ਨ ਮਨਾ ਰਹੀਆਂ ਸਨ। ਕੁਰਸੀ ਯੁੱਧ ਲਈ 'ਖੇਡਾਂ' ਖੇਡ ਰਹੀਆਂ ਸਨ। ਉਸ ਵਕਤ ਸਿਰਫ਼ ਕਿਰਤੀ ਕਮਿਊਨਿਸਟ ਅਤੇ ਭਾਰਤੀ ਕਮਿਊਨਿਸਟ ਪਾਰਟੀ ਦੇ ਆਗੂ ਹੀ ਇਨ੍ਹਾਂ ਭਾਂਬੜਾਂ ਨੂੰ ਬੁਝਾਉਣ ਦਾ ਯਤਨ ਕਰ ਰਹੇ ਸਨ। ਦੋਨਾਂ ਪੰਜਾਬਾਂ ਵਿਚ ਪਾਰਟੀ ਦੇ ਯੂਨਿਟ ਕੰਮ ਕਰਦੇ ਸਨ। ਕਤਲੋਗਾਰਦ ਵੇਲੇ ਕਿਰਤੀ ਅਤੇ ਕਮਿਊਨਿਸਟਾਂ ਨੇ ਚੜ੍ਹਦੇ ਪੰਜਾਬ ਵਿਚ ਮੁਸਲਮਾਨਾਂ ਦੇ ਹੱਕ ਵਿਚ ਹਾਅ ਦਾ ਨਾਅਰਾ ਮਾਰਿਆ। ਲਹਿੰਦੇ ਪੰਜਾਬ ਦੇ ਪਾਰਟੀ ਆਗੂਆਂ ਅਤੇ ਕਾਰਕੁੰਨਾਂ ਨੇ ਵੀ ਉਸੇ ਸ਼ਿੱਦਤ ਨਾਲ ਹਿੰਦੂਆਂ ਸਿੱਖਾਂ ਦੀ ਰਾਖੀ ਕੀਤੀ।

ਬੂਝਾ ਸਿੰਘ ਅਤੇ ਸਾਥੀਆਂ ਨੇ ਜਲੰਧਰ ਜ਼ਿਲ੍ਹੇ ਵਿਚ ਕਮਾਂਡ ਸੰਭਾਲੀ ਹੋਈ ਸੀ। ਇਨ੍ਹਾਂ ਪੰਜਾਬ ਪੱਧਰ 'ਤੇ ਅਮਨ ਕਮੇਟੀਆਂ ਬਣਾਈਆਂ। ਮੁਸ਼ਕਲ ਦੀ ਇਸ ਘੜੀਂ ਵਿਚ ਇਹ ਕਮੇਟੀਆਂ ਮਸੀਹੇ ਦਾ ਰੂਪ ਬਣ ਕੇ ਆਈਆਂ। ਉਸ ਵਕਤ ਪਾਰਟੀ ਦੇ ਹੋਰ, ਨਿੱਜੀ ਅਤੇ ਘਰੇਲੂ ਕੰਮ ਛੱਡ ਕੇ ਅਮਨ ਕਾਇਮ ਕਰਨ ਦੇ ਕੰਮ ਨੂੰ ਪਹਿਲ ਦਿੱਤੀ। ਜਿੱਥੇ-ਜਿੱਥੇ ਵੀ ਇਹ ਕਮੇਟੀਆਂ ਬਣੀਆਂ ਜਾਂ ਇਹ ਦੇਸ਼ ਭਗਤ ਇੱਕੱਲੇ ਵੀ ਸਨ ਜਾਂ ਇਨ੍ਹਾਂ ਦਾ ਰਸੂਖ ਸੀ; ਇਨ੍ਹਾਂ ਕਤਲੇਆਮ, ਹੋਣ ਨਹੀਂ ਦਿੱਤਾ। ਬੂਝਾ ਸਿੰਘ ਦੇ ਇਲਾਕੇ ਵਿਚ ਬਹੁਤ ਸਾਰੇ ਸੰਤ (ਜਿਨ੍ਹਾਂ ਦੇ ਨਾਂ ਤੇ ਅੱਜ ਕੱਲ੍ਹ ਵੱਡੇ-ਵੱਡੇ ਗੁਰਦੁਆਰੇ ਬਣੇ ਹੋਏ ਹਨ।) ਸਰਗਰਮ ਸਨ। ਉਨ੍ਹਾਂ ਬਹੁਤ ਸਾਰੇ ਪਿੰਡਾਂ ਵਿਚ ਜੱਥੇ ਬਣਾਏ ਹੋਏ ਸਨ। ਕਤਲੇਆਮ ਕਰਦੇ, ਔਰਤਾਂ ਨਾਲ ਖੇਹ ਖ਼ਰਾਬੀ ਕਰਦੇ ਅਤੇ ਲੁੱਟ ਖੋਹ ਕਰਦੇ। ਕਤਲ ਵੇਲੇ ਕਿਰਤੀ ਕਮਿਊਨਿਸਟ ਮੂਹਰੇ ਹੋ ਜਾਂਦੇ। ਉਨ੍ਹਾਂ ਨੂੰ ਰੋਕਦੇ।

ਬੂਝਾ ਸਿੰਘ ਅਤੇ ਕਿਰਤੀ ਲੋਕਾਂ ਨੂੰ ਸਮਝਾਉਂਦੇ। ਉਨ੍ਹਾਂ ਨੂੰ ਸਿੱਖਿਅਤ ਕਰਦੇ। ਅਮਨ ਬਣਾਈ ਰੱਖਣ ਦੀ ਤਾਕੀਦ ਕਰਦੇ। ਉੱਜੜ ਰਹੇ ਲੋਕਾਂ ਨੂੰ ਰੋਟੀ ਪਾਣੀ ਖੁਆਉਂਦੇ ਪਿਆਉਂਦੇ। ਉਨ੍ਹਾਂ ਦਾ ਸਮਾਨ ਗੱਡਿਆਂ 'ਤੇ ਲੱਦ ਕੇ ਕੈਂਪਾਂ ਵਿਚ ਪਹੁੰਚਾਉਂਦੇ। ਕੁੜੀਆਂ ਨੂੰ ਹਿਫ਼ਾਜ਼ਤ ਨਾਲ ਕੈਂਪ ਪਹੁੰਚਾਉਂਦੇ। ਉਨ੍ਹਾਂ ਦੇ ਤਨ ਢਕਣ ਲਈ ਕੱਪੜੇ, ਖਾਣਾ ਅਤੇ ਗੁੜ ਦਿੰਦੇ। ਦੋਨੋਂ ਪਾਸਿਆਂ ਦੇ ਲੋਕ ਆਪਣੇ ਹੀ ਦੇਸ਼ ਵਿਚ ਪਰਾਏ ਹੋ ਗਏ ਸਨ। ਲਹਿੰਦੇ ਪੰਜਾਬ ਤੋਂ ਪੰਜਾਬੀ ਪਨਾਹਗੀਰ ਬਣ ਕੇ ਆਏ। ਸਭ ਕੁੱਝ ਲੁਟਾ ਕੇ ਆਏ ਇਨ੍ਹਾਂ ਪੰਜਾਬੀਆਂ ਦੇ ਪੱਲੇ ਕੁੱਝ ਵੀ ਨਹੀਂ ਬਚਿਆ ਸੀ। ਬੂਝਾ ਸਿੰਘ ਅਤੇ ਕਿਰਤੀ ਪਾਰਟੀ ਦੇ ਆਗੂਆਂ ਦੀਆਂ ਬਣਾਈਆਂ ਅਮਨ ਕਮੇਟੀਆਂ ਨੇ ਇਸ ਨਾਜ਼ੁਕ ਮੌਕੇ ਵੀ ਮਹੱਤਵਪੂਰਨ ਰੋਲ ਅਦਾ ਕੀਤਾ। ਉਨ੍ਹਾਂ ਨੇ ਇਸ ਨਰ ਸੰਘਾਰ ਵੇਲੇ ਦੇ ਸੰਤਾਪ ਦਾ ਸੇਕ ਘੱਟ ਕਰਨ ਲਈ ਯਤਨ ਕੀਤੇ। ਉਜੜੇ ਲੋਕਾਂ ਨੂੰ ਸਹਾਰਾ ਦਿੱਤਾ। ਪਿੰਡਾਂ ਵਿਚ ਵਸਾਇਆ। ਉਨ੍ਹਾਂ ਦੇ ਰਹਿਣ ਅਤੇ ਖਾਣ ਦੇ ਪ੍ਰਬੰਧ ਕੀਤੇ। ਸਰਕਾਰ ਕੋਲੋਂ ਜਾਇਦਾਦਾਂ ਦੇ ਵਟਾਂਦਰੇ ਵੇਲੇ ਮੂਹਰੇ ਹੋਏ। ਉਨ੍ਹਾਂ ਦੇ ਵਸੇਬੇ ਲਈ ਹਰ ਯਤਨ ਕੀਤਾ। ਕਿਰਤੀਆਂ ਨੇ ਲੋਕਾਂ ਦੇ ਜਾਨ ਮਾਲ ਦੀ ਰਾਖੀ ਲਈ ਹਰ ਸੰਭਵ ਯਤਨ ਕੀਤੇ। ਬੂਝਾ ਸਿੰਘ ਅਤੇ ਹੋਰ ਕਮਿਊਨਿਸਟ ਇਸ ਕਾਲੇ ਦੌਰ ਵਿਚ ਅਮਲੀ ਤੌਰ 'ਤੇ ਮਨੁੱਖੀ ਕਦਰਾਂ ਕੀਮਤਾਂ ਦੇ ਸੱਚੇ ਮੁਦਈ ਵਜੋਂ ਉਭਰੇ। ਭਾਵੇਂ ਕਾਮਰੇਡ ਗਹਿਲ ਸਿੰਘ ਛੱਜਲਵੱਡੀ ਅਤੇ ਹੋਰ ਕਮਿਊਨਿਸਟ ਆਗੂ ਇਸ ਫ਼ਿਰਕੂ ਹਿੰਸਾ ਦਾ ਸ਼ਿਕਾਰ ਹੋ ਗਏ। ਪਰ ਇਹ ਲੋਕ ਆਪਣੇ ਕਰਮ ਤੋਂ ਪਿੱਛੇ ਨਾ ਹਟੇ।

# ਪੈਪਸੂ ਦੇ ਮੁਜਾਰਿਆਂ ਲਈ ਨਿਤਰਨਾ

ਭਾਰਤੀ ਕਮਿਊਨਿਸਟ ਪਾਰਟੀ ਅੰਦਰ 1942 ਤੋਂ 1947 ਤੱਕ ਕੰਮ ਨਾ ਹੋਇਆ। ਤੇਜਾ ਸਿੰਘ ਸੁਤੰਤਰ ਅਤੇ ਬੂਝਾ ਸਿੰਘ ਵਾਲੀ ਕਿਰਤੀਆਂ ਦੀ ਧਿਰ ਨੂੰ ਇਸ ਦੌਰ ਵਿਚ ਭਾਰੀ ਨਿਰਾਸ਼ਾ ਦਾ ਸਾਹਮਣਾ ਕਰਨਾ ਪਿਆ। ਇਨ੍ਹਾਂ ਕਿਰਤੀ ਕਮਿਊਨਿਸਟਾਂ ਵਿਚ ਰੁਝਾਨ ਪੈਦਾ ਹੋ ਗਿਆ ਕਿ ਸੀ. ਪੀ. ਆਈ. ਦੀ ਸੋਧਵਾਦੀ ਲੀਡਰਸ਼ਿਪ ਹੇਠ ਸਮਾਂ ਬਰਬਾਦ ਕਰਨ ਨਾਲੋਂ ਅਲੱਗ ਹੋ ਕੇ ਕੰਮ ਕਰ ਲਿਆ ਜਾਵੇ। ਉਨ੍ਹਾਂ ਨੂੰ ਖੇਰੂੰ-ਖੇਰੂੰ ਹੋਈ ਪਾਰਟੀ ਦਾ ਪਛਤਾਵਾ ਸੀ। ਫ਼ੈਸਲਾ ਹੋਇਆ ਕਿ ਨਵੇਂ ਬਣਨ ਵਾਲੇ ਮੁਲਕ ਵਿਚ ਕੰਮ ਕਰ ਲਿਆ ਜਾਵੇ। ਇਨ੍ਹਾਂ ਨੇ ਬੱਜਰ ਇਤਿਹਾਸਕ ਗ਼ਲਤੀ ਕਰਦਿਆਂ 22 ਜੁਲਾਈ 1947 ਨੂੰ ਪਾਕਿਸਤਾਨ ਕਮਿਊਨਿਸਟ ਪਾਰਟੀ ਦਾ ਐਲਾਨ ਕਰ ਦਿੱਤਾ। ਇਸ ਪਾਰਟੀ ਦਾ ਸਕੱਤਰ ਤੇਜਾ ਸਿੰਘ ਸੁਤੰਤਰ ਨੂੰ ਚੁਣਿਆ ਗਿਆ। ਬਾਹਰਮੁਖੀ ਹਾਲਤਾਂ ਦਾ ਦਰੁਸਤ ਨਿਰਣਾ ਨਾ ਕਰ ਸਕਣ ਕਾਰਨ ਅਤੇ ਆਬਾਦੀ ਦੇ ਤਬਾਦਲੇ ਦੀ ਸੰਭਾਵਨਾ ਬਾਰੇ ਨਾ ਸੋਚ ਸਕਣ ਕਾਰਨ ਵੱਡੀ ਗੜਬੜ ਹੋ ਗਈ। ਧਰਮ ਅਧਾਰਿਤ ਲੋਕਾਂ ਦੀ ਵੰਡ ਨਾਲ ਪਾਰਟੀ ਵਜੂਦ ਵਿਚ ਹੀ ਨਾ ਆ ਸਕੀ। ਸਗੋਂ ਕਿਰਤੀਆਂ ਨੂੰ ਵੀ ਪਾਕਿਸਤਾਨ ਵਾਲੇ ਇਲਾਕੇ ਤੋਂ ਉਜੜਨਾ ਪਿਆ। ਦੇਸ਼ ਵੰਡ ਨਾਲ ਕਿਰਤੀ ਪਾਰਟੀ ਦੇ ਆਗੂ, ਕਾਰਕੁੰਨ ਅਤੇ ਹਮਦਰਦ ਵੀ ਦੋ ਮੁਲਕਾਂ ਵਿਚ ਵੰਡੇ ਗਏ।

ਦੇਸ਼ ਵੰਡ ਪਿੱਛੋਂ ਕਿਰਤੀ ਅਮਨ ਕਮੇਟੀਆਂ ਬਣਾ ਕੇ ਲੋਕਾਂ ਦੇ ਸੰਤਾਪ ਨੂੰ ਘੱਟ ਕਰਨ ਅਤੇ ਉਨ੍ਹਾਂ ਨੂੰ ਵਸਾਉਣ ਦੀ ਮੁਹਿੰਮ ਵਿਚ ਰੁੱਝੇ ਹੋਏ ਸਨ। ਭਾਰਤੀ ਕਮਿਊਨਿਸਟ ਪਾਰਟੀ ਦੀ ਆਫ਼ੀਸੀਅਲ ਧਿਰ ਨੇ ਤੇਜਾ ਸਿੰਘ ਸੁਤੰਤਰ ਅਤੇ ਸਾਥੀਆਂ ਨੂੰ ਗ਼ਦਾਰ ਕਹਿਣ ਦੀ ਲਿਖਤੀ ਮੁਹਿੰਮ ਛੇੜੀ ਹੋਈ ਸੀ। ਪਾਰਟੀ ਅੰਦਰ ਬੈਠੇ ਇਮਾਨਦਾਰ ਆਗੂ ਅਤੇ ਵਰਕਰ ਇਸ ਮੁਹਿੰਮ ਵਿਚ ਸ਼ਾਮਿਲ ਨਾ ਹੋਏ। ਭਗਤ ਸਿੰਘ ਬਿਲਗਾ ਵਰਗਿਆਂ ਨੇ ਇਸ ਦਾ ਡੱਟਵਾਂ ਵਿਰੋਧ ਕੀਤਾ। ਇਸ ਨਾਲ ਕਿਰਤੀਆਂ ਤੇ ਕਮਿਊਨਿਸਟ ਪਾਰਟੀ ਦੇ ਆਗੂਆਂ ਦੇ ਰਿਸ਼ਤਿਆਂ ਵਿਚ ਦਰਾੜ ਪੈ ਗਈ। ਇੱਕ ਦੂਜੇ ਪ੍ਰਤੀ ਨਫ਼ਰਤ ਵਧੀ ਅਤੇ ਦੂਰੀਆਂ ਵਧੀਆਂ। ਇਨ੍ਹਾਂ ਦੂਰੀਆਂ ਨੂੰ ਘਟਾਉਣ ਵਾਲਾ ਕੋਈ ਚਮਤਕਾਰ ਨਾ ਵਾਪਰਿਆ ਅਤੇ ਨਾ ਹੀ ਅਜਿਹੀ ਕੋਈ ਸ਼ਖ਼ਸੀਅਤ ਉੱਭਰ ਕੇ ਸਾਹਮਣੇ ਆਈ ਜਿਹੜੀ ਇਸ ਨਾਜ਼ੁਕ ਦੌਰ ਵਿਚ ਹਾਂ ਪੱਖੀ ਰੋਲ ਨਿਭਾ ਸਕਦੀ। ਦੁਨੀਆਂ ਭਰ ਦੇ ਮਜ਼ਦੂਰਾਂ ਨੂੰ ਇੱਕ ਕਰਨ ਤੁਰੇ ਕਮਿਊਨਿਸਟ ਆਪ ਖੱਖੜੀਆਂ ਹੋ ਗਏ। ਆਪਣੀ-ਆਪਣੀ ਹਉਮੈ ਨੂੰ ਪੱਠੇ ਪਾਉਣ ਤੁਰਿਆਂ ਨੂੰ ਪਾਰਟੀ ਦਾ ਖ਼ਿਆਲ ਹੀ ਨਾ ਰਿਹਾ।

1947 ਵਿਚ ਬਰਤਾਨਵੀ ਸਾਮਰਾਜ ਨੇ ਕਾਂਗਰਸ ਪਾਰਟੀ ਨਾਲ ਇੱਕ ਸਮਝੌਤਾ ਕਰਕੇ ਸੱਤਾ ਕਾਂਗਰਸੀ ਆਗੂਆਂ ਦੇ ਹਵਾਲੇ ਕਰ ਦਿੱਤੀ। ਸਮਝੌਤੇ ਦੀਆਂ ਸ਼ਰਤਾਂ ਹੇਠ ਲਿਖੀਆਂ ਸਨ :-

* ਆਜ਼ਾਦ ਹਿੰਦੁਸਤਾਨ ਵਿਚ ਅੰਗਰੇਜ਼ਾਂ ਦਾ ਲੱਗਿਆ ਸਰਮਾਇਆ ਮਹਿਫ਼ੂਜ਼ ਰਹੇਗਾ। ਉਸਦਾ ਮੁਨਾਫ਼ਾ ਵਲਾਇਤ ਨੂੰ ਲੈ ਜਾਣ ਦੀ ਖੁੱਲ੍ਹ ਹੋਵੇਗੀ।

* ਅੰਗਰੇਜ਼ ਅਫ਼ਸਰਾਂ ਨੂੰ ਭਾਰਤੀ ਖ਼ਜ਼ਾਨੇ ਵਿਚ ਮਿਲਦੀ ਪੈਨਸ਼ਨ ਇੰਗਲੈਂਡ

ਭੇਜੀ ਜਾਂਦੀ ਰਹੇਗੀ।

* ਆਜ਼ਾਦੀ ਦੀ ਲਹਿਰ ਨੂੰ ਕੁਚਲਣ ਵਾਲੇ ਅਤੇ ਦੇਸ਼ ਭਗਤਾਂ 'ਤੇ ਜਬਰ ਢਾਹੁਣ ਵਾਲੇ ਅਫ਼ਸਰਾਂ ਦੀ ਨੌਕਰੀ ਮਹਿਫੂਜ਼ ਰਹੇਗੀ।

* ਅੰਗਰੇਜ਼ ਹਕੂਮਤ ਦੇ ਵਫ਼ਾਦਾਰਾਂ, ਝੋਲੀ ਚੁੱਕਾਂ, ਪੁਲੀਸ ਮੁਖਬਰਾਂ ਅਤੇ ਅੰਗਰੇਜ਼ ਪ੍ਰਸਤਾਂ ਨੂੰ ਮਿਲੇ ਮੁਰੱਬੇ, ਜਗੀਰਾਂ ਅਤੇ ਰਿਆਇਤਾਂ ਕਾਇਮ ਰਹਿਣਗੀਆਂ। ਉਨ੍ਹਾਂ ਖਿਲਾਫ਼ ਕੋਈ ਕਾਨੂੰਨੀ ਕਾਰਵਾਈ ਨਹੀਂ ਹੋਏਗੀ।

* ਲੇਡੀ ਅਤੇ ਲਾਰਡ ਮਾਊਂਟਬੈਟਨ ਨੂੰ ਹਿੰਦੁਸਤਾਨ ਦਾ ਪਹਿਲਾ ਸ਼ਹਿਰੀ ਬਣਾ ਦਿੱਤਾ ਗਿਆ ਸੀ। ਲਾਰਡ ਮਾਊਂਟਬੈਟਨ ਨੂੰ ਗਵਰਨਰ ਜਨਰਲ ਦੀ ਪਦਵੀ ਦੇ ਦਿੱਤੀ ਗਈ ਸੀ।

ਕਿਰਤੀ ਕਮਿਊਨਿਸਟਾਂ ਨੇ ਇਸ ਨੂੰ ਦੇਸ਼ ਨੂੰ ਮਿਲੀ ਆਜ਼ਾਦੀ ਮੰਨਣ ਤੋਂ ਇਨਕਾਰ ਕਰ ਦਿੱਤਾ। ਉਨ੍ਹਾਂ ਲੋਕਾਂ ਨੂੰ ਆਜ਼ਾਦੀ ਸੰਗਰਾਮ ਜਾਰੀ ਰੱਖਣ ਦਾ ਨਾਅਰਾ ਦੇ ਦਿੱਤਾ। ਗ਼ਦਰੀ ਕਿਰਤੀ ਕਮਿਊਨਿਸਟਾਂ ਦੀ ਮੰਗ ਸੀ-

* ਅੰਗਰੇਜ਼ ਹਕੂਮਤ ਦੇ ਡਿਸਚਾਰਜ ਕੀਤੇ ਬਾਗ਼ੀ ਫੌਜੀਆਂ ਨੂੰ ਸਨਮਾਨਤ ਕੀਤਾ ਜਾਵੇ ਅਤੇ ਮੁੜ ਬਹਾਲ ਕੀਤਾ ਜਾਵੇ।

* ਆਜ਼ਾਦ ਹਿੰਦ ਫ਼ੌਜ ਦੇ ਜੰਗਜੂੰਆਂ ਨੂੰ ਦੇਸ਼ ਦੀ ਫੌਜ ਵਿਚ ਸਨਮਾਨਯੋਗ ਅਹੁਦੇ ਦਿੱਤੇ ਜਾਣ।

* ਫ਼ੌਜਾਂ ਵਿਚ ਬਗਾਵਤਾਂ ਕਰਨ ਵਾਲੇ, ਬਗਾਵਤਾਂ ਵਿਚ ਹਿੱਸਾ ਲੈਣ ਵਾਲੇ ਅਤੇ ਆਜ਼ਾਦੀ ਦੇ ਹਾਮੀ ਫ਼ੌਜੀ ਸਿਪਾਹੀਆਂ ਅਤੇ ਅਫ਼ਸਰਾਂ ਨੂੰ ਬਹਾਲ ਕੀਤਾ ਜਾਵੇ ਅਤੇ ਯੋਗ ਪਦਵੀਆਂ ਦਿੱਤੀਆਂ ਜਾਣ।

* ਲੋਕਾਂ ਨੂੰ ਪੂਰਨ ਆਜ਼ਾਦੀ ਦਿੱਤੀ ਜਾਵੇ।

* ਸੱਤਾ ਵਿਚ ਮਿਹਨਤਕਸ਼ ਲੋਕਾਂ ਦੇ ਨੁਮਾਇੰਦਿਆਂ ਨੂੰ ਸ਼ਾਮਿਲ ਕੀਤਾ ਜਾਵੇ।

* ਵਿਦੇਸ਼ ਲਈ ਸਰਮਾਇਆ ਭੇਜਣਾ ਬੰਦ ਕੀਤਾ ਜਾਵੇ।

* ਅੰਗਰੇਜ਼ ਹਕੂਮਤ ਦੇ ਝੋਲੀ ਚੁੱਕਾਂ ਕੋਲੋਂ ਜਾਇਦਾਦ ਖੋਹੀ ਜਾਵੇ।

* ਦੇਸ਼ ਭਗਤਾਂ ਦੀਆਂ ਕੁਰਕ ਕੀਤੀਆਂ ਜ਼ਮੀਨਾਂ (ਜਿਵੇਂ ਗ਼ਦਰੀ ਬਾਬਾ ਹਰਨਾਮ ਸਿੰਘ ਕਾਲਾ ਸੰਘਾ ਦੀ ਅੱਜ ਤੱਕ ਜਾਇਦਾਦ ਵਾਪਸ ਨਹੀਂ ਕੀਤੀ) ਅਤੇ ਜਾਇਦਾਦਾਂ ਵਾਪਸ ਕੀਤੀਆਂ ਜਾਣ।

* ਦੇਸ਼ ਵਿਚੋਂ ਜਾਗੀਰਦਾਰੀ ਖਤਮ ਕੀਤੀ ਜਾਵੇ। ਮੁਜਾਰਿਆਂ ਨੂੰ ਜ਼ਮੀਨਾਂ ਦੇ ਹੱਕ ਦਿੱਤੇ ਜਾਣ।

ਬੂਝਾ ਸਿੰਘ ਵਾਲੀ ਕਿਰਤੀ ਧਿਰ ਅਨੇਕਾਂ ਮੰਗਾਂ ਰੱਖ ਕੇ ਆਵਾਜ਼ ਉਠਾਉਂਦੀ ਰਹੀ। ਉਹ ਦੇਸ਼ ਵਿਚ ਲੋਕਾਂ ਦੇ ਹੱਕੀ ਅਧਿਕਾਰਾਂ ਲਈ ਜੂਝ ਰਹੇ ਸਨ। ਇਨ੍ਹਾਂ ਮੰਗਾਂ ਨੂੰ ਉਨ੍ਹਾਂ ਲੋਕਾਂ ਵਿਚ ਚੁੱਕਿਆ। ਨਵੀਂ ਬਣੀ ਭਾਰਤ ਦੀ ਸਰਕਾਰ ਬੁਖਲਾਹਟ ਵਿਚ ਆ ਗਈ। ਬਾਬਾ ਗੁਰਮੁਖ ਸਿੰਘ ਲਲਤੋਂ ਅਤੇ ਅਰੂੜ ਸਿੰਘ ਦੇ ਗ੍ਰਿਫ਼ਤਾਰੀ ਵਰੰਟ ਜਾਰੀ ਕਰ ਦਿੱਤੇ। ਬਹੁਤ ਸਾਰੇ ਕਮਿਊਨਿਸਟਾਂ ਨੂੰ ਗ੍ਰਿਫ਼ਤਾਰ ਕਰਕੇ ਬਿਨਾਂ ਮੁਕੱਦਮੇਂ ਚਲਾਏ ਜੇਲ੍ਹਾਂ ਵਿਚ ਨਜ਼ਰਬੰਦ ਕਰ ਦਿੱਤਾ।

ਇੱਕ ਪਾਸੇ ਕਮਿਊਨਿਸਟਾਂ ਦੀਆਂ ਗ੍ਰਿਫ਼ਤਾਰੀਆਂ ਹੋ ਰਹੀਆਂ ਸਨ ਦੂਜੇ ਪਾਸੇ

ਪਾਰਟੀ ਅੰਦਰ ਅੰਦਰੂਨੀ ਕਲੇਸ਼ ਚੱਲ ਰਿਹਾ ਸੀ। ਲੀਡਰਸ਼ਿਪ ਕਿਰਤੀ ਕਮਿਊਨਿਸਟਾਂ, ਖ਼ਾਸ ਕਰਕੇ ਆਗੂਆਂ ਨੂੰ ਜਾਣ ਬੁੱਝਕੇ ਤੰਗ-ਪ੍ਰੇਸ਼ਾਨ ਕਰਦੀ ਸੀ। ਉਨ੍ਹਾਂ ਨੇ ਇਸ ਅਸਹਿ ਹਾਲਤ ਤੋਂ ਅਤੇ ਸ਼ਰੀਕੇਬਾਜ਼ੀ ਤੋਂ ਤੰਗ ਆ ਕੇ ਲਾਲ ਕਮਿਊਨਿਸਟ ਪਾਰਟੀ ਹਿੰਦ ਯੂਨੀਅਨ ਬਣਾ ਲਈ। ਉਸ ਵਕਤ ਇਸ ਧਿਰ ਕੋਲ ਪੰਜਾਬ ਵਿਚ 1500 ਵਰਕਰ ਸੀ। ਜਿਨ੍ਹਾਂ ਵਿਚੋਂ 300 ਡੈਲੀਗੇਟ ਚੁਣੇ ਗਏ। ਇਨ੍ਹਾਂ ਡੈਲੀਗੇਟਾਂ ਦਾ 5-8 ਜਨਵਰੀ 1948 ਨੂੰ ਜ਼ਿਲ੍ਹਾ ਜਲੰਧਰ ਦੇ ਨਕੋਦਰ ਸ਼ਹਿਰ ਵਿਚ ਇਕੱਠ ਹੋਇਆ। ਪਹਿਲੇ ਦਿਨ ਕਨਵੈਨਸ਼ਨ ਹੋਈ। ਉਸ ਤੋਂ ਬਾਅਦ 1934 ਤੋਂ ਲੈ ਕੇ 1948 ਤੱਕ ਦੇ ਰਾਜਨੀਤਕ ਅਤੇ ਜਨਤਕ ਕੰਮਾਂ ਦਾ ਲੇਖਾ ਜੋਖਾ ਕੀਤਾ ਗਿਆ। ਘਾਟਾਂ ਕਮਜ਼ੋਰੀਆਂ 'ਤੇ ਵਿਚਾਰਾਂ ਹੋਈਆਂ। ਉਸ ਦੌਰ ਵਿਚ ਕਮਿਊਨਿਸਟ ਲਹਿਰ ਵਿਚ ਪਿਆ ਖਹਿਲਾਰਾ ਅਤੇ ਬੇਹਰਕਤੀ ਦੇ ਵਾਤਾਵਰਣ ਨੂੰ ਦੂਰ ਕਰਨ ਲਈ ਨਵੀਂ ਪਾਰਟੀ ਦਾ ਗਠਨ ਕੀਤਾ ਗਿਆ।

ਲਾਲ ਕਮਿਊਨਿਸਟ ਪਾਰਟੀ ਹਿੰਦ ਯੂਨੀਅਨ ਦੀ ਸਥਾਪਨਾ ਪਿੱਛੋਂ ਇਸਦੇ ਅਹੁਦੇਦਾਰਾਂ ਦੀ ਚੋਣ ਕੀਤੀ ਗਈ। ਤੇਜਾ ਸਿੰਘ ਸੁਤੰਤਰ, ਡਾ. ਭਾਗ ਸਿੰਘ, ਰਾਮ ਸਿੰਘ ਦੱਤ, ਬੂਝਾ ਸਿੰਘ, ਵਧਾਵਾ ਰਾਮ, ਛੱਜੂ ਮੱਲ ਵੈਦ ਅਤੇ ਗੁਰਚਰਨ ਸਿੰਘ ਸਹਿੰਸਰਾ ਪਾਰਟੀ ਦੀ ਕੇਂਦਰੀ ਕਮੇਟੀ ਦੇ ਮੈਂਬਰ ਚੁਣੇ ਗਏ। ਚੈਨ ਸਿੰਘ ਚੈਨ, ਵਿਸ਼ਨੂੰ ਦੱਤ, ਹਰਬੰਸ ਸਿੰਘ ਕਰਨਾਣਾ, ਗਿਆਨੀ ਸੰਤਾ ਸਿੰਘ, ਅਜਮੇਰ ਸਿੰਘ ਭਾਰੂ, ਧਰਮ ਸਿੰਘ ਫੱਕਰ, ਪਰਸ ਰਾਮ ਕਾਂਗੜਾ, ਕੰਵਰ ਲਾਲ ਸਿੰਘ ਅਤੇ ਚੰਨਣ ਸਿੰਘ ਤੁਗਲਵਾਲਾ ਸੂਬਾ ਕਮੇਟੀ ਦੇ ਮੈਂਬਰ ਚੁਣੇ ਗਏ। ਕੁਲ ਹਿੰਦ ਪੱਧਰ ਦਾ ਜਨਰਲ ਸਕੱਤਰ ਤੇਜਾ ਸਿੰਘ ਸੁਤੰਤਰ ਅਤੇ ਪੰਜਾਬ ਸੂਬਾ ਕਮੇਟੀ ਦਾ ਸਕੱਤਰ ਚੈਨ ਸਿੰਘ ਚੈਨ ਨੂੰ ਚੁਣਿਆ ਗਿਆ। ਕੇਂਦਰ ਕਮੇਟੀ ਮੈਂਬਰ ਵਜੋਂ ਬੂਝਾ ਸਿੰਘ ਦੀ ਸਮੁੱਚੀ ਪਾਰਟੀ ਤੇ ਸੂਬਾ ਜਥੇਬੰਦੀ 'ਚ ਅਹਿਮ ਭੂਮਿਕਾ ਸੀ।

ਇਸ ਮੌਕੇ ਪਾਰਟੀ ਨੇ ਸਰਬ ਸੰਮਤੀ ਨਾਲ ਹੇਠ ਲਿਖੇ ਮਤੇ* ਪਾਸ ਕੀਤੇ-

* ਜਰਮਨ ਅਤੇ ਇਟਲੀ ਤਬਾਹ ਹੋ ਚੁੱਕੇ ਦੇਸ਼ ਹਨ। ਇਹ ਫ਼ਾਸ਼ਿਸਟ ਕੈਂਪ ਹੈ। ਸੋਵੀਅਤ ਯੂਨੀਅਨ ਤੋਂ ਬਿਨਾਂ ਅਮਰੀਕਾ ਅਤੇ ਬਰਤਾਨੀਆਂ ਦਾ ਕੈਂਪ, ਸਾਮਰਾਜੀ ਕੈਂਪ ਹੈ। (ਦੂਸਰੇ ਸੰਸਾਰ ਯੁੱਧ ਦੇ ਸੰਦਰਭ ਵਿਚ)

* ਮੱਧ ਏਸ਼ੀਆ ਦੇ ਦੇਸ਼ ਜਿੱਥੇ ਤੇਲ ਪੈਦਾ ਹੁੰਦਾ, ਉਥੋਂ ਦੇ ਜੰਗੀ ਗਰੁੱਪ ਅਤੇ ਧਾਰਮਿਕ ਗਰੁੱਪ ਨੂੰ ਸਾਮਰਾਜੀ ਕੈਂਪ ਨੇ ਵਰਤ ਕੇ ਆਪਣੇ ਕੈਂਪ ਵਿਚ ਲਿਆਂਦਾ। ਮੂਲ ਭਾਵਨਾ ਤੇਲ ਸਨਅਤ 'ਤੇ ਕਬਜ਼ਾ ਕਰਨਾ ਹੈ।

* ਰੂਸ-ਚੀਨ ਕੈਂਪ ਨਾਲ ਜਮਹੂਰੀ ਇਨਕਲਾਬੀ ਫਰੰਟ ਬਣਾਉਣ ਦੀ ਲੋੜ ਹੈ ਨਾ ਕਿ ਇਨ੍ਹਾਂ ਦੇ ਥੱਲੇ ਲੱਗਣ ਸੀ।

ੳ. ਇਨਕਲਾਬੀ ਉਭਾਰ ਦੇਸ਼ ਦੀ ਆਜ਼ਾਦੀ ਦੇ ਸੋਰ ਥੱਲੇ ਦੱਬਿਆ ਗਿਆ, ਨੂੰ ਮੁੜ ਚੁੱਕਣ ਦੀ ਲੋੜ ਹੈ।

ਅ. ਕਹਿਣ ਨੂੰ ਭਾਵੇਂ ਸਾਮਰਾਜ (ਬਰਤਾਨੀਆ) ਨਿਕਲ ਗਿਆ ਪਰ ਉਨ੍ਹਾਂ

---

***(ਲਾਲ ਕਮਿਊਨਿਸਟ ਪਾਰਟੀ ਹਿੰਦ ਯੂਨੀਅਨ ਦੀ ਰਾਜਸੀ ਪਾਲਸੀ ਦੀ ਵਿਆਖਿਆ ਜਨਵਰੀ 1948 ਪੰਨੇ 1-49)***

ਦੇਸੀ ਸਰਮਾਏਦਾਰੀ ਨਾਲ ਸਾਂਝ ਭਿਆਲੀ ਪਾ ਲਈ ਹੈ।

ੲ. ਵੱਡੇ ਪੂੰਜੀਪਤੀਆਂ ਦੀ ਜਮਾਤ ਪੈਦਾ ਹੋ ਗਈ ਹੈ। ਦੋਨਾਂ ਸੰਸਾਰ ਜੰਗਾਂ ਦੌਰਾਨ ਬੜਾ ਲਾਹਾ ਖੱਟਿਆ। ਅੰਗਰੇਜ਼ਾਂ ਦੇ ਜਾਣ ਤੋਂ ਬਾਅਦ ਜਿਹੜਾ ਖਲਾਅ ਪੈਦਾ ਹੋਇਆ, ਉਸ ਵਿਚ ਦੇਸੀ ਸਰਮਾਏਦਾਰੀ ਦਾ ਵਿਕਾਸ ਹੋ ਗਿਆ।

ਸ. ਕੌਮੀ ਸਿਆਸਤ ਉੱਤੇ ਜਾਗੀਰਦਾਰੀ ਦੇ ਮੁਕਾਬਲੇ ਵੱਡੀ ਸਰਮਾਏਦਾਰੀ ਭਾਰੂ ਹੋ ਰਹੀ ਹੈ।

ਹ. ਸਮਝੌਤਾਵਾਦੀ ਨੀਤੀ ਵਾਲੀ ਕੌਮੀ ਲੀਡਰਸ਼ਿਪ ਰਾਜ ਸੱਤਾ ’ਤੇ ਕਾਬਜ਼ ਹੋ ਗਈ ਹੈ। ਉਨ੍ਹਾਂ ਦੇ ਨਾਲ ਕੱਚੇ ਕਮਿਊਨਿਸਟ ਅਤੇ ਕੱਚੇ ਸੋਸ਼ਲਿਸਟ ਵੀ ਰਲ ਗਏ ਹਨ। ਅੰਤਰ-ਪਾਰਟੀ ਘੋਲ, ਸਹੀ ਢੰਗ ਨਾਲ ਨਾ ਚਲਾਉਣ ਕਰਕੇ ਕੱਚੇ ਕਮਿਊਨਿਸਟ ਅਤੇ ਕੱਚੇ ਸੋਸ਼ਲਿਸਟ ਸਰਮਾਏਦਾਰੀ ਵਾਲੀ ਜਮਾਤ ਨਾਲ ਰਲ ਗਏ ਹਨ।

ਕ. ਪਾਕਿਸਤਾਨ ਦੀ ਸਥਾਪਨਾ ਕੋਈ ਕੌਮ ਦੇ ਸਵੈ-ਨਿਰਨੈ ਦੇ ਆਧਾਰ ’ਤੇ ਨਹੀਂ ਹੋਈ। ਸਿਰਫ਼ ਜਾਗੀਰਦਾਰੀ ਅਤੇ ਧਾਰਮਿਕ ਪ੍ਰਵਿਰਤੀ ਭਾਰੂ ਹੋਈ ਹੈ। ਰਾਜ ਕਰਨ ਦੀ ਲਾਲਸਾ ਪੂਰੀ ਹੋਈ ਹੈ। ਪਾਕਿਸਤਾਨ ਸਿਰਫ਼ ਅੰਗਰੇਜ਼ਾਂ ਦੀ ਤੇਜੀ ਲਿਆਉਣ ਨਾਲ ਬਣਿਆ ਹੈ।

ਖ. ਇੱਕ ਅਜਿਹਾ ਵੱਡਾ ਜਮਹੂਰੀ ਫਰੰਟ ਬਣਾਉਣ ਦੀ ਲੋੜ ਹੈ ਜਿਹਦੇ ਵਿਚ ਮਜ਼ਦੂਰ ਅਤੇ ਕਿਸਾਨ ਭਾਰੂ ਪੁਜੀਸ਼ਨ ’ਤੇ ਹੋਣ। ਕੌਮੀ ਹਕੂਮਤ ਆਜ਼ਾਦ ਹਕੂਮਤ ਨਹੀਂ ਹੈ, ਸਗੋਂ ਨਵ ਬਸਤੀ ਹੈ। ਲੋਕ ਜਮਹੂਰੀ ਇਨਕਲਾਬ ਕਰਨ ਦੀ ਲੋੜ ਹੈ ਪਰ ਇਹਨੂੰ ਸਹੀ ਜਮਾਤੀ ਸੂਝ ਵਾਲੀ ਪ੍ਰੋਲੇਤਾਰੀ ਪਾਰਟੀ ਕਰੇਗੀ। ਇਹ ਪਾਰਟੀ ਮਜ਼ਦੂਰਾਂ ਕਿਸਾਨਾਂ ਦੇ ਘੋਲਾਂ ਵਿਚੋਂ ਪੈਦਾ ਹੋਏਗੀ।

ਨਵੀਂ ਬਣੀ ਲਾਲ ਕਮਿਊਨਿਸਟ ਪਾਰਟੀ ਨੇ ਕਮਿਊਨਿਸਟ ਲਹਿਰ ਅੰਦਰ ਆਈ ਖੜੋਤ ਨੂੰ ਤੋੜਨ ਦੇ ਉਪਰਾਲੇ ਕਰਨੇ ਸ਼ੁਰੂ ਕੀਤੇ। ਕਿਰਤੀ ਪਾਰਟੀ ਦੀਆਂ ਪੁਰਾਣੀਆਂ ਜ਼ਿਲ੍ਹਾ ਕਮੇਟੀਆਂ ਅਤੇ ਇਲਾਕਾ ਕਮੇਟੀਆਂ ਨੂੰ ਮੁੜ ਸਰਗਰਮ ਕੀਤਾ ਗਿਆ। ਕਮੇਟੀਆਂ ਦੇ ਕੰਮ ਵਿਚ ਤੇਜ਼ੀ ਲਿਆਉਣ ਲਈ ਨਵੇਂ ਮੈਂਬਰ ਲਏ ਗਏ। ਲਾਲ ਪਾਰਟੀ ਨੇ ਬਣਦਿਆਂ ਸਾਰ ਨਵੀਂ ਬਣੀ ਹਕੂਮਤ ’ਤੇ ਹੱਲਾ ਬੋਲ ਦਿੱਤਾ। ਝੂਠੀ ਆਜ਼ਾਦੀ ਵਿਰੁੱਧ ਹਥਿਆਰਬੰਦ ਇਨਕਲਾਬ ਦਾ ਨਾਅਰਾ ਦਿੱਤਾ। ਉਹ ਰਜਵਾੜਾਸ਼ਾਹੀ, ਜਾਗੀਰਦਾਰੀ ਅਤੇ ਅੰਗਰੇਜ਼ਪ੍ਰਸਤੀ ਦੇ ਖਿਲਾਫ਼ ਨਿੱਤਰ ਕੇ ਸਾਹਮਣੇ ਆਏ। ਇਨ੍ਹਾਂ ਧਿਰਾਂ ਦੇ ਖਿਲਾਫ਼ ਲੜ੍ਹਦਿਆਂ ਕਰਨੈਲ ਸਿੰਘ ਈਸੜੂ ਗੋਆ ਵਿਖੇ ਸ਼ਹੀਦ ਹੋ ਗਏ ਸਨ। ਲਾਲ ਪਾਰਟੀ ਦੇ ਆਗੂ ਪੰਡਤ ਕਿਸ਼ੋਰੀ ਲਾਲ ਆਪਣਾ ਜਥਾ ਲੈ ਕੇ ਇਸ ਘੋਲ ਵਿਚ ਸ਼ਾਮਿਲ ਹੋਣ ਲਈ ਗੋਆ ਗਏ ਸਨ। ਭਾਰਤੀ ਹਕੂਮਤ ਨੇ ਇਨ੍ਹਾਂ ਆਗੂਆਂ ਦੀ ਫੜੋ ਫੜੀ ਦੀ ਮੁਹਿੰਮ ਸ਼ੁਰੂ ਕਰ ਦਿੱਤੀ। ਲਾਲ ਪਾਰਟੀ ਦੇ ਕਾਫ਼ੀ ਆਗੂ 1948 ਦੇ ਇਨ੍ਹਾਂ ਛਪਿਆਂ ਦੌਰਾਨ ਗ੍ਰਿਫ਼ਤਾਰ ਹੋ ਗਏ। ਤੇਜਾ ਸਿੰਘ ਸੁਤੰਤਰ, ਬੂਝਾ ਸਿੰਘ ਅਤੇ ਹੋਰ ਲੀਡਰਸ਼ਿਪ ਰੂਪੋਸ਼ ਹੋ ਗਈ। ਇਨ੍ਹਾਂ ਆਗੂਆਂ ਦੀ ਅਗਵਾਈ ਹੇਠ ਸਰਕਾਰ ਦੇ ਇਸ ਹਮਲੇ ਦਾ ਮੁਕਾਬਲਾ ਕੀਤਾ ਗਿਆ। ਇਹ ਆਗੂ ਪਾਰਟੀ ਨੂੰ ਜੱਥੇਬੰਦ ਕਰਕੇ ਖਾੜਕੂ ਘੋਲਾਂ ਦੀ ਤਿਆਰੀ ਕਰਨ ਲੱਗੇ। ਇਸ ਦੇ ਲਈ ਮੁਜਾਰਿਆਂ ਦੇ ਘੋਲ ਤੇਜ਼ ਕਰਨ ਦਾ ਫ਼ੈਸਲਾ ਹੋਇਆ। ਜਿਸ ਲਈ ਹੇਠ ਲਿਖੇ ਇਲਾਕੇ ਚੁਣੇ ਗਏ :-

(ੳ) ਪੈਪਸੂ (ਅ) ਗੁਰਦਾਸਪੁਰ ਜ਼ਿਲ੍ਹੇ ਵਿਚ ਪਠਾਨਕੋਟ ਤਹਿਸੀਲ (ੲ) ਕੁੱਝ

ਨਾਮਾਤਰ ਹੋਰ ਇਲਾਕੇ

ਪੈਪਸੂ ਦੇ ਮੁਜਾਰਿਆਂ ਦੇ ਘੋਲ 'ਤੇ ਮੁੱਖ ਸ਼ਕਤੀ ਕੇਂਦਰਤ ਕੀਤੀ ਗਈ। ਤੇਜਾ ਸਿੰਘ ਸੁਤੰਤਰ, ਬੂਝਾ ਸਿੰਘ, ਧਰਮ ਸਿੰਘ ਫੱਕਰ, ਜਾਗੀਰ ਸਿੰਘ ਜੋਗਾ, ਗੁਰਬਚਨ ਸਿੰਘ ਰਾਹੀ, ਗੁਰਚਰਨ ਸਿੰਘ ਰੰਧਾਵਾ ਅਤੇ ਅਨੇਕਾਂ ਹੋਰ ਆਗੂਆਂ ਨੇ ਇਸ ਘੋਲ ਨੂੰ ਜੱਥੇਬੰਦ ਕੀਤਾ। ਪਾਰਟੀ ਨੇ 1948 ਤੋਂ 1952 ਤੱਕ 'ਲਾਲ ਝੰਡਾ' ਨਾਂ ਦਾ ਪਰਚਾ ਕੱਢਿਆ ਜਿਸ ਦੇ ਸੰਪਾਦਕ ਤੇਜਾ ਸਿੰਘ ਸੁਤੰਤਰ ਅਤੇ ਪ੍ਰਬੰਧਕ * ਗੰਧਰਵ ਸੇਨ ਸਨ। ਪਰਚੇ ਨੂੰ ਛਾਪਣ ਅਤੇ ਸਭ ਇਲਾਕਿਆਂ ਵਿਚ ਸਪਲਾਈ ਕਰਨ ਦੀ ਡਿਊਟੀ ਗੰਧਰਵ ਸੇਨ ਦੀ ਸੀ।

ਬੂਝਾ ਸਿੰਘ ਜਿਸ ਦਾ ਪਾਰਟੀ ਨਾਂ ਅਕਾਲੀ ਭਾਈ ਸੀ ਉਸ ਦੀ ਡਿਊਟੀ ਪੈਪਸੂ ਵਿਚ ਲੱਗੀ। ਇੱਥੇ ਉਨ੍ਹਾਂ ਦੀ ਜੱਥੇਬੰਦ ਹੋਏ ਮੁਜਾਰਿਆਂ ਦੀ ਸਕੂਲਿੰਗ ਕਰਨ, ਹਥਿਆਰਬੰਦ ਟ੍ਰੇਨਿੰਗ ਦੇਣ ਅਤੇ ਫੰਡ ਇਕੱਠਾ ਕਰਨ ਦੀ ਡਿਊਟੀ ਸੀ। ਪਾਰਟੀ ਵੱਲੋਂ ਕਿਸੇ ਪਿੰਡ ਵਿਚ ਗੁਪਤ ਮੀਟਿੰਗ ਰੱਖ ਲਈ ਜਾਂਦੀ। ਬੂਝਾ ਸਿੰਘ ਨੂੰ ਮੀਟਿੰਗ ਵਾਲੇ ਸਥਾਨ 'ਤੇ ਗੁਪਤ ਲਿਜਾਇਆ ਜਾਂਦਾ। ਉਥੇ ਸਾਰੀ-ਸਾਰੀ ਰਾਤ, ਇੱਕ ਜਾਂ ਦੋ ਦਿਨ ਜਾਂ ਵੱਧ ਦਿਨਾਂ ਲਈ ਸਕੂਲਿੰਗ ਹੁੰਦੀ। ਬੂਝਾ ਸਿੰਘ ਪਾਰਟੀ ਕਾਰਕੁੰਨਾਂ ਨੂੰ ਮਾਰਕਸਵਾਦ, ਰਾਜਨੀਤੀ, ਇਤਿਹਾਸਕ ਮਿਥਿਹਾਸਕ ਪਦਾਰਥਵਾਦ ਬਾਰੇ ਜਾਣਕਾਰੀ ਦਿੰਦੇ। ਜ਼ਮੀਨਾਂ 'ਤੇ ਕਬਜ਼ੇ ਕਰਨ, ਉਸਦੀ ਰਾਖੀ ਕਰਨ ਅਤੇ ਸਰਕਾਰ ਨਾਲ ਟੱਕਰ ਲੈਣ ਦੇ ਢੰਗ ਤਰੀਕੇ ਦੱਸਦੇ।

ਪਾਰਟੀ ਨੇ ਹਥਿਆਰਬੰਦ ਦਸਤੇ ਬਣਾਏ ਹੋਏ ਸਨ। ਕਈ ਵਿਉਂਤਾਂ ਨਾਲ ਹਥਿਆਰ ਇਕੱਠੇ ਕੀਤੇ ਗਏ ਸਨ। ਇਨ੍ਹਾਂ ਦਸਤਾ ਮੈਂਬਰਾਂ ਨੂੰ ਬੂਝਾ ਸਿੰਘ ਹਥਿਆਰ ਚਲਾਉਣ, ਹਥਿਆਰ ਦੀ ਸੰਭਾਲ ਅਤੇ ਹਮਲਾ ਕਰਨ ਦੇ ਢੰਗ ਤਰੀਕੇ ਦੱਸਦੇ। ਗੁਰੀਲਾ ਦਸਤਿਆਂ ਦੇ ਮੈਂਬਰਾਂ ਦਾ ਪੁਲੀਸ ਦੇ ਅੜਿੱਕੇ ਆ ਜਾਣ 'ਤੇ ਕੀ ਕਰਨਾ ਚਾਹੀਦਾ ਹੈ, ਬਾਰੇ ਜਾਣੂ ਕਰਾਉਂਦੇ। ਪਾਰਟੀ ਭੇਤ ਨਾ ਦੇਣ ਅਤੇ ਮਰ ਮਿਟ ਜਾਣ ਲਈ ਪ੍ਰੇਰਦੇ। ਪੁਲੀਸ ਦਾ ਜਬਰ ਨਾ ਸਹਿਣ ਦੀ ਹਾਲਤ ਵਿਚ ਗਲਤ ਨਾਂ ਜਾਂ ਸ਼ਹੀਦ ਹੋ ਚੁੱਕੇ ਜਾਂ ਗ੍ਰਿਫ਼ਤਾਰ ਹੋ ਚੁੱਕੇ ਸਾਥੀਆਂ ਦਾ ਨਾਂ ਲੈਣ ਦੀ ਸਲਾਹ ਦਿੰਦੇ। ਪੁਲੀਸ ਜਬਰ ਵੇਲੇ ਆਪ ਹੀ ਕੰਧ ਨਾਲ ਜਾਂ ਫਰਸ਼ 'ਤੇ ਸਿਰ ਮਾਰਨ ਲੱਗ ਜਾਣ ਦੀ ਸਲਾਹ ਦਿੰਦੇ। ਮਾਸਕੋ ਤੋਂ ਜਿਹੜੀ ਉਨ੍ਹਾਂ ਟ੍ਰੇਨਿੰਗ ਲਈ ਹੋਈ ਸੀ। ਉਹ ਆਪਣੀਆਂ ਹਾਲਤਾਂ ਮੁਤਾਬਕ ਢਾਲ ਕੇ ਦਿੰਦੇ।

ਇਸ ਸੰਘਰਸ਼ ਦੌਰਾਨ ਉਨ੍ਹਾਂ ਦਾ ਤੀਜਾ ਕੰਮ ਫ਼ੰਡ ਦੀ ਉਗਰਾਹੀ ਕਰਨਾ ਸੀ। ਕਮਿਊਨਿਸਟ ਪਾਰਟੀਆਂ ਕੋਲ ਫੰਡ ਦੀ ਹਮੇਸ਼ਾ ਘਾਟ ਅਤੇ ਲੋੜ ਰਹੀ ਹੈ। ਪਾਰਟੀ ਲਈ ਇਹ ਵੱਡੀ ਸਮੱਸਿਆ ਸੀ। ਇਹ ਸੰਘਰਸ਼ ਭੂਮੀਹੀਣ ਮੁਜਾਰਿਆਂ ਦਾ ਸੀ। ਥੁੜ੍ਹਾਂ ਦੇ ਮਾਰੇ ਮੁਜਾਰੇ ਕੀ ਮਦਦ ਕਰ ਸਕਦੇ ਸਨ। ਮੁਜਾਰਿਆਂ ਦੇ ਇਸ ਘੋਲ ਲਈ ਪੰਜਾਬ ਭਰ ਦੇ ਮਿਹਨਤਕਸ਼ ਲੋਕਾਂ ਤੋਂ ਫੰਡ ਇਕੱਠਾ ਕੀਤਾ ਗਿਆ। ਬੂਝਾ ਸਿੰਘ ਫ਼ੰਡ ਇਕੱਠਾ ਕਰਨ ਵਾਲਿਆਂ ਵਿਚੋਂ ਮੋਹਰੀ ਸੀ। ਉਸਨੂੰ ਉਗਰਾਹੀ ਕਰਨ ਦਾ ਢੰਗ ਆਉਂਦਾ ਸੀ। ਤੇਜਾ ਸਿੰਘ ਸੁਤੰਤਰ ਹੁਰਾਂ ਨੂੰ ਕੁੱਲ ਹਿੰਦ ਦਾ ਸਕੱਤਰ ਹੋਣ ਕਰਕੇ ਫੰਡ ਮਿਲ ਜਾਂਦਾ ਸੀ ਪਰ ਬੂਝਾ ਸਿੰਘ ਦਾ ਆਪਣਾ ਅਸਰ ਰਸੂਖ ਸੀ ਜਿਸ ਨਾਲ ਉਸਨੂੰ ਫੰਡ ਮਿਲਦਾ। ਅੱਜ ਕੱਲ੍ਹ ਸੱਜੇ ਖੱਬੇ ਕਮਿਊਨਿਸਟ ਜਾਗੀਰਦਾਰਾਂ, ਸਰਮਾਏਦਾਰਾਂ ਅਤੇ ਕਾਰਖਾਨੇਦਾਰਾਂ

ਕੋਲੋਂ ਮੋਟਾ ਫੰਡ ਲੈ ਲੈਂਦੇ ਹਨ। ਬੂਝਾ ਸਿੰਘ ਨੇ ਥੋੜ੍ਹੇ ਰੁਪਈਏ ਲੈਣੇ, ਸਾਰਿਆਂ ਤੱਕ ਪਹੁੰਚ ਕਰਨੀ। ਉਸ ਦੀ ਦਲੀਲ ਸੀ ਕਿ ਇਸ ਨਾਲ ਲੋਕ ਪਾਰਟੀ ਨਾਲੋਂ ਟੁੱਟਦੇ ਨਹੀਂ। ਉਨ੍ਹਾਂ 'ਤੇ ਆਰਥਿਕ ਬੋਝ ਨਹੀਂ ਪੈਂਦਾ। ਸਮੂਹਿਕ ਤੌਰ 'ਤੇ ਫੰਡ ਲੈਣ ਕਰਕੇ ਲੋਕਾਂ ਨਾਲ ਸੰਪਰਕ ਬਣਿਆ ਰਹਿੰਦਾ ਹੈ ਅਤੇ ਉਹ ਪਾਰਟੀ ਦੇ ਕੰਮ ਵਿਚ ਹਿੱਸਾ ਪਾਇਆ ਮਹਿਸੂਸ ਕਰਦੇ ਹਨ। ਉਨ੍ਹਾਂ ਦੀ ਦੁੱਖ-ਤਕਲੀਫ਼ ਦਾ ਵੀ ਗਿਆਨ ਹੋ ਜਾਂਦਾ ਹੈ।

ਬੂਝਾ ਸਿੰਘ ਅਤੇ ਕਿਰਤੀਆਂ ਨੇ 1934 ਤੋਂ ਲੈ ਕੇ 1948 ਤੱਕ ਕਿਸਾਨ ਲਹਿਰਾਂ ਵਿਚ ਹੀ ਕੰਮ ਕੀਤਾ ਸੀ। ਇਹ ਮੁਜਾਰਾ ਲਹਿਰ ਵੀ ਕਿਸਾਨ ਲਹਿਰਾਂ ਵਿਚੋਂ ਹੀ ਨਿਕਲੀ ਸੀ। ਉਹ ਲੜਾਈ ਇਨਕਲਾਬ ਦੀ ਮੁਕੰਮਲ ਨਹੀਂ ਸੀ। ਸਿੱਧੀ ਜ਼ਮੀਨ ਦੀ ਲੜਾਈ ਸੀ। ਇਹ ਮੌਰੂਸੀਆਂ ਦੀ ਵੱਡੀ ਲਹਿਰ ਬਣ ਕੇ ਉਭਰੀ ਸੀ। ਲਾਲ ਪਾਰਟੀ ਵਾਲੇ ਇਸ ਵਿਚ ਕਾਮਯਾਬ ਹੋ ਗਏ ਸਨ। ਮੁਜਾਰਿਆਂ ਦੀ ਇਸ ਲਹਿਰ ਨੇ ਸਟੇਟ ਨੂੰ ਵਖ਼ਤ ਪਾ ਦਿੱਤਾ ਸੀ। ਇਸ ਸੰਘਰਸ਼ ਨੂੰ ਫ਼ੇਲ੍ਹ ਕਰਨ ਲਈ ਸਰਕਾਰ ਲੋਕਾਂ ਨੂੰ ਲੀਡਰਸ਼ਿਪ ਤੋਂ ਵਾਂਝਾ ਕਰਨਾ ਚਾਹੁੰਦੀ ਸੀ। ਬਾਕੀ ਲੀਡਰਸ਼ਿਪ ਵਾਂਗ ਬੂਝਾ ਸਿੰਘ 'ਤੇ ਵੀ ਪੁਲਿਸ ਦੀ ਅੱਖ ਸੀ ਪਰ ਉਸ ਕੋਲ 15-16 ਸਾਲ ਦਾ ਤਜ਼ਰਬਾ ਸੀ। ਅੰਡਰ-ਗਰਾਊਂਡ ਜੀਵਨ ਬਤੀਤ ਕਰਨਾ ਅਤੇ ਰੂਪੋਸ਼ੀ ਦੌਰਾਨ ਵੀ ਘੋਲ ਜੱਥੇਬੰਦ ਕਰਨ ਦਾ ਵਲ ਉਸ ਨੂੰ ਆ ਗਿਆ ਸੀ। ਇਸ ਦੌਰ ਵਿਚ ਉਹ ਤਾਂ ਪੁਲੀਸ ਦੇ ਅੜਿੱਕੇ ਨਾ ਆਇਆ ਪਰ ਉਹਦਾ ਪਰਿਵਾਰ ਪੁਲਿਸ ਦੀ ਮਾਰ ਹੇਠ ਆਇਆ ਰਿਹਾ।

ਧੰਤੀ ਸਮੇਤ ਘਰ ਦੀਆਂ ਔਰਤਾਂ ਨੂੰ ਬੇਇੱਜ਼ਤ ਕੀਤਾ ਜਾਂਦਾ ਰਿਹਾ। ਪਿਓ ਧਰਮ ਸਿੰਘ ਵੀ ਪੁਲੀਸ ਹੱਥੋਂ ਪ੍ਰੇਸ਼ਾਨੀ ਦਾ ਸ਼ਿਕਾਰ ਰਿਹਾ। ਭਰਾਵਾਂ ਯੁਗੇਸ਼ਰ ਸਿੰਘ, ਅਮਰ ਸਿੰਘ ਅਤੇ ਗੁਲਜ਼ਾਰਾ ਸਿੰਘ ਨੂੰ ਪੁਲੀਸ ਗ੍ਰਿਫ਼ਤਾਰ ਕਰਕੇ ਲੈ ਜਾਂਦੀ। ਕਈ-ਕਈ ਦਿਨ ਉਨ੍ਹਾਂ ਦਾ ਪਤਾ ਨਾ ਲਗਦਾ। ਰਿਸ਼ਤੇਦਾਰੀਆਂ ਵਿਚ ਵੀ ਪੁਲੀਸ ਛਾਪੇ ਪੈਂਦੇ। ਇਨ੍ਹਾਂ ਔਖੀਆਂ ਘੜੀਆਂ 'ਚ ਵੀ ਧੰਤੀ ਨੇ ਬੂਝਾ ਸਿੰਘ ਨੂੰ ਹੱਲਾਸ਼ੇਰੀ ਦਿੱਤੀ ਸੀ :

"ਤੇਰਾ ਕਿੱਤਾ ਆ ਇਨਕਲਾਬ ਕਰਨਾ। ਤੂੰ ਆਪਣੇ ਕਿੱਤੇ ਦੀ ਭਗਤੀ ਕਰ। ਘਰ ਦਾ ਫ਼ਿਕਰ ਨਾ ਕਰੀਂ। ਜਿੱਥੇ ਤੇਰੀ ਰੂਹ ਐ ਆਪਣਾ ਕੰਮ ਕਰੀ ਚੱਲ। ਹੁਣ ਪਿੱਛਾ ਮੁੜ ਕੇ ਨਾ ਦੇਖੀਂ। ਜਿਸ ਰਸਤੇ ਤੁਰ ਪਿਐਂ। ਤੁਰਿਆ ਰਹੀਂ। ਸਫ਼ਲ ਹੋ ਕੇ ਮੁੜੀਂ।"

ਬੂਝਾ ਸਿੰਘ ਨੇ ਆਪਣੀ ਪਤਨੀ ਧੰਤੀ ਅਤੇ ਭਰਾਵਾਂ ਦੇ ਸਿਰ 'ਤੇ ਇਨਕਲਾਬ ਦੀ ਭਗਤੀ ਕੀਤੀ। ਪੁਲੀਸ ਦੇ ਅੰਨ੍ਹੇ ਜਬਰ ਦੇ ਬਾਵਜੂਦ ਉਹਨਾਂ ਬੂਝਾ ਸਿੰਘ ਤੋਂ ਪਾਸਾ ਨਾ ਵੱਟਿਆ। ਪਰਿਵਾਰ ਨੂੰ ਅਤੇ ਰਿਸ਼ਤੇਦਾਰਾਂ ਨੂੰ ਅਨੇਕਾਂ ਦੁਸ਼ਵਾਰੀਆਂ ਦਾ ਸਾਹਮਣਾ ਕਰਨਾ ਪਿਆ। ਇਨ੍ਹਾਂ ਤੰਗੀਆਂ ਕਾਰਨ ਹੀ ਭਰਾ ਵਿਦੇਸ਼ ਜਾਣ ਲਈ ਹੱਥ ਪੈਰ ਮਾਰਨ ਲੱਗੇ। ਪਰ ਬੂਝਾ ਸਿੰਘ ਨੇ ਪਿੱਛਾ ਮੁੜ ਕੇ ਨਹੀਂ ਦੇਖਿਆ। ਲਾਲ ਪਾਰਟੀ ਦੀਆਂ ਸਰਗਰਮੀਆਂ ਵਿਚ ਢਿੱਲ ਨਹੀਂ ਆਉਣ ਦਿੱਤੀ। ਪੈਪਸੂ ਦੇ ਮੁਜਾਰਿਆਂ ਵਿਚ ਉਭਾਰ ਲਿਆ ਕੇ ਹੀ ਦਮ ਲਿਆ। ਇਸ ਘੋਲ ਦੀ ਜਿੱਤ ਦਾ ਸਿਹਰਾ ਬੂਝਾ ਸਿੰਘ ਸਮੇਤ ਲਾਲ ਪਾਰਟੀ ਦੀ ਲੀਡਰਸ਼ਿਪ ਨੂੰ ਜਾਂਦਾ ਹੈ। ਮੁਜਾਰਿਆਂ ਨੇ ਜ਼ਮੀਨਾਂ 'ਤੇ ਕਬਜ਼ੇ ਕਰ ਲਏ ਸਨ। ਪੈਪਸੂ ਸਰਕਾਰ ਨੇ ਬਾਅਦ ਵਿਚ ਇਸਨੂੰ ਕਾਨੂੰਨੀ ਸ਼ਕਲ ਦੇ ਦਿੱਤੀ। ਮਰੂਸੀ ਮੁਜਾਰੇ ਜ਼ਮੀਨਾਂ ਦੇ ਮਾਲਕ ਬਣ ਗਏ। ਕੁਝ ਹੱਦ ਤੱਕ ਸੀਰੀਆਂ ਅਤੇ ਪੇਂਡੂ ਮਜ਼ਦੂਰਾਂ ਨੂੰ ਵੀ ਜ਼ਮੀਨ ਮਿਲੀ। ਲਾਲ ਕਮਿਊਨਿਸਟ ਪਾਰਟੀ ਦੀ ਇਹ

ਮਹਾਨ ਜਿੱਤ ਹੈ।

ਮੁਜਾਰਿਆਂ ਦੀ ਇਹ ਲਹਿਰ 1948 ਤੋਂ 1952 ਤੱਕ ਚੱਲੀ। 1952 ਵਿਚ ਪਾਰਟੀ ਦੀ ਜਿੱਤ ਪਿੱਛੋਂ ਅਗਾਂਹ ਕੰਮ ਦੀ ਖੜੋਤ ਆ ਗਈ। ਬੂਝਾ ਸਿੰਘ, ਗੰਧਰਵ ਸੇਨ, ਚੈਨ ਸਿੰਘ ਚੈਨ ਅਤੇ ਗੁਰਚਰਨ ਸਿੰਘ ਰੰਧਾਵਾ ਦੀ ਅਗਵਾਈ ਹੇਠ ਦਿੱਲੀ ਵਿਖੇ ਮੀਟਿੰਗ ਹੋਈ। ਉਸ ਵਕਤ ਦੀ ਸਥਿਤੀ ਬਾਰੇ ਚਰਚਾ ਕੀਤੀ। ਮਹਿਸੂਸ ਕੀਤਾ ਗਿਆ ਕਿ :-

* ਪੈਪਸੂ ਵਿਚ ਮੁਜਾਰੇ ਜ਼ਮੀਨਾਂ ਦੇ ਮਾਲਕ ਬਣ ਗਏ ਹਨ। ਅਗਾਂਹ ਕੀ ਕੀਤਾ ਜਾਏ। ਉਹ ਇਸ ਲੜਾਈ ਨੂੰ ਇਨਕਲਾਬ ਦੀ ਲੜਾਈ ਵਿਚ ਬਦਲ ਨਹੀਂ ਸਕੇ।

* ਅਗਲੇ ਕੰਮ ਲਈ ਅਤੇ ਲਹਿਰ ਵਿਕਸਤ ਕਰਨ ਲਈ ਹੱਲ ਨਾ ਨਿਕਲਿਆ।

* ਤੇਜਾ ਸਿੰਘ ਸੁਤੰਤਰ ਉਸ ਵਕਤ ਸਰਗਰਮੀ ਨਾਲ ਹਥਿਆਰਬੰਦ ਜੱਥੇ ਬਣਾ ਰਿਹਾ ਸੀ। ਇਨ੍ਹਾਂ ਆਗੂਆਂ ਨੇ ਇਸ ਨੂੰ ਠੀਕ ਨਾ ਸਮਝਿਆ। ਇਨ੍ਹਾਂ ਮੁਤਾਬਕ ਹਥਿਆਰਾਂ ਨਾਲ ਹੀ ਇਨਕਲਾਬ ਹੋਣਾ ਹੈ ਪਰ ਲੋਕ ਉਭਾਰ ਤੋਂ ਬਿਨਾਂ ਹਥਿਆਰਬੰਦ ਇਨਕਲਾਬ ਨਹੀਂ ਹੋ ਸਕਦਾ।

ਪਾਰਟੀ ਦੇ ਗੁਰੀਲਾ ਦਸਤੇ ਨੇ ਹਥਿਆਰ ਖਰੀਦਣ ਲਈ ਰਾਏ ਬਰੇਲੀ ਜ਼ਿਲ੍ਹੇ ਵਿਚ ਰਾਮਪੁਰ ਵਿਚ ਬੈਂਕ ਡਾਕਾ ਮਾਰਿਆ ਸੀ। ਇਨ੍ਹਾਂ ਆਗੂਆਂ ਨੇ ਇਸਦਾ ਵਿਰੋਧ ਕੀਤਾ। ਉਨ੍ਹਾਂ ਮੁਤਾਬਕ ਡਾਕਿਆਂ ਨਾਲ ਪਾਰਟੀ ਦਾ ਵਿਕਾਸ ਨਹੀਂ ਹੁੰਦਾ। ਲੋਕਾਂ ਦਾ ਲਹਿਰ ਵਿਚੋਂ ਵਿਸ਼ਵਾਸ ਉੱਠ ਜਾਂਦਾ ਹੈ। ਹਰ ਤਰ੍ਹਾਂ ਦਾ ਨੁਕਸਾਨ ਹੁੰਦਾ ਹੈ। ਰਾਜਨੀਤਕ ਲੜਾਈ ਨਹੀਂ ਰਹਿੰਦੀ। ਜੇਕਰ ਡਕੈਤੀ ਦੀ ਰੁਚੀ ਬਣੀ ਰਹੇ ਤਾਂ ਇਸਦੇ ਦੂਰ-ਰਸ ਸਿੱਟੇ ਨਿਕਲਦੇ ਹਨ। ਗ਼ਲਤ ਰੁਚੀਆਂ ਪੈਦਾ ਹੋ ਜਾਂਦੀਆਂ ਹਨ। ਰਾਜਨੀਤਕ ਚੇਤਨਾ ਦਾ ਆਧਾਰ ਪਿੱਛੇ ਪੈ ਜਾਂਦਾ ਹੈ। ਇਸ ਕਰਕੇ ਡਕੈਤੀਆਂ ਦਾ ਵਿਰੋਧ ਕੀਤਾ ਗਿਆ।

ਲਾਲ ਪਾਰਟੀ ਦੀ ਵਰਕਿੰਗ ਕਮੇਟੀ ਵਿਚ ਜ਼ਿਆਦਾ ਗਿਣਤੀ ਮਾਸਕੋ ਤੋਂ ਆਇਆਂ ਦੀ ਸੀ ਜਾਂ ਮਾਸਕੋ ਤੋਂ ਆਇਆਂ ਦੇ ਹਾਮੀਆਂ ਦੀ। ਇਨ੍ਹਾਂ ਦਾ ਮਾਸਕੋ ਉੱਤੇ ਬਹੁਤ ਭਰੋਸਾ ਸੀ। ਕਮਿਊਨਿਸਟਾਂ ਨੇ ਮਾਸਕੋ ਨੂੰ ਮੱਕਾ ਮਦੀਨਾ ਸਮਝ ਰੱਖਿਆ ਸੀ। ਉਸ ਵਕਤ ਤੱਕ ਮਾਸਕੋ ਭਾਰਤ ਬਾਰੇ 'ਸੰਭਲ' ਚੁੱਕਾ ਸੀ। ਮਾਸਕੋ ਨੇ ਲਾਈਨ ਦਿੱਤੀ ਕਿ

* ਲਾਲ ਕਮਿਊਨਿਸਟ ਪਾਰਟੀ ਵਾਲੇ ਗ਼ਲਤ ਹਨ। ਅਜੇ ਲੋਕ ਜਮਹੂਰੀ ਇਨਕਲਾਬ ਦੀ ਸਥਿਤੀ ਨਹੀਂ ਹੈ।

* ਇੱਕ ਦੇਸ਼ ਵਿਚ ਇੱਕ ਹੀ ਕਮਿਊਨਿਸਟ ਪਾਰਟੀ ਹੁੰਦੀ ਹੈ, ਦੋ ਨਹੀਂ ਹੋ ਸਕਦੀਆਂ। ਇੱਕ ਪਾਰਟੀ ਵਿਚ ਕੰਮ ਕਰੋ। ਪਾਰਟੀ ਅੰਦਰਲੇ ਮੱਤਭੇਦਾਂ ਨੂੰ ਘੱਟ ਗਿਣਤੀ ਬਹੁ ਗਿਣਤੀ ਦੇ ਆਧਾਰ 'ਤੇ ਹੱਲ ਕਰੋ।

* ਸਟੇਟ 'ਤੇ ਕਬਜ਼ਾ ਕਰਨ ਦਾ ਦੌਰ ਨਹੀਂ ਆਇਆ।

ਮਾਸਕੋ ਦੀ ਸਲਾਹ ਅਤੇ ਸਥਿਤੀ ਮੁਤਾਬਕ ਪਾਰਟੀ ਵਿਚ ਲਾਈਨ ਆਈ ਕਿ ਲਾਲ ਕਮਿਊਨਿਸਟ ਪਾਰਟੀ ਅਤੇ ਸੀ. ਪੀ. ਆਈ. ਵਿਚ ਏਕਤਾ ਕਰ ਲਈ ਜਾਏ।

ਤੇਜਾ ਸਿੰਘ ਸੁਤੰਤਰ ਸੀ. ਪੀ. ਆਈ. ਵਿਚ ਜਾਣ ਦੇ ਵਿਰੁੱਧ ਸੀ। ਇਸ ਸਥਿਤੀ 'ਤੇ ਫ਼ੈਸਲਾ ਕਰਨ ਲਈ ਦਲੇਲ ਸਿੰਘ ਵਾਲਾ (ਇਲਾਕਾ ਮਾਨਸਾ, ਪਟਿਆਲਾ ਰਿਆਸਤ) ਵਿਖੇ ਪਾਰਟੀ ਮੀਟਿੰਗ ਰੱਖੀ। ਲਾਲ ਕਮਿਊਨਿਸਟ ਪਾਰਟੀ ਤੋੜ ਕੇ ਸੀ. ਪੀ. ਆਈ. ਵਿਚ ਜਾਣ ਦਾ ਮਤਾ ਰੱਖਿਆ। ਸਰਬ-ਸੰਮਤੀ ਨਾਲ ਫੈਸਲਾ ਹੋਇਆ ਕਿ ਲਾਲ ਪਾਰਟੀ ਤੋੜ ਦਿੱਤੀ ਜਾਵੇ। ਬਿਨਾਂ ਸ਼ਰਤ ਸੀ. ਪੀ. ਆਈ. ਵਿਚ ਸ਼ਾਮਿਲ ਹੋ ਲਿਆ ਜਾਵੇ। ਇਸ ਵਕਤ ਹੈਰਾਨੀ ਇਹ ਹੋਈ ਕਿ ਬੂਝਾ ਸਿੰਘ, ਗੰਧਰਵ ਸੇਨ ਅਤੇ ਤੇਜਾ ਸਿੰਘ ਸੁਤੰਤਰ ਵੀ ਨਾ ਚਾਹੁੰਦੇ ਹੋਏ ਇਸ ਫ਼ੈਸਲੇ ਨੂੰ ਮੰਨ ਗਏ। ਗੰਧਰਵ ਸੇਨ ਦਾ ਕਹਿਣਾ ਹੈ ਕਿ ਬੂਝਾ ਸਿੰਘ ਜਾਂ ਸਾਡੇ ਸਿਰ ਵਿਚ ਇੱਕ ਗੱਲ ਤਾਂ ਇਹ ਵੜੀ ਹੋਈ ਸੀ ਕਿ ਲਹਿਰ ਕਿਵੇਂ ਬਣਨੀ ਹੈ, ਉਸਨੂੰ ਕਿਧਰ ਨੂੰ ਲੈ ਕੇ ਜਾਣਾ ਹੈ। ਅਸੀਂ ਆਪਸੀ ਵਖਰੇਵਿਆਂ ਨੂੰ ਤਿਲਾਂਜਲੀ ਦਿੱਤੀ। ਉਸ ਨੇ ਇਹ ਵੀ ਮੰਨਿਆ ਕਿ ਅਸੀਂ ਕਮਿਊਨਿਸਟ ਇੰਟਰਨੈਸ਼ਨਲ ਨੂੰ ਮਾਨਤਾ ਦਿੰਦੇ ਸਾਂ। ਉਸਨੇ ਇਹ ਵੀ ਕਿਹਾ ਕਿ ਉਸ ਵਕਤ ਪੰਜਾਬ ਵਿਚ ਇੱਕ ਲਹਿਰ ਬਣੀ ਹੋਈ ਸੀ। ਉਸਦੀ ਅਗਵਾਈ ਲਾਲ ਕਮਿਊਨਿਸਟ ਪਾਰਟੀ ਕਰ ਰਹੀ ਸੀ। ਜੇ ਉਹ ਵਿਰੋਧ ਕਰਦੇ ਤਾਂ ਪਾਰਟੀ ਖਿੰਡ ਜਾਣੀ ਸੀ। ਲਹਿਰ ਨੂੰ ਧੱਕਾ ਲੱਗਣਾ ਸੀ। ਪਾਰਟੀ ਨੂੰ ਖਿੰਡਣ ਤੋਂ ਬਚਾਉਣ ਲਈ ਅਸੀਂ ਸਹਿਮਤੀ ਦੇ ਦਿੱਤੀ।

ਲਾਲ ਪਾਰਟੀ ਦੀ ਲੀਡਰਸ਼ਿਪ ਅਤੇ ਕਾਰਕੁੰਨ ਸੀ. ਪੀ. ਆਈ. ਵਿਚ ਚਲੇ ਗਏ। ਸੀ. ਪੀ. ਆਈ. ਵਿਚ ਜਾਣ ਦਾ ਇਹ ਫ਼ਾਇਦਾ ਹੋਇਆ ਕਿ ਸਰਕਾਰ ਨੇ ਇਨ੍ਹਾਂ ਦੁਆਲਿਓਂ ਸ਼ਿਕੰਜਾ ਢਿੱਲਾ ਕਰ ਲਿਆ। ਮਈ 1952 ਵਿਚ ਕੁਝ ਆਗੂਆਂ ਨੂੰ ਛੱਡਕੇ ਇਨ੍ਹਾਂ ਦੇ ਵਾਰੰਟ ਕੈਂਸਲ ਹੋ ਗਏ। ਇਹ ਖੁੱਲ੍ਹੇਆਮ ਕੰਮ ਕਰਨ ਲਈ ਪਰ ਤੋਲਣ ਲੱਗੇ ਪਰ ਸੀ. ਪੀ. ਆਈ. ਦੀ ਲੀਡਰਸ਼ਿਪ ਨੇ ਇਨ੍ਹਾਂ ਦੇ ਪਰ ਫਰਕਣ ਹੀ ਨਾ ਦਿੱਤੇ। ਸੂਬਾ ਲੀਡਰਸ਼ਿਪ ਨੇ ਮੈਂਬਰ ਬਣਨ ਲਈ ਦਰਖਾਸਤ ਦੇਣ ਅਤੇ ਲਿਖਤੀ ਰੂਪ ਵਿਚ ਮਾਫ਼ੀ ਮੰਗਣ ਦੇ ਹੁਕਮ ਜਾਰੀ ਕੀਤੇ। ਮਾਫ਼ੀਨਾਮੇ ਵਿਚ ਲਿਖਣਾ ਸੀ ਕਿ ਉਹ ਪਿਛਲੇ ਸਾਲਾਂ ਵਿਚ ਗਲਤ ਸਨ। ਪਾਰਟੀ ਵਿਰੋਧੀ ਸਨ। ਪਾਰਟੀ ਵਿਰੋਧੀ ਸਰਗਰਮੀਆਂ ਕੀਤੀਆਂ। ਪਾਰਟੀ ਦਾ ਅਨੁਸ਼ਾਸਨ ਭੰਗ ਕੀਤਾ। ਅਜਿਹੀਆਂ ਕਾਰਵਾਈਆਂ ਕਰਨ ਬਦਲੇ ਉਨ੍ਹਾਂ ਨੂੰ ਮਾਫ਼ ਕੀਤਾ ਜਾਵੇ। ਉਨ੍ਹਾਂ ਲਾਲ ਕਮਿਊਨਿਸਟ ਪਾਰਟੀ ਬਣਾ ਕੇ ਗ਼ਲਤੀ ਕੀਤੀ। ਅਗਾਂਹ ਤੋਂ ਸੀ. ਪੀ. ਆਈ. ਦੀ ਹਰ ਲਾਈਨ ਨਾਲ ਸਹਿਮਤ ਰਹਿਣਗੇ।

ਬੂਝਾ ਸਿੰਘ, ਗੰਧਰਵ ਸੇਨ, ਹਰਬੰਸ ਸਿੰਘ ਕਰਨਾਣਾ ਅਤੇ ਅਨੇਕਾਂ ਹੋਰ ਆਗੂਆਂ ਅਤੇ ਮੈਂਬਰਾਂ ਨੇ ਸੀ. ਪੀ. ਆਈ. ਦੀ ਮੈਂਬਰਸ਼ਿਪ ਲਈ ਫਾਰਮ ਤਾਂ ਭਰ ਦਿੱਤੇ ਪਰ ਪਾਰਟੀ ਦੀਆਂ ਸ਼ਰਤਾਂ ਉਨ੍ਹਾਂ ਨੂੰ ਹਜ਼ਮ ਨਹੀਂ ਹੋਈਆਂ। ਨਵਾਂ-ਨਵਾਂ ਉਨ੍ਹਾਂ ਪੈਪਸੂ ਦੇ ਮੁਜਾਰਿਆਂ ਦਾ ਘੋਲ ਜਿੱਤਿਆ ਸੀ। ਇਸ ਇਤਿਹਾਸਕ ਜਿੱਤ ਨੂੰ ਉਹ ਕਿਵੇਂ ਗਲਤੀ ਮੰਨ ਲੈਂਦੇ। ਸਟੇਟ ਵਿਰੋਧੀ ਅਤੇ ਇਨਕਲਾਬੀ ਪੱਖੀ ਕੀਤੇ ਕੰਮਾਂ ਨੂੰ ਉਹ ਕਿਵੇਂ ਗਲਤ ਲਿਖ ਦਿੰਦੇ। ਕਮਿਊਨਿਸਟ ਉਹ ਹੁੰਦਾ ਹੈ ਜਿਹਦੇ ਵਿਚ ਅਣਖ ਹੋਵੇ। ਅਣਖੀ ਅਤੇ ਸਿਧਾਂਤਕ ਬੰਦਾ ਮੰਨਦਾ ਨਹੀਂ। ਉਹਦੇ ਗਲੇ 'ਚੋਂ ਹੱਡੀ ਲੰਘਦੀ ਨਹੀਂ। ਉਨ੍ਹਾਂ ਮੁਤਾਬਕ ਉਸ ਵਕਤ ਵੀ ਲੀਡਰਸ਼ਿਪ ਦੀਆਂ ਨੀਤੀਆਂ ਸੋਧਵਾਦੀ ਸਨ। ਪਾਰਟੀ ਪਹੁੰਚ ਕਾਂਗਰਸ ਨਾਲ ਹਮਦਰਦੀ ਰੱਖਣ ਵਾਲੀ ਸੀ। ਉਨ੍ਹਾਂ ਲਿਖਤੀ ਜਾਂ ਮੂੰਹ ਜ਼ਬਾਨੀ

ਗ਼ਲਤੀ ਮੰਨਣ ਤੋਂ ਇਨਕਾਰ ਕਰ ਦਿੱਤਾ। ਸੂਬਾ ਲੀਡਰਸ਼ਿਪ ਨੇ ਬੂਝਾ ਸਿੰਘ ਵਰਗੇ 22 ਸਾਲ ਤੋਂ ਘਰੋਂ ਇਨਕਲਾਬ ਕਰਨ ਨਿਕਲੇ ਇਨਕਲਾਬੀਆਂ ਨੂੰ ਘਰਾਂ ਨੂੰ ਤੋਰ ਦਿੱਤਾ।

ਜਲੰਧਰ, ਅੰਮ੍ਰਿਤਸਰ, ਹੁਸ਼ਿਆਰਪੁਰ ਅਤੇ ਹੋਰ ਜ਼ਿਲ੍ਹਿਆਂ ਦੇ ਸੈਂਕੜਿਆਂ ਦੀ ਗਿਣਤੀ ਵਿਚ ਲਾਲ ਪਾਰਟੀ ਦੇ ਆਗੂ ਅਤੇ ਕਾਰਕੁੰਨਾਂ ਨੂੰ ਮੈਂਬਰਸ਼ਿਪ ਨਹੀਂ ਦਿੱਤੀ। ਇਨ੍ਹਾਂ ਵਿਚੋਂ ਪ੍ਰਮੁੱਖ ਸਨ ਬੂਝਾ ਸਿੰਘ, ਗੰਧਰਵ ਸੇਨ, ਹਰਬੰਸ ਸਿੰਘ ਕਰਨਾਣਾ, ਜਵਾਲਾ ਸਿੰਘ ਬੜਾ ਪਿੰਡ ਅਤੇ ਹੋਰ (ਸਾਰੇ ਜ਼ਿਲ੍ਹਾ ਜਲੰਧਰ), ਰਾਮ ਸਿੰਘ ਮਜੀਠਾ, ਅਰਜਨ ਦਦਰਾਅ, ਭਾਈ ਸੋਹਣ ਸਿੰਘ ਨਾਰੰਗਾਬਾਦ, ਗਿਆਨੀ ਸੰਤਾ ਸਿੰਘ ਅਤੇ ਹੋਰ (ਸਾਰੇ ਜ਼ਿਲ੍ਹਾ ਅੰਮ੍ਰਿਤਸਰ) ਆਦਿ। ਇਨ੍ਹਾਂ ਵਿਚੋਂ ਬਹੁਤ ਸਾਰੇ ਮਾਯੂਸ ਹੋ ਕੇ ਘਰ ਬਹਿ ਗਏ। ਕਈਆਂ ਨੂੰ ਮਹਿੰਦਰ ਸਿੰਘ ਪੰਨੂ, ਜਸਵੰਤ ਸਿੰਘ ਕੈਰੋਂ, ਸੋਹਣ ਸਿੰਘ, ਰਾਵਲ ਸਿੰਘ ਧੂਤ, ਰਾਮ ਸਿੰਘ ਦੱਤ, ਹਰਬੰਸ ਸਿੰਘ ਕਰਨਾਣਾ, ਚੰਨਣ ਸਿੰਘ ਤੁਗਲਵਾਲਾ, ਰਾਮ ਸਿੰਘ ਮਜੀਠਾ ਉਸ ਵਕਤ ਦੇ ਮੁੱਖ ਮੰਤਰੀ ਪ੍ਰਤਾਪ ਸਿੰਘ ਕੈਰੋਂ ਦੇ ਬਹਿਕਾਵੇ ਵਿਚ ਆ ਗਏ। ਬੇਸ਼ੱਕ ਕਾਂਗਰਸ ਵਿਚ ਜਾਣਾ ਉਨ੍ਹਾਂ ਦੇ ਗਲੇ ਦੀ ਹੱਡੀ ’ਚੋਂ ਲੰਘਣਾ ਮੁਸ਼ਕਿਲ ਸੀ ਪਰ ਕੈਰੋਂ ਨੇ ਉਨ੍ਹਾਂ ਨੂੰ ਕਾਂਗਰਸ ਦੇ ‘ਕਿਸਾਨ ਸੈੱਲ’ ਦੇ ਆਗੂ ਬਣਾ ਦਿੱਤਾ। ਬੂਝਾ ਸਿੰਘ ਸਮੇਤ ਬਹੁਤ ਸਾਰੇ ਲਾਲ ਪਾਰਟੀ ਦੇ ਆਗੂਆਂ ਨੇ ਪ੍ਰਤਾਪ ਸਿੰਘ ਕੈਰੋਂ ਨਾਲ ਸਮਝੌਤਾ ਨਾ ਕੀਤਾ। ਕੈਰੋਂ ਦੇ ਸਰਕਾਰੀ ਲਾਲਚਾਂ ਅੱਗੇ ਉਨ੍ਹਾਂ ਹਥਿਆਰ ਨਾ ਸੁੱਟੇ। ਭਾਵੇਂ ਲੀਡਰਸ਼ਿਪ ਨੇ ਉਨ੍ਹਾਂ ਨੂੰ ਪਾਰਟੀ ਕੰਮਾਂ ਅਤੇ ਇਨਕਲਾਬ ਕਰਨ ਦੇ ਸੁਪਨੇ ਤੋਂ ਵਾਂਝੇ ਕਰ ਦਿੱਤਾ ਸੀ ਪਰ ਉਹ ਆਪਣੇ ਅਸੂਲਾਂ ’ਤੇ ਕਾਇਮ ਰਹੇ। ਉਨ੍ਹਾਂ ਨਾ ਪਾਰਟੀ ਦੀ ਗਲਤ ਪਹੁੰਚ ਨਾਲ ਸਮਝੌਤਾ ਕੀਤਾ ਅਤੇ ਨਾ ਹੀ ਪ੍ਰਤਾਪ ਸਿੰਘ ਕੈਰੋਂ ਦੀਆਂ ਪੇਸ਼ਕਸ਼ਾਂ ਨਾਲ। ਉਹ ਮਾਸਕੋ ਤੋਂ ਕਮਿਊਨਿਸਟ ਵਜੋਂ ਆਏ ਸਨ ਅਤੇ ਉਸ ਸੰਕਟ ਦੇ ਵਕਤ ਵਾਲੀ ਦ੍ਰਿੜਤਾ ਨਾਲ ਡਟੇ ਰਹੇ।

# ਵਿਰਸੇ ਦੀ ਸੰਭਾਲ

ਬੂਝਾ ਸਿੰਘ ਲਈ ਇਹ ਸਭ ਤੋਂ ਖ਼ਤਰਨਾਕ ਦੌਰ ਸੀ। ਉਨਾ ਉਹ ਲਾਹੌਰ ਦੇ ਸ਼ਾਹੀ ਕਿਲ੍ਹੇ ਦੇ ਤਸ਼ੱਦਦ ਨਾਲ ਜਾਂ ਦਿਓਲੀ ਕੈਂਪ ਦੀ ਕੈਦ ਨਾਲ ਨਹੀਂ ਤੜਫ਼ਿਆ ਹੋਣਾ ਜਿੰਨਾ ਇਨ੍ਹਾਂ ਦਿਨਾਂ ਵਿਚ ਪ੍ਰੇਸ਼ਾਨ ਰਿਹਾ। ਪਾਰਟੀ ਦੀ ਲੀਡਰਸ਼ਿਪ ਨੇ ਉਸ ਨੂੰ ਜਥੇਬੰਦੀ ਤੋਂ ਵਾਂਝੇ ਕਰ ਦਿੱਤਾ।

ਹੁਣ ਘਰਾਂ ਨੂੰ ਪਰਤਣਾ ਮੁਸ਼ਕਲ ਬੜਾ ਹੈ
ਕੌਣ ਪਹਿਚਾਣੇਗਾ ਸਾਨੂੰ
ਮੱਥੇ ਉੱਤੇ ਮੌਤ ਦਸਤਖ਼ਤ ਕਰ ਗਈ ਹੈ।

ਉਨ੍ਹਾਂ ਦੀ ਹਾਲਤ ਸੁਰਜੀਤ ਪਾਤਰ ਦੇ ਇਸ ਸ਼ੇਅਰ ਵਾਲੀ ਬਣੀ ਹੋਈ ਸੀ। ਪਾਰਟੀ ਦੀਆਂ ਨੀਤੀਆਂ ਨੇ ਇਨਕਲਾਬ ਦੇ ਸੁਪਨੇ ਨੂੰ ਸੰਦੂਕ ਵਿਚ ਬੰਦ ਕਰਕੇ ਰੱਖ ਦਿੱਤਾ ਸੀ। ਕਾਂਗਰਸ ਪਾਰਟੀ ਨੇ ਲਹਿਰ ਦੇ ਮਿਹਨਤੀ ਆਗੂਆਂ ਨੂੰ ਆਪਣੇ ਵੱਲ ਖਿੱਚਣ ਲਈ ਜਾਲ ਸੁੱਟ ਲਿਆ ਸੀ। ਬਹੁਤ ਸਾਰੇ ਆਗੂ ਕਾਂਗਰਸ ਵਿਚ ਚਲੇ ਗਏ ਸਨ। ਉਹ ਆਗੂ ਬੂਝਾ ਸਿੰਘ ਨੂੰ ਵੀ ਕਾਂਗਰਸ ਦੇ 'ਕਿਸਾਨ ਸੈੱਲ' ਵਿਚ ਲਿਜਾਣ ਦੀ ਕੋਸ਼ਿਸ਼ ਕਰਦੇ ਰਹੇ। ਉਹ ਕਾਂਗਰਸ ਪਾਰਟੀ ਉੱਤੇ ਕਬਜ਼ਾ ਕਰਨ ਦਾ ਆਪਣਾ ਹੀ ਤਰਕ ਘੜਦੇ ਰਹੇ। ਬੂਝਾ ਸਿੰਘ ਨੂੰ ਬੁਰਜੂਆ ਪਾਰਟੀ ਦੇ ਸਿਸਟਮ ਦਾ ਪਤਾ ਸੀ। ਉਸਦੇ ਨਾਲ ਦੇ ਉਸ ਸਿਸਟਮ ਵਿਚ ਮਘੋਰਾ ਕਰਨ ਦੇ ਇਰਾਦੇ ਨਾਲ ਗਏ। ਪਰ ਉਹ ਕਾਮਯਾਬ ਨਾ ਹੋਏ ਸਗੋਂ ਉਨ੍ਹਾਂ ਦੇ ਘੜੇ ਦੀ ਮੱਛੀ ਬਣ ਕੇ ਰਹਿ ਗਏ।

ਗੰਧਰਵ ਸੇਨ ਨੇ ਮਿਊਂਸਪਲ ਕਮੇਟੀ ਨੂਰਮਹਿਲ ਅਤੇ ਸ਼ਹਿਰ ਦੇ ਸਮਾਜਿਕ ਕੰਮਾਂ ਵਿਚ ਆਪਣੇ ਆਪ ਨੂੰ ਉਲਝਾ ਲਿਆ ਸੀ। ਆਪਣੇ ਯਾਰ ਬੂਝਾ ਸਿੰਘ ਨੂੰ ਖੇਤਾਂ ਵੱਲ ਤੋਰ ਕੇ ਥਾਪੜਾ ਦਿੱਤਾ ਸੀ। ਜੂਹ-ਬੰਦ ਵੇਲੇ ਬੂਝਾ ਸਿੰਘ ਨੇ ਖੇਤੀ ਰਾਹੀਂ ਘਰ ਦੀ ਖੁਸ਼ਹਾਲੀ ਨੂੰ ਹੁੰਗਾਰਾ ਦਿੱਤਾ ਸੀ। ਉਹ ਮੁੜ ਖੇਤਾਂ ਵਿਚ ਜੁਟ ਗਿਆ ਸੀ। ਨਿਰਾਸ਼ਾ ਦੇ ਆਲਮ ਵਿਚੋਂ ਨਿਕਲਣ ਦਾ ਇੱਕ ਏਹੀ ਢੰਗ ਸੀ। 1952 ਤੋਂ 1964 ਤੱਕ ਉਹਨੇ ਖੇਤਾਂ ਨਾਲ ਯਾਰੀ ਪਾਈ ਰੱਖੀ। ਬਾਈਲਾਰਸ ਟਰੈਕਟਰ ਨਾਲ ਖੇਤੀ ਕਰਦੇ ਸਨ। ਆਟੇ ਦੀ ਚੱਕੀ, ਰੂੰ ਪਿੰਜਣ ਅਤੇ ਮਸ਼ੀਨ ਰਾਹੀਂ ਚੌਲ ਕੱਢਣ ਦਾ ਕੰਮ ਸਹਾਇਕ ਧੰਦੇ ਵਜੋਂ ਕਰਦੇ ਰਹੇ। ਵੱਡਾ ਕੰਮ ਪਰਿਵਾਰ ਨੂੰ ਜੋੜਨ ਦਾ ਕੀਤਾ। ਭਰਾਵਾਂ ਲੜ ਪੈਣਾ। ਆਪਸ 'ਚ ਗਾਲ੍ਹਾਂ ਕੱਢਣ 'ਤੇ ਉਨ੍ਹਾਂ ਕਹਿਣਾ :-

"ਜਿਹੜੀਆਂ ਤੁਸੀਂ ਮਾਵਾਂ ਭੈਣਾਂ ਦੀਆਂ ਗਾਲ੍ਹਾਂ ਕੱਢਦੇ ਓ। ਤੁਹਾਡੀਆਂ ਮਾਵਾਂ ਭੈਣਾਂ ਵੱਖਰੀਆਂ-ਵੱਖਰੀਆਂ? ਜਿਨ੍ਹਾਂ ਨੇ ਤੁਹਾਨੂੰ ਪੈਦਾ ਕੀਤਾ। ਉਨ੍ਹਾਂ ਨੂੰ ਮੰਦਾ ਬੋਲ ਰਹੇ ਓ।"

ਖੇਤ ਜਾਂ ਖੇਤੀ ਦੇ ਸੰਦ ਵੰਡਣ ਤੱਕ ਗੱਲ ਪੁੱਜਣੀ ਤਾਂ ਇਨ੍ਹਾਂ ਤੜਫ ਪੈਣਾ:

"ਜ਼ਮੀਨਾਂ ਵੰਡਦੇ ਜਾਓਗੇ। ਤੁਹਾਡੇ ਕੋਲ ਕੀ ਬਚੇਗਾ? ਏਕਤਾ ਰੱਖੋ। ਇਹਦੇ ਨਾਲ ਦੀ ਕੋਈ ਰੀਸ ਨਹੀਂ।"

ਪੈਪਸੂ ਦੇ ਮੁਜਾਰਾ ਘੋਲ ਵੇਲੇ ਟੱਬਰ ਨੂੰ ਪੁਲੀਸ ਨੇ ਬਹੁਤ ਤੰਗ ਕੀਤਾ ਸੀ। ਧੰਤੀ ਨੇ ਆਪਣੇ ਇੱਕੋ ਇੱਕ ਲਾਡਲੇ ਪੁੱਤ ਹਰਦਾਸ ਸਿੰਘ ਨੂੰ ਪਾਸੇ ਕੀਤਾ ਹੋਇਆ

ਸੀ। ਉਹ ਘਰ ਦੀਆਂ ਹਾਲਤਾਂ ਅਤੇ ਆਪਣੇ ਬਾਪ ਤੋਂ ਅੱਕਿਆ ਵੀ ਹੋਇਆ ਸੀ। ਉਹ ਬਿਹਾਰ ਵੱਲ ਚਲੇ ਗਿਆ ਸੀ। ਉਹ ਕਿਸੇ ਅਫ਼ਸਰ ਦੇ ਘਰ ਕੰਮ ਕਰਦਾ ਸੀ। ਚੱਕ ਮਾਈਦਾਸ ਵਿਚ ਉਹਦਾ ਪਾਸਪੋਰਟ ਬਣ ਨਹੀਂ ਰਿਹਾ ਸੀ। ਪੁਲੀਸ ਇਨਕੁਆਰੀ ਵੇਲੇ ਉਹ ਮਾਰ ਖਾ ਜਾਂਦਾ। ਬਿਹਾਰ ਵਿਚ ਜਿਸ ਅਫ਼ਸਰ ਦੇ ਘਰ ਕੰਮ ਕਰਦਾ ਸੀ। ਉਹਦੀ ਪਤਨੀ ਨੇ ਬਿਹਾਰ ਦੇ ਪਤੇ 'ਤੇ ਉਹਦਾ ਪਾਸਪੋਰਟ ਬਣਾ ਦਿੱਤਾ। 1956 ਵਿਚ ਉਹ ਇੰਗਲੈਂਡ ਚਲਾ ਗਿਆ। ਉਸ ਤੋਂ ਪਿੱਛੋਂ 1960 ਵਿਚ ਲਛਮਣ ਸਿੰਘ ਦਾ ਮੁੰਡਾ ਨਿਰਮਲ ਸਿੰਘ ਮਾਨ (ਨਾਵਲਕਾਰ) ਅਤੇ ਗੁਲਜ਼ਾਰਾ ਸਿੰਘ ਦਾ ਮੁੰਡਾ ਤਰਸੇਮ ਸਿੰਘ ਇੰਗਲੈਂਡ ਪੁੱਜ ਗਏ। ਇਨ੍ਹਾਂ ਮੁੰਡਿਆਂ ਨੇ ਘਰ ਦੇ ਹੋਰ ਜੀਅ ਹੌਲੀ-ਹੌਲੀ ਇੰਗਲੈਂਡ ਸੱਦਣੇ ਸ਼ੁਰੂ ਕਰ ਲਏ।

ਬੂਝਾ ਸਿੰਘ ਨੇ ਘਰੇਲੂ ਕੰਮਾਂ ਦੇ ਨਾਲ-ਨਾਲ ਸਮਾਜਿਕ ਕੰਮ ਵੀ ਕਰਨੇ ਸ਼ੁਰੂ ਕੀਤੇ। ਇਨ੍ਹਾਂ ਸਾਲਾਂ ਵਿਚ ਉਹਨੇ ਬਹੁਤ ਸਾਰੇ ਕਾਮਰੇਡਾਂ ਦੇ ਕੁੜੀਆਂ ਮੁੰਡਿਆਂ ਦੇ ਰਿਸ਼ਤੇ ਕਰਵਾਏ। ਇਨ੍ਹਾਂ ਨੇ ਰੂਪੋਸ਼ੀ ਦਾ ਬਹੁਤਾ ਸਮਾਂ ਲੋਕਾਂ ਦੇ ਘਰਾਂ ਵਿਚ ਕੱਟਿਆ ਸੀ। ਉਨ੍ਹਾਂ ਘਰਾਂ ਦੇ ਕੁੜੀਆਂ ਮੁੰਡਿਆਂ ਦੇ ਰੰਗ, ਕੱਦ, ਸੁਭਾਅ ਅਤੇ ਸਭਿਆਚਾਰ ਬਾਰੇ ਪੂਰੀ ਜਾਣਕਾਰੀ ਸੀ। ਉਸ ਜਾਣਕਾਰੀ ਦੀ ਬਦੌਲਤ ਨਿਭਣਯੋਗ ਵਿਆਹ ਨੇਪਰੇ ਚਾੜ੍ਹੇ। ਕੀਤੇ ਰਿਸ਼ਤੇ ਲਗਭਗ ਸਫ਼ਲ ਹੋਏ। ਵਿਆਹ ਸਾਦੇ ਕਰਨ ਦਾ ਰਿਵਾਜ਼ ਤੋਰਿਆ। ਇਹਦੀ ਸ਼ੁਰੂਆਤ ਆਪਣੇ ਘਰ ਤੋਂ ਕੀਤੀ। 1954 ਵਿਚ ਆਪਣੇ ਭਤੀਜੇ ਨਿਰਮਲ ਸਿੰਘ ਮਾਨ ਦਾ ਵਿਆਹ ਬੜਾ ਪਿੰਡ ਦੇ ਸਾਧੂ ਸਿੰਘ ਦੀ ਲੜਕੀ ਨਾਲ ਕੀਤਾ। ਉਨ੍ਹਾਂ ਦਿਨਾਂ ਵਿਚ ਬਰਾਤ ਤਿੰਨ ਦਿਨ ਰਹਿੰਦੀ ਹੁੰਦੀ ਸੀ। ਬਿਨਾਂ ਬਰਾਤ ਤੋਂ ਇੱਕ ਦਿਨ ਵਿਚ ਵਿਆਹ ਨੇਪਰੇ ਚਾੜ੍ਹਿਆ। ਰੋਟੀ ਵੀ ਨਹੀਂ ਖਾਧੀ। ਚਾਹ ਪੀ ਕੇ ਤਿੰਨ ਛਿੱਲੜਾਂ ਵਿਚ ਕੁੜੀ ਲੈ ਆਏ ਸਨ। ਕੋਈ ਦਾਜ ਨਹੀਂ ਲਿਆ ਸੀ। ਬੂਝਾ ਸਿੰਘ ਨੇ ਆਪਣੇ ਘੇਰਿਆਂ ਵਿਚ ਸਾਦੇ ਵਿਆਹ ਕਰਨ ਦੀ ਮੁਹਿੰਮ ਛੇੜੀ ਸੀ।

ਬੂਝਾ ਸਿੰਘ ਦਾ ਸੁਭਾਅ ਹੱਸਮੁੱਖ ਸੀ। ਉਹਨਾਂ ਹਾਸਾ ਮਜ਼ਾਕ ਵੀ ਕਰ ਲੈਣਾ। ਉਨ੍ਹਾਂ ਕੋਲ ਗੱਲਾਂ ਦਾ ਬੜਾ ਭੰਡਾਰ ਸੀ। ਟੋਟਕੇ ਸੁਣਾਉਣ ਦੇ ਮਾਹਿਰ ਸਨ। ਹੱਥ ਦੇਖਣ ਦੇ ਵੀ ਮਾਹਿਰ ਸਨ। ਉਨ੍ਹਾਂ ਨੂੰ ਜੋਤਿਸ਼ ਦਾ ਗਿਆਨ ਸੀ। ਜੋਤਿਸ਼ ਰਾਹੀਂ ਕਿਵੇਂ ਭੋਲੇ ਭਾਲੇ ਲੋਕਾਂ ਨੂੰ ਬੁੱਧੂ ਬਣਾਇਆ ਜਾ ਸਕਦਾ। ਇਸਦਾ ਬੜਾ ਗਿਆਨ ਸੀ। ਉਹ ਪ੍ਰੋਫ਼ੈਸ਼ਨਲ ਜੋਤਸ਼ੀਆਂ ਵਾਂਗ ਹੱਥ ਦੇਖਣ ਦੀ ਮੁਹਾਰਤ ਰੱਖਦੇ ਸਨ। ਹੱਥ ਦਿਖਾਉਣ ਵਾਲੇ ਇੱਕ ਨਾਸਤਿਕ ਬੰਦੇ ਦੀ ਚਾਲ ਨੂੰ ਬੁੱਝ ਨਾ ਸਕਦੀ। ਉਹ ਆਪਣੇ ਬਾਰੇ ਪਤਾ ਨਹੀਂ ਲੱਗਣ ਦਿੰਦੇ ਸਨ। ਹੱਸੀ ਜਾਣਾ ਅਤੇ ਹੱਥਾਂ ਦੀਆਂ ਲਕੀਰਾਂ ਦੀ ਜਾਣਕਾਰੀ ਦੇਈ ਜਾਣਾ।

ਦੂਜੇ ਗ਼ਦਰ ਕਰਨ ਲਈ ਭਾਈ ਰਤਨ ਸਿੰਘ ਰਾਏਪੁਰ ਡੱਬਾ ਅਤੇ ਭਾਈ ਸੰਤੋਖ ਸਿੰਘ ਧਰਦਿਓ ਨੇ ਮਾਸਕੋ ਤੋਂ ਵਾਪਸ ਆ ਕੇ ਕਾਬਲ ਵਿਖੇ ਬਾਬਾ ਗੁਰਮੁਖ ਸਿੰਘ ਲਲਤੋਂ ਅਤੇ ਹੋਰਾਂ ਨਾਲ ਮੀਟਿੰਗ ਕੀਤੀ ਸੀ। ਇਸ ਮੀਟਿੰਗ ਵਿਚ ਹੇਠ ਲਿਖੇ ਫ਼ੈਸਲੇ ਲਏ ਸਨ :-

1. ਅੰਗਰੇਜ਼ ਹਕੂਮਤ ਖਿਲਾਫ਼ ਲੜਾਈ ਦੇਣੀ ਅਤੇ ਸਮਾਜਵਾਦੀ ਰਾਜ ਪ੍ਰਬੰਧ ਲਈ ਤਿਆਰੀ ਕਰਨੀ।

2. ਦੇਸ਼ ਭਗਤਾਂ ਦੇ ਪਰਿਵਾਰਾਂ ਨੂੰ ਸਹਾਇਤਾ ਦੇਣ, ਉਨ੍ਹਾਂ ਦੇ ਕੇਸ ਲੜਨ

ਅਤੇ ਰਿਹਾਈ ਲਈ 'ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ' ਬਣਾਉਣੀ।

3. ਗ਼ਦਰੀ ਸ਼ਹੀਦਾਂ ਦੀ ਢੁਕਵੀਂ ਯਾਦਗਾਰ 'ਦੇਸ਼ ਭਗਤ ਯਾਦਗਾਰ ਹਾਲ' ਉਸਾਰਨਾ।

ਸਾਡੇ ਇਹ ਗ਼ਦਰੀ ਦੇਸ਼ ਭਗਤ ਇਨ੍ਹਾਂ ਤਿੰਨਾਂ ਫ਼ੈਸਲਿਆਂ ਨੂੰ ਲਾਗੂ ਕਰਨ ਲਈ ਦ੍ਰਿੜ ਰਹੇ। ਗੁਰਮੁਖ ਸਿੰਘ ਲਲਤੋਂ ਨੂੰ ਵੀ ਪਾਰਟੀ ਨੇ ਮੈਂਬਰ ਨਹੀਂ ਲਿਆ ਸੀ। ਗ਼ਦਰੀ ਸ਼ਹੀਦਾਂ ਦੀ ਯਾਦਗਾਰ (ਦੇਸ਼ ਭਗਤ ਯਾਦਗਾਰ ਹਾਲ ਜਲੰਧਰ) ਬਣਾਉਣ ਲਈ ਇੱਕ ਟਰੱਸਟ ਬਣਾਇਆ ਗਿਆ ਸੀ। ਗੁਰਮੁਖ ਸਿੰਘ ਲਲਤੋਂ ਉਸਦੇ ਸਕੱਤਰ ਸਨ। ਬੂਝਾ ਸਿੰਘ ਪਹਿਲੇ ਟਰੱਸਟੀ ਮੈਂਬਰਾਂ ਵਿਚੋਂ ਸੀ। ਇਨ੍ਹਾਂ ਨੇ ਬਾਕੀ ਟਰੱਸਟੀ ਮੈਂਬਰਾਂ ਨੂੰ ਨਾਲ ਲੈ ਕੇ ਗ਼ਦਰ ਪਾਰਟੀ ਦੇ ਸਾਥੀਆਂ ਨੂੰ ਇਕੱਠਾ ਕਰਨ, ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਉਸਾਰਨ, ਸ਼ਹੀਦਾਂ ਬਾਰੇ ਕਿਤਾਬਾਂ ਛਾਪਣ, 'ਦੇਸ਼ ਭਗਤ ਯਾਦਾਂ' ਪਰਚਾ ਕੱਢਣ ਅਤੇ ਫ਼ੰਡ ਇਕੱਠਾ ਕਰਨ ਦੇ ਕਾਰਜ ਵਿੱਢੇ ਸਨ। ਬੂਝਾ ਸਿੰਘ ਨੇ ਇਹਨਾਂ ਸਾਰੇ ਕਾਰਜਾਂ ਵਿਚ ਮੋਹਰੀ ਰੋਲ ਨਿਭਾਇਆ। ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਖੇ ਬਣਾਉਣ ਦਾ ਫ਼ੈਸਲਾ ਹੋਇਆ। ਜਲੰਧਰ ਦੇ ਰਾਏ ਬਹਾਦਰ ਬਦਰੀ ਦਾਸ ਦੀ ਕੋਠੀ ਅਤੇ ਜ਼ਮੀਨ ਲੈ ਲਈ ਗਈ। ਇਮਾਰਤ ਬਣਾਉਣ ਲਈ ਸਾਰੀਆਂ ਸੰਸਥਾਵਾਂ ਨੂੰ ਆਰਥਿਕ ਸਹਾਇਤਾ ਲਈ ਸੱਦਾ ਦਿੱਤਾ ਗਿਆ।

ਗੁਰਮੁਖ ਸਿੰਘ ਲਲਤੋਂ, ਬੂਝਾ ਸਿੰਘ, ਕਰਮ ਸਿੰਘ ਚੀਮਾ ਅਤੇ ਭੋਲਾ ਸਿੰਘ ਚੀਮਾ 'ਤੇ ਅਧਾਰਿਤ ਇੱਕ ਪ੍ਰਤੀਨਿਧੀ ਮੰਡਲ 1958 ਵਿਚ ਬਿਲਡਿੰਗ ਫੰਡ ਇੱਕੱਠਾ ਕਰਨ ਲਈ ਇੰਗਲੈਂਡ, ਕੈਨੇਡਾ ਅਤੇ ਅਮਰੀਕਾ ਭੇਜਣ ਦਾ ਫੈਸਲਾ ਲਿਆ। ਪਰ ਗੁਰਮੁਖ ਸਿੰਘ ਲਲਤੋਂ, ਕਰਮ ਸਿੰਘ ਚੀਮਾ ਅਤੇ ਭੋਲਾ ਸਿੰਘ ਚੀਮਾ ਲੰਡਨ (ਇੰਗਲੈਂਡ) ਚਲੇ ਗਏ। ਉਥੇ ਇੰਗਲੈਂਡ ਵਾਲੇ ਲਹਿਰ ਦੇ ਹਮਦਰਦਾਂ ਨੇ ਇਨ੍ਹਾਂ ਤਿੰਨਾਂ ਨੂੰ ਸ਼ੱਕ ਦੀ ਨਿਗ੍ਹਾ ਨਾਲ ਦੇਖਿਆ। ਉਥੇ ਪ੍ਰਚਾਰ ਸ਼ੁਰੂ ਹੋ ਗਿਆ ਕਿ ਇਨਕਲਾਬ ਤੋਂ ਮੁਨਕਰ ਹੋ ਕੇ ਗੁਰਮੁਖ ਸਿੰਘ ਲਲਤੋਂ ਅਤੇ ਸਾਥੀ ਕਬਰਾਂ ਉਸਾਰਨ ਲੱਗ ਪਏ ਹਨ। ਪੰਡਤ ਵਿਸ਼ਨੂੰ ਦੱਤ ਵਰਗੇ ਲਹਿਰ ਦੇ ਸੰਜੀਦਾ ਆਗੂ ਵੀ ਸਨ। ਇਹ ਉਪਜੀ ਸ਼ੱਕ ਦੂਰ ਕਰਨ ਲਈ ਬੂਝਾ ਸਿੰਘ ਨੂੰ ਸੱਦਣ ਦਾ ਫ਼ੈਸਲਾ ਹੋਇਆ। ਇੰਗਲੈਂਡ ਵਾਲੇ ਹਮਦਰਦਾਂ ਲਈ ਬੂਝਾ ਸਿੰਘ ਵੱਡੀ ਸਖ਼ਸੀਅਤ ਸੀ।

ਬੂਝਾ ਸਿੰਘ ਨੂੰ ਵੀ ਇੰਗਲੈਂਡ ਦਾ ਵੀਜ਼ਾ ਮਿਲ ਗਿਆ ਸੀ। ਇੱਕ ਉਨ੍ਹਾਂ ਦੀ ਇਨਕਲਾਬੀ ਹਲਕਿਆਂ ਵਿਚ ਕੋਟ ਪੈਂਟ ਅਤੇ ਟਾਈ ਵਾਲੀ ਫ਼ੋਟੋ ਪ੍ਰਚੱਲਤ ਹੈ। ਇਹ ਵਰਦੀ ਉਨ੍ਹਾਂ ਜਾਮਾ ਮਸਜਿਦ ਦਿੱਲੀ ਦੇ ਗੋਦੜੀ ਬਾਜ਼ਾਰ ਤੋਂ ਲਈ ਸੀ। ਦੋ ਸੂਟ ਹੋਰ ਲੈ ਕੇ ਲੰਡਨ ਲਈ ਜਹਾਜ਼ ਚੜ੍ਹ ਗਿਆ ਸੀ। ਬੂਝਾ ਸਿੰਘ ਦੇ ਪੁੱਜਣ 'ਤੇ ਉਗਰਾਹੀ ਸ਼ੁਰੂ ਹੋ ਗਈ ਸੀ। ਇਨ੍ਹਾਂ ਬਰਮਿੰਘਮ, ਲੰਡਨ, ਕਵੈਂਟਰੀ, ਵੂਲਵਰ ਹੈਂਪਟਨ ਅਤੇ ਹੋਰ ਸ਼ਹਿਰਾਂ ਤੋਂ ਉਗਰਾਹੀ ਕੀਤੀ। ਉਗਰਾਹੀ ਕਰਨ ਦੇ ਦੋ ਤਰੀਕੇ ਅਪਣਾਏ ਗਏ। ਪਹਿਲਾਂ ਲਹਿਰ ਦੇ ਆਗੂਆਂ ਅਤੇ ਹਮਦਰਦਾਂ ਦੀਆਂ ਮੀਟਿੰਗਾਂ ਕਰਕੇ ਜਾਂ ਵਿਅਕਤੀਗਤ ਤੌਰ ਤੇ ਉਨ੍ਹਾਂ ਦੇ ਘਰੀਂ ਜਾ ਕੇ ਉਗਰਾਹੀ ਕੀਤੀ। ਜਨਤਕ ਤੌਰ 'ਤੇ ਫੰਡ ਇੱਕੱਠਾ ਕਰਨ ਲਈ ਐਤਵਾਰ ਵਾਲੇ ਦਿਨ ਗੁਰਦੁਆਰਿਆਂ ਵਿਚ ਜਾਂਦੇ। ਉਥੇ ਇੱਕੱਠੀ ਹੋਈ ਸੰਗਤ ਨੂੰ ਅਪੀਲ ਕਰਦੇ। ਸੰਗਤ ਵਿਚੋਂ ਹਰ ਆਦਮੀ ਜਾਂ ਔਰਤ ਪੰਜ-ਪੰਜ ਪੌਂਡ ਜਾਂ ਵਿੱਤ ਮੁਤਾਬਕ ਯੋਗ ਦਿੰਦੇ।

ਗੁਰਮੁਖ ਸਿੰਘ ਲਲਤੋਂ, ਕਰਮ ਸਿੰਘ ਚੀਮਾ ਅਤੇ ਭੋਲਾ ਸਿੰਘ ਚੀਮਾ ਮਿੱਥੀਆਂ ਤਰੀਕਾਂ ਮੁਤਾਬਕ ਕੈਨੇਡਾ ਅਤੇ ਅਮਰੀਕਾ ਨੂੰ ਫੰਡ ਇੱਕੱਠਾ ਕਰਨ ਲਈ ਰਵਾਨਾ ਹੋ ਗਏ।

ਬੂਝਾ ਸਿੰਘ ਇੰਗਲੈਂਡ ਹੀ ਰਹਿ ਗਿਆ ਤਾਂ ਕਿ ਕਿਰਾਇਆ ਬਚਾਇਆ ਜਾ ਸਕੇ। ਬਾਬੇ ਨੇ ਆਪਣੇ ਬੁਢਾਪੇ ਦੀ ਪ੍ਰਵਾਹ ਨਾ ਕਰਦੇ ਹੋਏ ਵਿਸ਼ਨੂੰ ਦੱਤ ਰਾਹੀਂ ਰਬੜ ਦੀ ਫ਼ੈਕਟਰੀ ਵਿਚ ਕੰਮ ਕਰ ਲਿਆ। ਉਹਨੇ ਇਹ ਕਹਿ ਕੇ ਕੰਮ ਕਰਨਾ ਸ਼ੁਰੂ ਕੀਤਾ ਕਿ ਉਹ ਫੰਡ ਵਿਚੋਂ ਟਿਕਟ ਨਹੀਂ ਲਏਗਾ ਅਤੇ ਮਜ਼ਦੂਰੀ ਕਰਕੇ ਕਿਰਾਇਆ ਬਣਾਏਗਾ। ਕਈ ਹਮਦਰਦਾਂ ਨੇ ਕਿਹਾ ਕਿ ਉਹ ਕਿਰਾਏ ਦੇ ਪੈਸੇ ਦੇ ਦਿੰਦੇ ਹਨ। ਪ੍ਰੰਤੂ ਬਾਬੇ ਦਾ ਕਹਿਣਾ ਸੀ ਕਿ ਉਹ ਪੈਸੇ ਤਾਂ ਫੰਡ ਵਿਚ ਜਾਣਗੇ। ਉਹ ਕਿਰਾਇਆ ਖੁਦ ਬਣਾਏਗਾ। ਜਦੋਂ ਕਿਰਾਏ ਤੋਂ ਵੀਹ ਪੌਂਡ ਵਾਧੂ ਬਣ ਗਏ ਤਾਂ ਕੰਮ ਛੱਡ ਦਿੱਤਾ। ਕਰਮ ਸਿੰਘ ਕਿਰਤੀ ਹੁਰਾਂ ਹੋਰ ਪੌਂਡ ਕਮਾਉਣ ਲਈ ਹੋਰ ਕੰਮ ਕਰਨ 'ਤੇ ਜ਼ੋਰ ਦਿੱਤਾ। ਬਾਬੇ ਨੇ ਨਾਂਹ ਵਿਚ ਸਿਰ ਮਾਰਦਿਆਂ ਕਹਿ ਦਿੱਤਾ ਸੀ :-

"ਜੇ ਪੈਸੇ ਕਮਾਉਣੇ ਹੁੰਦੇ ਤਾਂ 1930 ਵਿਚ ਅਰਜਨਟਾਈਨਾ ਕਿਉਂ ਛੱਡਣਾ ਸੀ?"

ਬੂਝਾ ਸਿੰਘ ਨੂੰ ਹਫਤੇ ਦੇ ਸੱਤ ਪੌਂਡ ਮਿਲਦੇ ਸਨ। ਉਸਨੇ ਸਾਦਾ ਕੱਪੜੇ ਪਾਉਣੇ ਅਤੇ ਸਾਦਾ ਖੁਰਾਕ ਖਾਣੀ। ਵੀਕ ਐਂਡ 'ਤੇ ਸ਼ਨੀਵਾਰ ਤੇ ਐਤਵਾਰ ਨੂੰ ਸਾਥੀਆਂ ਦੀ ਸਕੂਲਿੰਗ ਕਰਨੀ। ਸਵਾਲ ਜਵਾਬ ਹੋਣੇ। ਹਰ ਇੱਕ ਦੀ ਗੱਲ ਧਿਆਨ ਨਾਲ ਸੁਣਨੀ। ਦਲੀਲ ਨਾਲ ਜਵਾਬ ਦੇਣੇ। ਉਹਨੇ ਸਿਆਸੀ ਆਗੂਆਂ ਵਾਂਗ ਕਦੇ ਕੋਈ ਵਲ ਫਰੇਬ ਨਹੀਂ ਰੱਖਿਆ ਸੀ। ਸਾਫ਼ ਅਤੇ ਸਪੱਸ਼ਟ ਨੀਤੀ ਸੀ। ਪੰਜ ਦਿਨ ਕੰਮ ਕਰਨਾ। ਦੋ ਦਿਨ ਪੰਜਾਬੀ ਭਾਈਚਾਰੇ ਵਿਚ ਵਿਚਰਨਾ। ਉਨ੍ਹਾਂ ਦੇ ਕੰਮਾਂ, ਉਨ੍ਹਾਂ ਦੀਆਂ ਹਾਲਤਾਂ ਅਤੇ ਉਨ੍ਹਾਂ ਦੀਆਂ ਸਮੱਸਿਆਵਾਂ ਤੋਂ ਜਾਣੂ ਹੋਣਾ। ਇੰਗਲੈਂਡ ਦੇ ਸਿਸਟਮ, ਉਥੋਂ ਦੀ ਸਮਾਜੀ ਬਣਤਰ, ਸਿਆਸਤ ਅਤੇ ਰਾਜ ਪ੍ਰਬੰਧ ਨੂੰ ਵੇਖਿਆ, ਜਾਣਿਆ ਅਤੇ ਘੋਖਿਆ। ਉਥੇ ਰਹਿ ਰਹੇ ਸਾਥੀਆਂ ਨਾਲ ਇਸ ਸਭ ਦੇ ਵਾਰੇ ਵਿਚ ਵਿਚਾਰ ਚਰਚਾ ਕੀਤੀ। ਉਸ ਮੁਤਾਬਕ ਸਕੂਲ ਲਾਉਣੇ ਸ਼ੁਰੂ ਕੀਤੇ। ਉਥੇ ਇਨ੍ਹਾਂ ਬਹਿਸ ਮੁਬ੍ਹਾਸਾ ਕਰਨ ਦੀ ਪਿਰਤ ਪਾਈ।

ਰੂਸ ਵਿਖੇ 1956 ਦੀ ਕਮਿਊਨਿਸਟ ਇੰਟਰਨੈਸ਼ਨਲ ਦੀ 20ਵੀਂ ਕਾਂਗਰਸ ਹੋ ਚੁੱਕੀ ਸੀ। ਇਸ ਕਾਂਗਰਸ ਵਿਚ ਕਮਿਊਨਿਸਟ ਪਾਰਟੀ ਆਫ਼ ਬ੍ਰਿਟੇਨ ਦੇ ਡੈਲੀਗੇਟ ਵੀ ਗਏ ਸਨ। ਰਜਨੀ ਪਾਮਦੱਤ ਕਮਿਊਨਿਸਟ ਪਾਰਟੀ ਆਫ ਗਰੇਟ ਬ੍ਰਿਟੇਨ ਦਾ ਡਿਪਟੀ ਚੇਅਰਮੈਨ ਸੀ। ਬਰਤਾਨੀਆਂ ਦੀ ਇੰਟਰਨੈਸ਼ਨਲ ਡਿਪਾਰਟਮੈਂਟ ਦਾ ਮੁਖੀ ਸੀ। ਉਹ ਪਾਰਟੀ ਦੀਆਂ ਵੱਖ-ਵੱਖ ਬਰਾਂਚਾਂ ਵਿਚ 20ਵੀਂ ਕਾਂਗਰਸ ਦੀ ਰਿਪੋਰਟਿੰਗ ਕਰ ਰਹੇ ਸਨ। ਬੂਝਾ ਸਿੰਘ ਜੋ ਕਿ ਹਾਲੇ ਇੰਗਲੈਂਡ ਵਿਚ ਹੀ ਸੀ ਨੇ ਪੰਜਾਬੀ ਕਮਿਊਨਿਸਟਾਂ ਰਾਹੀਂ ਮੀਟਿੰਗ 'ਚ ਸ਼ਾਮਿਲ ਹੋਣ ਲਈ ਇਜ਼ਾਜਤ ਮੰਗੀ। ਉਹਨਾਂ ਨੂੰ ਮੀਟਿੰਗ ਵਿਚ ਬੈਠਣ ਲਈ ਇਜ਼ਾਜਤ ਦੇ ਦਿੱਤੀ ਗਈ। ਜਨਾਬ ਰਜਨੀ ਪਾਮਦੱਤ ਨੇ ਕਾਂਗਰਸ ਦੀ ਰਿਪੋਰਟਿੰਗ ਕੀਤੀ। ਉਨ੍ਹਾਂ ਕਿਹਾ ਕਿ 20ਵੀਂ ਕਾਂਗਰਸ ਨੇ :-

ੳ. ਕਾਮਰੇਡ ਸਟਾਲਿਨ ਦੇ ਦੌਰ ਦੀਆਂ ਨੀਤੀਆਂ ਦੀ ਆਲੋਚਨਾ ਕੀਤੀ ਹੈ, ਉਨ੍ਹਾਂ ਨੀਤੀਆਂ ਨੂੰ ਸਮਾਜਵਾਦ ਲਈ ਨੁਕਸਾਨ ਦੇਹ ਮੰਨਿਆ ਹੈ।

ਅ. ਸ਼ਾਂਤ ਮਈ ਤਬਦੀਲੀ ਦੀ ਲਾਈਨ ਪਾਸ ਕੀਤੀ ਹੈ।

ਰਜਨੀ ਪਾਮਦੱਤ ਦੀ ਰਿਪੋਰਟ ਪਿੱਛੋਂ ਨਵੀਂ ਲਾਈਨ 'ਤੇ ਚਰਚਾ ਹੋਈ। ਨਵੀਂ ਲਾਈਨ ਦੇ ਹੱਕ ਅਤੇ ਵਿਰੋਧ ਵਿਚ ਚਰਚਾ ਹੋਈ। ਇਸ ਚਰਚਾ ਵਿਚ ਭਾਗ ਲੈਂਦਿਆਂ ਬੂਝਾ ਸਿੰਘ ਨੇ ਇਸ ਲਾਈਨ ਨੂੰ ਰੱਦ ਕੀਤਾ। ਉਨ੍ਹਾਂ ਕਿਹਾ-

"20ਵੀਂ ਕਾਂਗਰਸ ਦੀ ਸੇਧ ਗਲਤ ਹੈ। ਇਹ ਸਿਆਸੀ ਲਾਈਨ ਦਰੁਸਤ ਨਹੀਂ ਹੈ। ਇਹ ਮਜ਼ਦੂਰ ਅਤੇ ਲੋਕ ਮਾਰੂ ਹੈ। ਸਮਾਜਵਾਦ ਵਿਰੋਧੀ ਲਾਈਨ ਹੈ। ਇਹ ਸਾਮਰਾਜੀਆਂ ਨਾਲ ਸਾਂਝ ਭਿਆਲੀ ਦੀ ਲਾਈਨ ਹੈ। ਇਸ ਲਾਈਨ ਨਾਲ ਸੋਵੀਅਤ ਸੰਘ ਸਮਾਜਵਾਦੀ ਦੇਸ਼ ਨਹੀਂ ਰਿਹਾ। ਸਮਾਜਵਾਦ ਦੇ ਮਾਡਲ ਵਜੋਂ ਦੁਨੀਆਂ ਭਰ ਵਿਚ ਜਾਣਿਆ ਜਾਂਦਾ ਸੋਵੀਅਤ ਸੰਘ ਆਉਣ ਵਾਲੇ ਸਮੇਂ ਵਿਚ ਢਹਿ ਢੇਰੀ ਹੋ ਜਾਏਗਾ। ਇਸ ਲਾਈਨ ਨੇ ਕਮਿਊਨਿਸਟ ਕੈਂਪ ਨੂੰ ਧੱਕਾ ਲਾਉਣਾ ਹੈ। ਦੁਨੀਆਂ ਭਰ ਦੀਆਂ ਕਮਿਊਨਿਸਟ ਪਾਰਟੀਆਂ ਨੂੰ ਗਲਤ ਰਾਹ ਪਾਉਣਾ ਹੈ। ਆਉਣ ਵਾਲੇ ਸਮੇਂ ਵਿਚ ਕਮਿਊਨਿਸਟ ਲਹਿਰ ਨੂੰ ਵੱਡੀ ਸੱਟ ਵੱਜਣੀ ਹੈ। ਇਸ ਲਾਈਨ ਨੇ ਕਮਿਊਨਿਸਟਾਂ ਨੂੰ ਲੋਕਾਂ ਵਿਚੋਂ ਨਿਖੇੜ ਦੇਣਾ ਹੈ। ਲਹਿਰ ਤਹਿਸ ਨਹਿਸ ਹੋ ਜਾਣੀ ਹੈ। ਸੱਚੇ ਅਤੇ ਖਰੇ ਕਮਿਊਨਿਸਟਾਂ ਨੂੰ ਇਸ ਲਾਈਨ ਦਾ ਵਿਰੋਧ ਕਰਨਾ ਚਾਹੀਦਾ ਹੈ।"

ਬੂਝਾ ਸਿੰਘ ਦੇ ਇਸ ਵਿਚਾਰ 'ਤੇ ਉਥੇ ਹੰਗਾਮਾ ਹੋ ਗਿਆ ਸੀ। ਇਸ ਲਾਈਨ ਵਾਲਿਆਂ ਦਾ ਗੁੱਸਾ ਸੱਤ ਅਸਮਾਨੀ ਚੜ੍ਹ ਗਿਆ ਸੀ। 1990 ਵਿਚ ਸੋਵੀਅਤ ਸੰਘ ਢਹਿ ਢੇਰੀ ਹੋ ਗਿਆ। ਅੱਜ ਦੁਨੀਆਂ ਭਰ ਦੇ ਕਮਿਊਨਿਸਟ ਕੈਂਪ ਵਿਚ ਨਿਰਾਸ਼ਾ ਦਾ ਆਲਮ ਹੈ। ਇਹ ਸਭ 1956 ਦੀ ਉਸੇ ਸੋਧਵਾਦੀ ਲਾਈਨ ਦਾ ਮੰਤਕੀ ਸਿੱਟਾ ਹੈ ਜਿਸ ਦੇ ਖ਼ਤਰੇ ਨੂੰ ਬਾਬਾ ਜੀ ਦੀ ਪਾਰਖੂ ਅੱਖ ਨੇ ਉਸੇ ਵਕਤ ਬੁੱਝ ਲਿਆ ਸੀ। ਇੱਥੋਂ ਬੂਝਾ ਸਿੰਘ ਦੀ ਸੂਝ ਅਤੇ ਵਿਚਾਰਧਾਰਾ ਦੀ ਸਪੱਸ਼ਟਤਾ ਨਜ਼ਰ ਆਉਂਦੀ ਹੈ। ਜੋ ਬਾਅਦ ਵਿਚ ਹੋਇਆ ਜਾਂ ਹੁਣ ਹੋ ਰਿਹਾ ਹੈ, ਇਸਦਾ ਨਿਰਣਾ ਉਸਨੇ 1958 ਵਿਚ ਕਰ ਦਿੱਤਾ ਸੀ। ਉਸ ਨੂੰ ਦੁੱਖ ਸੀ ਕਿ ਜਿਸ ਮਾਸਕੋ ਨੇ ਉਨ੍ਹਾਂ ਨੂੰ ਸਿਆਸੀ ਲਾਈਨ ਦਿੱਤੀ, ਇੱਕ ਸੁਪਨਾ ਦਿਖਾਇਆ, ਉਸ ਮਾਸਕੋ ਨੇ ਹੀ ਉਲਟੇ ਸਮੀਕਰਨ ਬਣਾ ਦਿੱਤੇ। ਉਹ ਉਸ ਦਿਨ ਤੋਂ ਹੀ ਇਸ ਲਾਈਨ ਦੇ ਵਿਰੋਧ ਵਿਚ ਖੜ੍ਹ ਗਏ। ਅੰਤਮ ਸਵਾਸਾਂ ਤੱਕ ਇਸ ਲਾਈਨ ਖਿਲਾਫ਼ ਲੜਦੇ ਰਹੇ ਅਤੇ ਲੋਕਾਂ ਨੂੰ ਮਾਰਕਸਵਾਦੀ ਵਿਚਾਰਧਾਰਾ ਦੇ ਬਾਰੇ ਸਿਖਿਅਤ ਕਰਦੇ ਰਹੇ।

1956 ਵਿਚ ਪਾਸ ਹੋਈ ਇਸ ਲਾਈਨ ਦਾ ਇਨ੍ਹਾਂ ਦੇਸ਼ ਦੇ ਵਿਚ ਹੀ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ ਸੀ। ਫਰਵਰੀ 1957 ਵਿਚ ਕੇਰਲਾ ਸੂਬੇ ਵਿਚ ਪਹਿਲੀ ਕਮਿਊਨਿਸਟ ਸਰਕਾਰ ਬਣੀ ਸੀ। ਇਹ ਸਰਕਾਰ ਬਣਨ 'ਤੇ ਪੰਜਾਬ ਦੇ ਕਮਿਊਨਿਸਟ ਫੁੱਲੇ ਨਹੀਂ ਸਮਾ ਰਹੇ ਸਨ, ਕਮਿਊਨਿਸਟਾਂ ਦੀ ਜਿੱਤ ਦੀਆਂ ਕਾਨਫਰੰਸਾਂ ਕਰਨ ਲੱਗ ਪਏ ਸਨ। ਹਰਕਿਸ਼ਨ ਸਿੰਘ ਸੁਰਜੀਤ ਦੇ ਪਿੰਡ ਬੰਡਾਲਾ (ਜਲੰਧਰ) ਵੀ ਇੱਦਾਂ ਦੀ ਇੱਕ ਕਿਸਾਨ ਕਾਨਫਰੰਸ ਹੋਈ ਸੀ। ਉਦੋਂ ਭਾਰਤ ਦੇ 14 ਸੂਬੇ ਸਨ। ਪ੍ਰਸਿੱਧ ਨਾਟ ਨਿਰਦੇਸ਼ਕ ਨਰਿੰਦਰ ਦੁਸਾਂਝ ਨੇ ਮੰਚ 'ਤੇ ਕੇਰਲਾ ਬਾਰੇ ਇੱਕ ਕਵਿਤਾ ਪੜ੍ਹੀ ਸੀ। ਉਹ ਕਵਿਤਾ ਤਾਂ ਲੋਕ ਚੇਤਿਆਂ ਵਿਚ ਨਹੀਂ ਰਹੀ। ਛੂ-ਮੰਤਰ ਹੋ ਗਈ ਹੈ। ਉਸ ਵਿਚ ਇੱਕ ਪੰਕਤੀ ਆਉਂਦੀ ਸੀ। ਜਿਸ ਦੇ ਅਰਥ ਸਨ-ਆਵੇ ਵਿਚ 14 ਧਰੇ ਸੀ। ਇੱਕ ਪੱਕਾ ਨਿਕਲਿਆ। 14ਵੇਂ ਨਾਲ 13 ਨੂੰ ਪੱਕਾ ਕਰਾਂਗੇ।

ਬੂਝਾ ਸਿੰਘ ਵੀ ਬੰਡਾਲੇ ਕਿਸੇ ਘਰ ਬੈਠਾ ਸੀ। ਉਸਨੇ ਇਸ ਕਵਿਤਾ ’ਤੇ ਵਿਚਾਰ ਦਿੱਤਾ ਸੀ—“20ਵੀਂ ਕਾਂਗਰਸ ਦੀਆਂ ਨੀਤੀਆਂ ਪੱਕਾ ਨਹੀਂ ਹੋਣ ਦੇਣ ਲੱਗੀਆਂ।” ਰੂਸ ਦੇ ਕਹੇ ’ਤੇ ਭਾਰਤੀ ਕਮਿਊਨਿਸਟ ਪਾਰਟੀ ਦੇ ਆਗੂਆਂ ਨੇ ਜਿਨ੍ਹਾਂ ਨਾਲ ਯਾਰੀ ਪਾਈ ਸੀ ਉਸੇ ਨਹਿਰੂ ਜੁੰਡੀ ਨੇ 1959 ਵਿਚ ਕੇਰਲਾ ਦੀ ਕਮਿਊਨਿਸਟ ਸਰਕਾਰ ਤੋੜ ਦਿੱਤੀ ਸੀ। ਉਸ ਤੋਂ ਬਾਅਦ ਅੱਜ ਤੱਕ ਕਮਿਊਨਿਸਟ ਪਾਰਟੀ ‘ਆਵੇ ਪੱਕੇ ਕਰਨ’ ’ਤੇ ਲੱਗੀ ਹੋਈ ਹੈ ਪਰ ਉਹ ਪੱਕੇ ਨਹੀਂ ਹੋਏ, ਸਗੋਂ ਅੱਜ ਦੀ ਤਾਰੀਖ਼ ਵਿਚ ਇਨ੍ਹਾਂ ਨੂੰ ਕਾਂਗਰਸ ਦੇ ਆਵੇ ਪੱਕੇ ਕਰਨ ਲਈ ਜ਼ੋਰ ਲਾਉਣਾ ਪੈ ਰਿਹਾ ਹੈ। ਬੂਝਾ ਸਿੰਘ ਦੀ ਦੁਸ਼ਮਣੀ ਸਾਮਰਾਜ ਨਾਲ ਸੀ। ਉਨੀ ਹੀ ਦੁਸ਼ਮਣੀ ਉਹਦੇ ਦਲਾਲਾਂ ਨਾਲ ਸੀ। ਮਹਾਤਮਾ ਗਾਂਧੀ, ਨਹਿਰੂ ਅਤੇ ਉਹਦੇ ਸਹਿਯੋਗੀਆਂ ਨਾਲ ਸੰਤਾਲੀ ਤੋਂ ਪਹਿਲਾਂ ਵੀ ਟੱਕਰ ਲਈ। ਬਾਅਦ ਵਿਚ ਵੀ। ਉਹ ਇੰਗਲੈਂਡ ਵਿਚ ਬੈਠਾ ਵੀ ਲੜਾਈ ਦੇ ਰੌਂਅ ਵਿਚ ਸੀ। ਬੂਝਾ ਸਿੰਘ ਨੇ ਇੰਗਲੈਂਡ ਤੋਂ ਭਾਰਤ ਆਉਣ ਲਈ ਟਿਕਟ ਲਈ। ਪ੍ਰਸਿੱਧ ਨਾਵਲਕਾਰ ਗਿਆਨੀ ਕੇਸਰ ਸਿੰਘ ਨੇ ਉਹਨੂੰ ਇੰਗਲੈਂਡ ਹੀ ਸੈਟਲ ਹੋਣ ਲਈ ਜ਼ੋਰ ਪਾਇਆ ਸੀ। ਬੂਝਾ ਸਿੰਘ ਨੇ ਨਾਂਹ ਵਿਚ ਸਿਰ ਮਾਰਿਆ ਸੀ—

“ਗਿਆਨੀ ਜੀ, ਸਾਨੂੰ ਆਜ਼ਾਦੀ ਨਹੀਂ, ਬਰਬਾਦੀ ਮਿਲੀ ਹੈ। ਬੂਰੇ ਗਏ ਅਤੇ ਭੂਰੇ ਆ ਗਏ। ਸਰਮਾਏਦਾਰ ਈ ਬਦਲਿਐ। ਕਿਰਤੀ, ਕਾਮਾ ਅਤੇ ਮਜ਼ਦੂਰ ਅੱਜ ਵੀ ਗੁਲਾਮ ਹਨ। ਸਾਡਾ ਦੇਸੀ ਸਰਮਾਏਦਾਰ ਆਪਣਾ ਕਿੱਲਾ ਪੱਕਾ ਕਰੀ ਜਾ ਰਿਹਾ ਹੈ। ਉਹਦਾ ਕਿੱਲਾ ਪੁੱਟ ਕੇ ਕਿਰਤੀ ਕਾਮੇ ਦਾ ਲੋਕ ਰਾਜ ਕਾਇਮ ਕਰਨਾ ਹੈ। ਤੂੰ ਵੀ ਮੁੜ ਦੇਸ਼ ਨੂੰ। ਅਸਲੀ ਆਜ਼ਾਦੀ ਦੀ ਜੰਗ ਲੜਨੀ ਤਾਂ ਅਜੇ ਬਾਕੀ ਹੈ।”

ਉਹ ਆਪਣਾ ਮਿਸ਼ਨ ਪੂਰਾ ਕਰਨ ਲਈ ਭਾਰਤ ਪੁੱਜ ਗਏ। ਗੁਰਮੁਖ ਸਿੰਘ ਲਲਤੋਂ, ਕਰਮ ਸਿੰਘ ਚੀਮਾ ਅਤੇ ਭੋਲਾ ਸਿੰਘ ਚੀਮਾ ਵੀ ਕੈਨੇਡਾ ਅਤੇ ਅਮਰੀਕਾ ਤੋਂ ਉਗਰਾਹੀ ਕਰਕੇ ਭਾਰਤ ਪੁੱਜ ਗਏ ਸਨ। ਪੰਜਾਬ ਵਿਚ ਵੀ ਉਗਰਾਹੀ ਕਰਨ ਦੀ ਮੁਹਿੰਮ ਚਲਦੀ ਪਈ ਸੀ। ਇੱਕਤਰ ਕੀਤੀ ਰਾਸ਼ੀ ਨਾਲ ਬਿਲਡਿੰਗ ਦਾ ਹੇਠਲਾ ਹਾਲ ਅਤੇ ਡਿਉਢੀ ਦੀ ਉਸਾਰੀ ਮੁਕੰਮਲ ਕਰਵਾਈ। ਡਿਉਢੀ ਉੱਤੇ ਵਰਾਂਡਾ ਵੀ ਬਣ ਗਿਆ। ਬੂਝਾ ਸਿੰਘ ਦੇਸ਼ ਭਗਤ ਯਾਦਗਾਰ ਹਾਲ ਦੀ ਬਿਲਡਿੰਗ ਉਸਾਰਨ ਵਿਚ ਵੀ ਪ੍ਰਮੁੱਖ ਭੂਮਿਕਾ ਨਿਭਾਉਂਦਾ ਰਿਹਾ। ਇਲਾਕੇ ਵਿਚ ਲੋਕਾਂ ਨੂੰ ਸਿੱਖਿਅਤ ਵੀ ਕਰਦਾ ਰਿਹਾ। ਉਹਨੇ ਜੱਟਾਂ ਨੂੰ ਸਮਝਾਇਆ ਕਿ ਉਹ ਵੀ ਮਜ਼ਦੂਰ ਹਨ। ਇੰਗਲੈਂਡ ਵਿਚ ਜਾ ਕੇ ਸਭ ਮਜ਼ਦੂਰੀ ਕਰਦੇ ਹਨ। ਉਨ੍ਹਾਂ ਨੇ ਇਸ ਗੱਲ ’ਤੇ ਜ਼ੋਰ ਦਿੱਤਾ ਕਿ ਉਨ੍ਹਾਂ ਨੂੰ ਜੱਟਾਂ ਵਾਲਾ ਵਿਵਹਾਰ ਬਦਲਣਾ ਚਾਹੀਦਾ ਹੈ। ਮਜ਼ਦੂਰਾਂ ਨਾਲ ਮਿਲ ਕੇ ਸੰਘਰਸ਼ਾਂ ਦੇ ਰਾਹ ਪੈਣਾ ਚਾਹੀਦਾ ਹੈ।

ਬੂਝਾ ਸਿੰਘ ਅਤੇ ਗੰਧਰਵ ਸੇਨ ਕੋਲ ਪਾਰਟੀ ਦੀ ਮੈਂਬਰਸ਼ਿਪ ਨਹੀਂ ਸੀ। ਕੋਈ ਕਾਰਡ ਨਹੀਂ ਸੀ। ਇਹ ਪਾਰਟੀ ਨੇ ਸਟੱਡੀ ਸਰਕਲ ਲਾਉਣ, ਪਾਰਟੀ ਜਥੇਬੰਦ ਕਰਨ ਅਤੇ ਘੋਲ ਜੱਥੇਬੰਦ ਕਰਨ ਤੋਂ ਵਾਂਝੇ ਕੀਤੇ ਹੋਏ ਸਨ। ਇਨ੍ਹਾਂ ਕੋਲ ਸਿਰਫ਼ ਪੰਜਾਬ ਕਿਸਾਨ ਸਭਾ ਦੀ ਮੈਂਬਰਸ਼ਿਪ ਸੀ। ਇੱਕ ਸਾਧਾਰਨ ਮੈਂਬਰ ਦੇ ਤੌਰ ’ਤੇ ਸਰਗਰਮੀ ਕਰ ਛੱਡਦੇ। ਭਾਰਤੀ ਕਮਿਊਨਿਸਟ ਪਾਰਟੀ ਦੀ ਪੰਜਾਬ ਸੂਬਾ ਕਮੇਟੀ ਨੇ 1959 ਵਿਚ ਇੱਕ ਭਖਦੇ ਮੁੱਦੇ ’ਤੇ ਘੋਲ ਜਥੇਬੰਦ ਕੀਤਾ ਸੀ। ਪਾਰਟੀ ਨੇ ਕਿਸਾਨ ਸਭਾ ਰਾਹੀਂ ਖੁਸ਼ਹੈਸੀਅਤੀ ਟੈਕਸ ਵਿਰੁੱਧ ਮੋਰਚਾ ਲਾਇਆ ਸੀ। ਇਹ ਪੰਜਾਬ ਦੀ ਕਮਿਊਨਿਸਟ

ਲਹਿਰ ਦੇ ਅੰਦਰ ਇੱਕ ਬਹੁਤ ਵੱਡਾ ਜਨਤਕ ਅੰਦੋਲਨ ਸੀ। ਇਸ ਅੰਦੋਲਨ ਵਿਚ ਨੂੰ ਲਾਮਬੰਦ ਕੀਤਾ ਗਿਆ ਸੀ। ਹਰਕਿਸ਼ਨ ਸਿੰਘ ਸੁਰਜੀਤ ਅਤੇ ਜਗਜੀਤ ਸਿੰਘ ਲਾਇਲਪੁਰੀ ਇਸ ਅੰਦੋਲਨ ਦੇ ਆਗੂ ਵਜੋਂ ਉੱਭਰੇ ਸਨ। ਇਹੋ ਜਿਹੇ ਚੰਗੇ ਕੰਮ ਵੇਲੇ ਬੂਝਾ ਸਿੰਘ ਅਤੇ ਗੰਧਰਵ ਸੇਨ ਕਿਵੇਂ ਪਿੱਛੇ ਰਹਿ ਸਕਦੇ ਸਨ। ਗੰਧਰਵ ਸੇਨ ਨੇ ਤਾਂ ਗ੍ਰਿਫ਼ਤਾਰੀਆਂ ਦੇ ਦੌਰ ਵਿਚ ਗ੍ਰਿਫ਼ਤਾਰੀ ਵੀ ਦਿੱਤੀ। ਬੂਝਾ ਸਿੰਘ ਕਿਸਾਨਾਂ ਨੂੰ ਲਾਮਬੰਦ ਕਰਦੇ ਰਹੇ। ਉਨ੍ਹਾਂ ਦੀਆਂ ਗ੍ਰਿਫ਼ਤਾਰੀਆਂ ਕਰਵਾਈਆਂ। ਜਿਸ ਉਤਸ਼ਾਹ ਨਾਲ ਉਹ ਮੋਰਚੇ ਵਿਚ ਸ਼ਾਮਿਲ ਹੋਏਂ ਸਨ, ਇਹ ਉਤਸ਼ਾਹ ਬਹੁਤਾ ਚਿਰ ਨਾ ਰਿਹਾ। ਸੀ. ਪੀ. ਆਈ. ਦੀ ਕੇਂਦਰੀ ਲੀਡਰਸ਼ਿਪ ਨੇ ਜਿਸ ਢੰਗ ਨਾਲ ਇਹ ਮੋਰਚਾ ਵਾਪਸ ਲੈ ਲਿਆ, ਉਸ ਨਾਲ ਬੂਝਾ ਸਿੰਘ ਜਿਹੇ ਅਨੇਕਾਂ ਕਾਰਕੁੰਨ ਨਿਰਾਸ਼ ਹੀ ਨਹੀਂ ਹੋਏ ਸਗੋਂ ਲੀਡਰਸ਼ਿਪ ਦੇ ਇਸ ਗ਼ਲਤ ਫੈਸਲੇ ਬਾਰੇ ਲੋਕਾਂ ਨੂੰ ਜਾਗਰੂਕ ਕਰਨ ਲੱਗੇ।

ਇਹ ਮੋਰਚਾ ਵਾਪਸ ਲਏ ਜਾਣ ਦੇ ਅਜੇ ਜ਼ਖ਼ਮ ਸੁੱਕੇ ਨਹੀਂ ਸਨ। 1961 ਵਿਚ ਤੇਜਾ ਸਿੰਘ ਸੁਤੰਤਰ ਨੇ ਰੂਪੋਸ਼ੀ ਤਿਆਗ ਦਿੱਤੀ। ਜਦੋਂ ਕਦੇ ਉਹ ਬੂਝਾ ਸਿੰਘ ਦਾ ਆਗੂ ਹੁੰਦਾ ਸੀ ਅਤੇ ਬੂਝਾ ਸਿੰਘ ਦੇ ਮਨ ਵਿਚ ਉਸ ਪ੍ਰਤੀ ਬੜਾ ਸਤਿਕਾਰ ਸੀ। ਉਸਨੇ ਰੂਪੋਸ਼ੀ ਤੋਂ ਬਾਹਰ ਆਉਂਦਿਆਂ ਹੀ ਪਾਰਟੀ ਦੀ ਲਾਈਨ (ਸੋਵੀਅਤ ਪਾਰਟੀ ਦੇ ਹੁਕਮ ਮੁਤਾਬਕ ਪਾਰਟੀ ਪੰਡਤ ਜਵਾਹਰ ਲਾਲ ਨਹਿਰੂ ਦੀ ਪਿੱਠ 'ਤੇ ਖੜਨਾ ਚਾਹੀਦਾ ਹੈ) ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਸੀ। ਬੂਝਾ ਸਿੰਘ ਨੂੰ ਸੁਤੰਤਰ ਕੋਲੋਂ ਇਹ ਆਸ ਨਹੀਂ ਸੀ। ਉਹ ਉਸਦੇ ਵਿਰੁੱਧ ਖੜ੍ਹ ਗਿਆ। ਉਦੋਂ ਪਾਰਟੀ 20ਵੀਂ ਕਾਂਗਰਸ ਦੀਆਂ ਨੀਤੀਆਂ ਮੁਤਾਬਕ ਕਾਮਰੇਡ ਸਟਾਲਿਨ ਦੀ ਨਿਖੇਧੀ ਕਰ ਰਹੀ ਸੀ। ਅਜੈ ਕੁਮਾਰ ਘੋਸ਼ ਦੀ ਲੀਡਰਸ਼ਿਪ ਹੇਠ ਥਾਂ-ਥਾਂ ਪਾਰਟੀ ਸਟਾਲਿਨ ਨੂੰ ਰੱਦ ਕਰ ਰਹੀ ਸੀ। ਬੂਝਾ ਸਿੰਘ ਦੇ ਹਮਾਇਤੀਆਂ ਨੇ ਅਜੈ ਕੁਮਾਰ ਘੋਸ਼ ਦੇ ਸਾਹਮਣੇ ਜੰਡਿਆਲਾ (ਜਲੰਧਰ) ਵਿਖੇ ਸਟਾਲਿਨ ਦੀਆਂ ਫ਼ੋਟੋਆਂ ਨੂੰ ਸਲਾਮੀ ਦੇ ਕੇ ਪਾਰਟੀ ਦੀਆਂ ਨੀਤੀਆਂ ਦਾ ਮੌਜੂ ਬਣਾਇਆ ਸੀ।

ਗੁਰਮੁਖ ਸਿੰਘ ਲਲਤੋਂ, ਬੂਝਾ ਸਿੰਘ ਅਤੇ ਹੋਰ ਗ਼ਦਰੀ ਦੇਸ਼ ਭਗਤ ਯਾਦਗਾਰ ਹਾਲ ਰਾਹੀਂ ਕੋਈ ਨਾ ਕੋਈ ਸਰਗਰਮੀ ਕਰੀ ਰੱਖਦੇ। ਕਮੇਟੀ ਨੇ ਦੇਸ਼ ਦੀਆਂ ਰਾਜਨੀਤਕ ਹਾਲਤਾਂ ਦਾ ਮੁੜ ਜਾਇਜ਼ਾ ਲੈਣ ਅਤੇ ਲੋਕਾਂ ਦੀ ਮੁਕਤੀ ਲਈ ਪ੍ਰੇਰਨ ਲਈ 31 ਮਾਰਚ-1 ਅਪ੍ਰੈਲ 1964 ਨੂੰ ਸਮਾਗਮ ਰੱਖਿਆ। ਗ਼ਦਰ ਪਾਰਟੀ ਦੀ ਸਿਲਵਰ ਜੁਬਲੀ ਮਨਾਉਣ ਲਈ ਦੇਸ਼ ਭਰ ਦੇ ਇਨਕਲਾਬੀ ਬੰਗਾਲ, ਬਿਹਾਰ, ਪੰਜਾਬ, ਯੂ. ਪੀ., ਦਿੱਲੀ, ਕੇਰਲਾ, ਆਂਧਰਾ ਪ੍ਰਦੇਸ਼, ਮਦਰਾਸ ਅਤੇ ਹੋਰ ਸੂਬਿਆਂ ਤੋਂ ਸੱਦੇ ਗਏ। ਗੁਰਮੁਖ ਸਿੰਘ ਲਲਤੋਂ ਦੀ ਅਗਵਾਈ ਹੇਠ ਇਸ ਸਮਾਗਮ ਦੇ ਖ਼ਰਚੇ ਨੂੰ ਪੂਰਾ ਕਰਨ ਲਈ ਬੂਝਾ ਸਿੰਘ, ਭਾਗ ਸਿੰਘ, ਕਰਮ ਸਿੰਘ ਚੀਮਾ, ਭਗਤ ਸਿੰਘ ਬਿਲਗਾ ਅਤੇ ਗੁਰਚਰਨ ਸਿੰਘ ਸਹਿੰਸਰਾ 'ਤੇ ਅਧਾਰਿਤ ਉਗਰਾਹੀ ਕਮੇਟੀ ਬਣਾਈ। ਇਸ ਕਮੇਟੀ ਨੇ ਪਿੰਡਾਂ ਅਤੇ ਸ਼ਹਿਰਾਂ ਵਿਚੋਂ ਮਾਇਆ ਇਕੱਤਰ ਕੀਤੀ ਅਤੇ ਸਮਾਗਮ ਨੂੰ ਨੇਪਰੇ ਚਾੜ੍ਹਿਆ। ਕਾਕੋਰੀ ਕੇਸ ਦੇ ਸਾਥੀ ਸ਼ਹੀਦਾਂ ਦੀਆਂ ਭੈਣਾਂ, ਹਾਰਡ ਬੰਬ ਕੇਸ ਦੇ ਸਾਥੀ, ਕਾਬਲ ਦੀ ਆਰਜ਼ੀ ਹਕੂਮਤ ਦਾ ਪ੍ਰਧਾਨ ਰਾਜਾ ਮਹਿੰਦਰ ਪ੍ਰਤਾਪ ਅਤੇ ਦੱਖਣ ਵਿਚੋਂ ਇਨਕਲਾਬੀਆਂ ਦੇ ਜਥੇ ਆਏ ਸਨ। ਸਵਾਗਤੀ ਕਮੇਟੀ ਦੇ ਪ੍ਰਧਾਨ ਗੁਰਮੁਖ ਸਿੰਘ ਲਲਤੋਂ ਨੇ ਸਵਾਗਤੀ ਭਾਸ਼ਣ ਵਿਚ ਕਿਹਾ ਕਿ ਇਨਕਲਾਬੀ ਦੇਸ਼ ਭਗਤਾਂ ਨੇ ਉਮਰ ਕੈਦਾਂ ਕੱਟੀਆਂ,

ਜਾਇਦਾਦਾਂ ਜ਼ਬਤ ਹੋਈਆਂ, ਤਸ਼ੱਦਦ ਸਹਿਣ ਕੀਤੇ, ਮੌਤ ਦੇ ਘਾਟ ਉਤਾਰ ਦਿੱਤੇ ਗਏ ਪਰ ਉਹ ਮਕਸਦ ਪੂਰਾ ਨਹੀਂ ਹੋਇਆ। ਮੁਲਕ ਦੇ ਹੁਕਮਰਾਨ ਮੁਲਕ ਚੋਂ ਗਰੀਬੀ, ਬੇਕਾਰੀ, ਅਨਪੜ੍ਹਤਾ ਅਤੇ ਭੁੱਖ ਮਰੀ ਦੂਰ ਕਰਨ ਵਿਚ ਅਸਮਰੱਥ ਰਹੇ ਹਨ।

ਬੂਝਾ ਸਿੰਘ ਨੇ ਐਲਾਨ ਕੀਤਾ ਕਿ ਉਹ ਇਨ੍ਹਾਂ ਅਲਾਮਤਾਂ ਤੋਂ ਛੁਟਕਾਰਾ ਪਵਾਉਣ ਲਈ ਮੁੜ ਲਹਿਰ ਸੰਗਠਤ ਕਰਨਗੇ।

# ਮਾਰਕਸੀ ਪਾਰਟੀ ਦੀ ਸਥਾਪਨਾ

1962 ਵਿਚ ਭਾਰਤ-ਚੀਨ ਯੁੱਧ ਛਿੜ ਪਿਆ। ਇਹ ਯੁੱਧ ਦੋ ਦੇਸ਼ਾਂ ਵਿਚਕਾਰ ਤਾਂ ਛਿੜਿਆ ਹੀ ਸੀ। ਭਾਰਤ ਦੀ ਕਮਿਊਨਿਸਟ ਪਾਰਟੀ ਅੰਦਰ ਵੀ ਛਿੜ ਪਿਆ ਸੀ। ਕੇਰਲਾ ਵਿਚ ਪਹਿਲੀ (5 ਅਕਤੂਬਰ 1957) ਹਕੂਮਤ ਬਣਨ ਤੋਂ ਪਿੱਛੋਂ ਕਮਿਊਨਿਸਟ ਪਾਰਲੀਮਾਨੀ ਰਾਹ ਤੋਂ ਬਹੁਤ ਜ਼ਿਆਦਾ ਪ੍ਰਭਾਵਤ ਹੋਏ ਸਨ। ਉਨ੍ਹਾਂ ਦੇ ਏਜੰਡੇ ਉੱਤੇ ਇਨਕਲਾਬ ਰਾਹੀਂ ਰਾਜ ਪ੍ਰਬੰਧ ਨੂੰ ਬਦਲਣ ਦੀ ਬਜਾਇ ਮੌਜੂਦਾ ਸਿਸਟਮ ਦੇ ਅੰਦਰ ਰਹਿ ਕੇ ਹੀ ਕੁਰਸੀ ਯੁੱਧ ਲੜਨ ਦਾ ਕਾਰਜ ਹੀ ਰਹਿ ਗਿਆ ਸੀ। ਉਂਝ ਤਾਂ ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ ਦੀ 20ਵੀਂ ਕਾਂਗਰਸ ਦੀ ਸ਼ਾਂਤਮਈ ਤਬਦੀਲੀ ਦੀ ਲਾਈਨ ਨੇ ਭਾਰਤੀ ਕਮਿਊਨਿਸਟਾਂ ਖੇਮੇ 'ਚ ਕਾਫ਼ੀ ਰੌਲ-ਘਚੌਲਾ ਖੜ੍ਹਾ ਹੋ ਗਿਆ ਸੀ। ਕਤਾਰ ਪ੍ਰੰਤੂ ਖੜੋਤ ਦੀ ਹਾਲਤ ਵਿਚ ਪਾਰਟੀ ਅੰਦਰ ਕਤਾਰਬੰਦੀ ਤਿੱਖੀ ਹੋ ਗਈ ਸੀ। ਸੰਸਾਰ ਪੱਧਰ 'ਤੇ ਇਕ ਅਹਿਮ ਮੱਤਭੇਦ ਕਾਮਰੇਡ ਸਟਾਲਿਨ ਦੀ ਭੂਮਿਕਾ ਦਾ ਮੁਲੰਕਣ ਸੀ। ਖਰੁਸਚੋਵ ਨੇ ਕਾ. ਸਟਾਲਿਨ ਨੂੰ ਤਾਨਾਸ਼ਾਹ, ਸਿਰ ਫਿਰਿਆ ਅਤੇ ਕਾਤਲ ਆਦਿ ਵਜੋਂ ਪੇਸ਼ ਕੀਤਾ ਸੀ। ਚੀਨ ਅਤੇ ਹੋਰ ਦੇਸ਼ਾਂ ਦੀਆਂ ਕਮਿਊਨਿਸਟ ਪਾਰਟੀਆਂ ਨੇ ਇਸ ਦਾ ਤਿੱਖਾ ਵਿਰੋਧ ਕੀਤਾ ਸੀ। ਸੰਸਾਰ ਕਮਿਊਨਿਸਟ ਲਹਿਰ ਵਿਚ ਬਹੁਤ ਤਿੱਖੀ ਬਹਿਸ ਸ਼ੁਰੂ ਹੋ ਗਈ ਜੋ ਮਹਾਨ ਬਹਿਸ ਵਜੋਂ ਪ੍ਰਸਿੱਧ ਹੋਈ। ਸੀ. ਪੀ. ਆਈ ਖਰੁਸਚੋਵ ਨਾਲ ਖੜ੍ਹੀ ਸੀ। ਸੀ. ਪੀ. ਐਮ. ਨੇ ਵਿਰੋਧ ਦਾ ਪੈਂਤੜਾ ਲਿਆ ਸੀ। ਪਰ ਅਮਲ ਵਿਚ ਦੋਨੋਂ ਪਾਰਟੀਆਂ ਇਕ ਥਾਂ ਹੀ ਖੜ੍ਹੀਆਂ ਸਨ। ਭਾਰਤ-ਚੀਨ ਯੁੱਧ ਦੇ ਸਵਾਲ 'ਤੇ ਵੀ ਕਮਿਊਨਿਸਟ ਵੰਡੇ ਗਏ। ਇੱਕ ਧਿਰ (ਮੌਜੂਦਾ ਸੀ. ਪੀ. ਆਈ.) ਕਾਂਗਰਸ ਪਾਰਟੀ ਨੂੰ ਕੌਮੀ ਸਰਮਾਏਦਾਰੀ ਦੀ ਪਾਰਟੀ ਮੰਨਦੀ ਹੋਈ ਉਸ ਨਾਲ ਮਿਲ ਕੇ ਚਲਣ ਦੀ ਨੀਤੀ ਅਖ਼ਤਿਆਰ ਕਰ ਰਹੀ ਸੀ। ਉਹ ਚੀਨ ਨੂੰ ਹਮਲਾਵਰ ਕਹਿ ਕੇ ਨਿੰਦ ਦੀ ਸੀ। ਉਹ ਚੀਨ ਵਾਲੇ ਸਵਾਲ 'ਤੇ ਭਾਰਤ ਸਰਕਾਰ ਅਤੇ ਕਾਂਗਰਸ ਪਾਰਟੀ ਨਾਲ ਖੜ੍ਹੀ ਸੀ।

ਪਾਰਟੀ ਅੰਦਰ ਦੂਜੀ ਧਿਰ (ਮੌਜੂਦਾ ਸੀ. ਪੀ. ਐਮ. ਅਤੇ ਨਕਸਲੀ ਕੈਂਪ) ਕਾਂਗਰਸ ਪਾਰਟੀ ਨੂੰ ਸਰਮਾਏਦਾਰਾਂ ਅਤੇ ਜਾਗੀਰਦਾਰਾਂ ਵਾਲੀ ਜਮਾਤ ਦੀ ਨੁਮਾਇੰਦਗੀ ਕਰਨ ਵਾਲੀ ਪਾਰਟੀ ਸਮਝਦੀ ਸੀ। ਉਸ ਦਾ ਮੱਤ ਸੀ ਕਿ ਕਮਿਊਨਿਸਟਾਂ ਨੂੰ ਕਾਂਗਰਸ ਪਾਰਟੀ ਨਾਲ ਸਮਝੌਤਾ ਰਹਿਤ ਜੱਦੋਜਹਿਦ ਵਾਲਾ ਰਾਹ ਅਪਣਾਉਣਾ ਚਾਹੀਦਾ ਹੈ। ਇਨਕਲਾਬ ਰਾਹੀਂ ਰਾਜ ਪ੍ਰਬੰਧ ਨੂੰ ਬਦਲਣਾ ਚਾਹੀਦਾ ਹੈ। ਪਾਰਲੀਮਾਨੀ ਰਾਹ ਨੂੰ ਵੀ ਦਾਅਪੇਚ ਦੇ ਤੌਰ 'ਤੇ ਵਰਤਣਾ ਚਾਹੀਦਾ ਹੈ। ਪਰ ਲੋਕ ਉਭਾਰ ਲਿਆ ਕੇ ਜੇ ਹਥਿਆਰਾਂ ਦੀ ਲੋੜ ਪਵੇ ਤਾਂ ਵਰਤੇ ਜਾ ਸਕਦੇ ਹਨ। ਇਸ ਧਿਰ ਮੁਤਾਬਕ ਚੀਨ ਨਹੀਂ, ਭਾਰਤ ਹਮਲਾਵਰ ਹੈ। ਇਨ੍ਹਾਂ ਦਾ ਤਰਕ ਸੀ ਕਿ ਚੀਨ ਇੱਕ ਕਮਿਊਨਿਸਟ ਦੇਸ਼ ਹੈ। ਕਮਿਊਨਿਸਟ ਦੇਸ਼ ਦੂਜੇ ਦੇਸ਼ 'ਤੇ ਹਮਲਾ ਨਹੀਂ ਕਰ ਸਕਦਾ। ਇਸ ਧਿਰ ਨੇ ਇਨ੍ਹਾਂ ਵਿਚਾਰਾਂ ਨੂੰ ਲੈ ਕੇ ਸਰਗਰਮੀ ਵਿੱਢੀ ਹੋਈ ਸੀ।

ਲੰਬੇ ਸਮੇਂ ਤੋਂ ਪੰਜਾਬ ਦੇ ਕਮਿਊਨਿਸਟ ਦ੍ਰਿਸ਼ ਤੋਂ ਅਲੋਪ ਕੀਤੇ ਹੋਏ ਬੂਝਾ ਸਿੰਘ ਅਤੇ ਗੰਧਰਵ ਸੇਨ ਵੀ ਮੈਦਾਨ ਵਿਚ ਨਿੱਤਰ ਆਏ ਸਨ। ਉਨ੍ਹਾਂ ਚੀਨ ਦੇ

ਸਵਾਲ 'ਤੇ ਭਾਰਤ ਸਰਕਾਰ ਦੀ ਤਿੱਖੇ ਰੂਪ ਵਿਚ ਆਲੋਚਨਾ ਕੀਤੀ ਸੀ। ਭਾਰਤ ਸਰਕਾਰ ਨੂੰ ਦੋਸ਼ੀ ਗਰਦਾਨਦੇ ਹੋਏ ਚੀਨ ਦੀ ਕਮਿਊਨਿਸਟ ਸਰਕਾਰ ਦੀ ਹਮਾਇਤ ਕੀਤੀ ਸੀ। ਇਸ ਸਵਾਲ 'ਤੇ ਇਨ੍ਹਾਂ ਜ਼ੋਰਦਾਰ ਸਰਗਰਮੀ ਕੀਤੀ ਸੀ। ਭਾਰਤ ਸਰਕਾਰ ਨੇ ਦੇਸ਼ ਨੂੰ ਅੰਦਰੂਨੀ ਖਤਰੇ ਦੇ ਨਾਂ ਹੇਠ ਉਨ੍ਹਾਂ ਕਮਿਊਨਿਸਟਾਂ ਨੂੰ ਗ੍ਰਿਫ਼ਤਾਰ ਕਰਨਾ ਸ਼ੁਰੂ ਕਰ ਦਿੱਤਾ ਜਿਹੜੇ ਚੀਨ ਦੀ ਹਿਮਾਇਤ ਵਿਚ ਸਨ ਅਤੇ ਭਾਰਤ ਸਰਕਾਰ ਨੂੰ ਹਮਲਾਵਰ ਸਮਝਦੇ ਸਨ। 1962 ਵਿਚ ਬੂਝਾ ਸਿੰਘ, ਗੰਧਰਵ ਸੇਨ ਅਤੇ ਡਾ. ਭਾਗ ਸਿੰਘ ਨੂੰ ਵੀ ਗ੍ਰਿਫ਼ਤਾਰ ਕਰਕੇ ਜੇਲ੍ਹ ਸੁੱਟ ਦਿੱਤਾ ਸੀ।

ਕਮਿਊਨਿਸਟ ਪਾਰਟੀ ਵਿਚ (ੳ) ਇਨਕਲਾਬੀ ਸੇਧ ਅਤੇ ਸੋਧਵਾਦੀ ਸੇਧ ਵਿਚਕਾਰ ਟੱਕਰ ਸੀ। (ਅ) 20ਵੀਂ ਕਾਂਗਰਸ ਦੀ ਸ਼ਾਂਤਮਈ ਤਬਦੀਲੀ ਵਾਲੀ ਲਾਈਨ ਕਾਰਨ ਖੜੋਤ ਅਤੇ ਧੜੇਬੰਦੀ ਉਭਰੀ (ੲ) ਤੇਲੰਗਾਨਾ ਦੇ ਹਥਿਆਰਬੰਦ ਘੋਲ ਨੂੰ ਵਾਪਸ ਲੈਣ ਅਤੇ ਖੁਸ਼ ਹੈਸੀਅਤ ਟੈਕਸ ਵਿਰੁੱਧ ਮੋਰਚੇ ਨੂੰ ਵਾਪਸ ਲੈਣ ਬਾਰੇ ਅਸਹਿਮਤੀ ਅਤੇ ਤਿੱਖੀ ਬੇਚੈਨੀ ਸੀ। (ਸ) ਸ਼ਾਂਤਮਈ ਤਬਦੀਲੀ ਦੇ ਸਿਧਾਂਤ 'ਤੇ ਅੰਤਰ-ਰਾਸ਼ਟਰੀ ਕਮਿਊਨਿਸਟ ਲਹਿਰ ਵਿਚ ਫੁੱਟ ਪੈ ਗਈ ਸੀ। ਸੋਵੀਅਤ ਯੂਨੀਅਨ ਦੀ ਅਤੇ ਚੀਨ ਦੀ ਕਮਿਊਨਿਸਟ ਪਾਰਟੀ ਦੀ ਅਗਵਾਈ ਵਾਲੀਆਂ ਲਾਈਨਾਂ ਆਈਆਂ ਸਨ। ਇੱਥੇ ਵੀ ਦੋਨੋਂ ਧਿਰਾਂ ਦੀਆਂ ਲਾਈਨਾਂ ਮੌਜੂਦ ਸਨ। (ਹ) ਚੀਨ 'ਤੇ ਹਮਲਾ ਜਾਂ ਚੀਨ ਹਮਲਾਵਰ ਦੇ ਸਵਾਲ 'ਤੇ ਤਿੱਖਾ ਟਕਰਾਅ ਹੋਇਆ ਸੀ। (ਕ) ਕਮਿਊਨਿਸਟਾਂ ਦੀ ਇੱਕ ਧਿਰ ਕਾਂਗਰਸ ਨਾਲ ਸਾਂਝ ਭਿਆਲੀ ਦੇ ਹੱਕ ਵਿਚ ਅਤੇ ਦੂਜੀ ਵਿਰੋਧ ਵਿਚ ਸੀ। (ਖ) ਸੀ. ਪੀ. ਆਈ. ਦੇ ਚੇਅਰਮੈਨ ਸ੍ਰੀ ਡਾਂਗੇ ਦੇ ਖਤ ਦੁਫ਼ੇੜ ਤੱਕ ਲੈ ਗਏ।

ਉਕਤ ਕਾਰਨਾਂ ਕਾਰਨ ਜਿਹੜੇ ਕਮਿਊਨਿਸਟ ਸ਼ਾਂਤਮਈ ਤਬਦੀਲੀ ਦੇ ਸਿਧਾਂਤ ਨੂੰ ਰੱਦ ਕਰਦੇ ਸਨ, ਚੀਨ ਦੀ ਕਮਿਊਨਿਸਟ ਪਾਰਟੀ ਨੂੰ ਦਰੁਸਤ ਮੰਨਦੇ ਸਨ ਅਤੇ ਇਨਕਲਾਬੀ ਸੇਧ ਦੇ ਹੱਕ ਵਿਚ ਸਨ, ਅਜਿਹੇ ਵਿਚਾਰਾਂ ਵਾਲਿਆਂ ਨੂੰ ਰਾਸ਼ਟਰੀ ਪੱਧਰ ਦੇ 32 ਆਗੂਆਂ ਨੇ ਨਵੀਂ ਲਾਈਨ ਦਿੱਤੀ ਸੀ। ਬੂਝਾ ਸਿੰਘ ਤੇ ਸਾਥੀਆਂ ਨੂੰ ਜਦੋਂ ਗ੍ਰਿਫਤਾਰ ਕੀਤਾ ਗਿਆ ਸੀ, ਉਦੋਂ 32 ਮੈਂਬਰਾਂ ਵਾਲੀ ਲਾਈਨ ਆ ਚੁੱਕੀ ਸੀ। ਇਸ ਲਾਈਨ ਦੇ ਆਉਣ ਨਾਲ ਨਵੀਂ ਪਾਰਟੀ (ਗਰੁੱਪ) ਬਣਨ ਦੀ ਸੰਭਾਵਨਾ ਬਣ ਗਈ ਸੀ। ਜੇਲ੍ਹਾਂ ਚੋਂ ਰਿਹਾਅ ਹੁੰਦਿਆਂ ਹੀ ਸਰਗਰਮੀਆਂ ਤੇਜ਼ ਹੋ ਗਈਆਂ ਸਨ। ਸ੍ਰੀ ਡਾਂਗੇ ਦੇ ਖਤਾਂ ਨੂੰ ਅਧਾਰ ਬਣਾ ਕੇ 7-11 ਜੁਲਾਈ 1964 ਨੂੰ ਤਨਾਲੀ (ਆਂਧਰਾ ਪ੍ਰਦੇਸ਼) ਵਿਖੇ ਸੀ. ਪੀ. ਆਈ. (ਐਮ.) ਦਾ ਗਠਨ ਕਰ ਦਿੱਤਾ ਗਿਆ ਸੀ। ਪੰਜਾਬ ਦੀ ਸੂਬਾ ਕਮੇਟੀ ਪਿੰਡ ਅੱਟਾ (ਜਲੰਧਰ) ਵਿਖੇ ਬਣੀ ਸੀ।

ਪੰਜਾਬ ਵਿਚ ਵੱਖਰੀ ਪਾਰਟੀ ਬਣਾਉਣ ਲਈ ਜ਼ੋਰ ਲਾਉਣਾ ਪੈਣਾ ਸੀ। ਹਰਕਿਸ਼ਨ ਸਿੰਘ ਸੁਰਜੀਤ ਹੁਰਾਂ ਨੂੰ ਪਤਾ ਸੀ ਕਿ ਬੂਝਾ ਸਿੰਘ ਵਰਗੇ ਬੰਦੇ ਹੀ ਖੜੋਤ ਦੀ ਹਾਲਤ ਨੂੰ ਹਲੂਣਾ ਦੇ ਕੇ ਪਾਰਟੀ 'ਚ ਜਾਨ ਪਾ ਸਕਦੇ ਹਨ। ਉਂਝ ਇਹ ਉਨ੍ਹਾਂ ਨੂੰ ਲੈਣਾ ਵੀ ਨਹੀਂ ਚਾਹੁੰਦੇ ਸਨ। ਪਰ ਉਨ੍ਹਾਂ ਨੂੰ ਲੈਣਾ ਇਨ੍ਹਾਂ ਦੀ ਮਜ਼ਬੂਰੀ ਸੀ ਅਤੇ ਸਿਆਸੀ ਦਾਅਪੇਚ ਸੀ। ਇੱਕ ਤਾਂ ਬੂਝਾ ਸਿੰਘ ਕੋਲ ਜਥੇਬੰਦ ਕਰਨ ਦੀ ਸਮਰੱਥਾ ਵੱਧ ਸੀ। ਜਿਸ ਕੰਮ ਵੱਲ ਤੁਰਦਾ ਸੀ, ਸਭ ਕੁੱਝ ਦਾਅ 'ਤੇ ਲਾ ਕੇ ਸਿਰੇ ਲਾ ਕੇ ਦਮ ਲੈਂਦਾ ਸੀ। ਦੂਜਾ ਪੰਜਾਬ ਦੇ ਲੋਕਾਂ ਵਿਚ ਕਿਰਤੀਆਂ ਦੀਆਂ ਜੜ੍ਹਾਂ ਸਨ। ਉਹ

ਲੋਕਾਂ ਦੇ ਨਾਇਕ ਸਨ। ਕਿਰਤੀ ਦੀ ਬਹੁ ਗਿਣਤੀ ਸੀ. ਪੀ. ਆਈ. ਵਿਚ ਰਹਿ ਗਈ ਸੀ। ਤੇਜਾ ਸਿੰਘ ਸੁਤੰਤਰ ਵਰਗੇ ਨੇਤਾ ਵੀ ਪਾਰਟੀ ਨੇ 'ਐਡਜਸਟ' ਕਰ ਲਏ ਸਨ। ਪੰਜਾਬ ਵਿਚ ਸੁਤੰਤਰ ਦਾ ਵੱਡਾ ਧੜਾ ਸੀ। ਉਸ ਧੜੇ ਦੇ ਸਮਾਨਾਂਤਰ ਆਗੂਆਂ ਨੂੰ ਬੂਝਾ ਸਿੰਘ, ਗੰਧਰਵ ਸੇਨ ਅਤੇ ਹੋਰ ਕਿਰਤੀਆਂ ਦੀ ਲੋੜ ਸੀ। ਇਹ ਸੁਤੰਤਰ ਧੜੇ ਦੇ ਮੁਕਾਬਲੇ 'ਤੇ ਖੜ੍ਹ ਸਕਦੇ ਸਨ। ਲੋਕਾਂ ਨੂੰ ਨਾਲ ਤੋਰ ਸਕਦੇ ਸਨ। ਇਹ ਉਸ ਸਮੇਂ ਦੀਆਂ ਲੋਕ ਸਖ਼ਸੀਅਤਾਂ ਸਨ। ਇਨ੍ਹਾਂ ਵਿਚ ਪਾਰਟੀ ਖੜ੍ਹੀ ਕਰਨ ਦੀ ਸਮਰੱਥਾ ਸੀ।

ਪਾਰਟੀ ਦੀ ਵੰਡ ਹੋਣ ਨਾਲ ਨਵੀਆਂ ਸਫ਼ਬੰਦੀਆਂ ਹੋ ਗਈਆਂ ਸਨ। ਪਾਰਟੀ ਦਾ ਸਾਰਾ ਢਾਂਚਾ ਵੰਡਿਆ ਗਿਆ ਸੀ। ਦੇਸ਼ ਭਰ ਵਿਚ ਦੋ ਧਿਰਾਂ ਦੀ ਸਫ਼ਬੰਦੀ ਹੋਈ ਸੀ। ਪਾਰਟੀ ਵੰਡ ਨਾਲ ਕਿਰਤੀ ਵੀ ਵੰਡੇ ਗਏ ਸਨ। ਤੇਜਾ ਸਿੰਘ ਸੁਤੰਤਰ ਦੇ ਹਮਾਇਤੀ ਸੀ. ਪੀ. ਆਈ. ਵਿਚ ਰਹਿ ਗਏ ਸਨ। ਬੂਝਾ ਸਿੰਘ, ਕਰਮ ਸਿੰਘ ਚੀਮਾ, ਗੁਰਚਰਨ ਸਿੰਘ ਰੰਧਾਵਾ, ਰਜਿੰਦਰ ਸਰੀਂਹ, ਡਾ. ਭਾਗ ਸਿੰਘ, ਭਗਤ ਸਿੰਘ ਬਿਲਗਾ ਅਤੇ ਗੰਧਰਵ ਸੇਨ ਆਦਿ ਕਿਰਤੀ ਸੀ. ਪੀ. ਆਈ. (ਐਮ) ਵਿਚ ਚਲੇ ਗਏ ਸਨ। ਬੂਝਾ ਸਿੰਘ, ਭਗਤ ਸਿੰਘ ਬਿਲਗਾ ਅਤੇ ਗੰਧਰਵ ਸੇਨ ਨੂੰ ਜ਼ਿਲ੍ਹਾ ਜਲੰਧਰ ਕਮੇਟੀ ਵਿਚ ਲੈ ਲਿਆ ਸੀ। ਇਨ੍ਹਾਂ ਕਮਿਊਨਿਸਟਾਂ ਨੇ ਪੂਰੀ ਤਨਦੇਹੀ ਨਾਲ ਕੰਮ ਕੀਤਾ। ਪਾਰਟੀ ਦੀ ਬੁਨਿਆਦ ਰੱਖੀ। ਪਾਰਟੀ ਲਈ ਸਮਰਪਿਤ ਹੋ ਗਏ।

ਬੂਝਾ ਸਿੰਘ ਅਤੇ ਸਾਥੀਆਂ ਨੇ ਜਲੰਧਰ ਜ਼ਿਲ੍ਹੇ ਵਿਚ ਪਾਰਟੀ ਨੂੰ ਜਥੇਬੰਦ ਕਰਨ 'ਤੇ ਪੂਰੀ ਮਿਹਨਤ ਕੀਤੀ। ਸੀ. ਪੀ. ਆਈ. ਦੀਆਂ ਨੀਤੀਆਂ, ਮਾਰਕਸਵਾਦ ਅਤੇ ਨਵੀਂ ਪਾਰਟੀ ਦੇ ਪ੍ਰੋਗਰਾਮ ਬਾਰੇ ਸਿੱਖਿਅਤ ਕਰਦੇ। ਪਾਰਟੀ ਨੇ ਸਾਰੇ ਪੰਜਾਬ ਵਿਚ ਪਾਰਟੀ ਕਾਡਰ ਦੀ ਸਕੂਲਿੰਗ ਕਰਵਾਈ। ਇਨ੍ਹਾਂ ਹਰ ਥਾਂ ਰਾਜ ਪ੍ਰਬੰਧ ਨੂੰ ਕਿਵੇਂ ਇਨਕਲਾਬੀ ਤਰੀਕਿਆਂ ਰਾਹੀਂ ਬਦਲਿਆ ਜਾ ਸਕਦਾ ਹੈ, ਬਾਰੇ ਸਕੂਲਿੰਗ ਕੀਤੀ। ਪਾਰਟੀ ਅਤੇ ਜਨਤਕ ਜਥੇਬੰਦੀਆਂ ਦੀਆਂ ਇਕਾਈਆਂ ਦਾ ਜ਼ਿਲ੍ਹੇ ਅੰਦਰ ਜਾਲ ਵਿਛਾਇਆ। ਪਾਰਟੀ ਲਈ ਫੰਡ ਇਕੱਠਾ ਕੀਤਾ। ਪ੍ਰਭਾਵਸ਼ਾਲੀ ਬੁਲਾਰਾ ਹੋਣ ਕਾਰਨ ਸੀ. ਪੀ. ਆਈ. ਦੇ ਕਾਡਰ ਅਤੇ ਆਮ ਲੋਕਾਂ ਨੂੰ ਨਵੀਂ ਬਣੀ ਪਾਰਟੀ ਨਾਲ ਜੋੜਨ ਵਿਚ ਸਫ਼ਲ ਹੋਇਆ।

ਸੀ. ਪੀ. ਆਈ. (ਐਮ.) ਦਾ ਕੇਂਦਰੀ ਕਮੇਟੀ ਦਾ ਪਰਚਾ 'ਪੀਪਲਜ਼ ਡੈਮੋਕਰੈਸੀ' ਕੱਢਿਆ ਗਿਆ ਸੀ। ਪੰਜਾਬ ਸੂਬਾ ਕਮੇਟੀ ਨੇ ਇਸੇ ਦਾ ਪੰਜਾਬੀਕਰਨ ਕਰਕੇ 'ਲੋਕ ਜਮਹੂਰੀਅਤ' ਅਖ਼ਬਾਰ ਕੱਢਿਆ ਸੀ। 1963 ਵਿਚ ਕੱਢੇ ਇਸ ਹਫ਼ਤਾਵਾਰੀ ਅਖ਼ਬਾਰ ਦੇ ਸੰਪਾਦਕ ਅਤੇ ਪ੍ਰਬੰਧਕ ਬੂਝਾ ਸਿੰਘ ਸਨ। ਜਦੋਂ ਉਹ 1958 ਵਿਚ ਇੰਗਲੈਂਡ ਗਏ ਸਨ, ਉਦੋਂ ਨਵੀਂ ਪਾਰਟੀ ਬਣਨ ਦੀਆਂ ਸੰਭਾਵਨਾਵਾਂ ਨਜ਼ਰ ਆਉਣ ਲੱਗ ਪਈਆਂ ਸਨ। ਇੰਗਲੈਂਡ ਵਾਲੇ ਸਾਥੀਆਂ ਨੇ ਇਨ੍ਹਾਂ ਨੂੰ ਇੱਕ ਟਾਈਪ ਰਾਈਟਰ ਲੈ ਕੇ ਦਿੱਤਾ ਸੀ ਅਤੇ 300 ਬੰਦਿਆਂ ਦਾ ਚੰਦਾ ਵੀ ਦਿੱਤਾ ਸੀ। ਭਾਵੇਂ ਕੌਮੀ ਪੱਧਰ 'ਤੇ 1964 ਵਿਚ ਪਾਰਟੀ ਹੋਂਦ ਵਿਚ ਆਈ ਸੀ ਪਰ ਪੰਜਾਬ ਵਿਚ ਪਹਿਲਾਂ ਹੀ ਕੰਮ ਸ਼ੁਰੂ ਹੋ ਗਿਆ ਸੀ। 'ਲੋਕ ਜਮਹੂਰੀਅਤ' ਦੀ ਜ਼ੁੰਮੇਵਾਰੀ ਬੂਝਾ ਸਿੰਘ ਸਿਰ ਪਈ ਸੀ। 'ਨਵਾਂ ਜ਼ਮਾਨਾ' ਅਖ਼ਬਾਰ ਦੇ ਸਮਾਨਾਂਤਰ ਇਸ ਅਖ਼ਬਾਰ ਨੇ ਸੋਧਵਾਦ ਦੇ ਖਿਲਾਫ਼ ਲੜਾਈ ਦਿੱਤੀ ਅਤੇ ਤਿੱਖੀ ਪੱਤਰਕਾਰੀ ਸਾਹਮਣੇ ਆਈ। ਜਲਦੀ ਹੀ ਇਸ ਅਖ਼ਬਾਰ

ਦਾ ਭੋਗ ਪਾ ਦਿੱਤਾ ਗਿਆ। ਇਸ ਦੀ ਜਗ੍ਹਾ 'ਲੋਕ ਲਹਿਰ' ਅਖ਼ਬਾਰ ਸ਼ੁਰੂ ਕੀਤਾ। ਬੂਝਾ ਸਿੰਘ ਨੂੰ 'ਲੋਕ ਲਹਿਰ' ਦੇ ਸੰਪਾਦਕੀ ਮੰਡਲ ਦੀਆਂ ਜ਼ੁੰਮੇਵਾਰੀਆਂ ਦਿੱਤੀਆਂ ਗਈਆਂ।

1965 ਵਿਚ ਭਾਰਤ-ਪਾਕਿਸਤਾਨ ਯੁੱਧ ਛਿੜ ਪਿਆ। ਬੂਝਾ ਸਿੰਘ ਦੀ ਪਾਰਟੀ ਨੇ ਇਸ ਯੁੱਧ ਨੂੰ ਨਕਾਰਿਆ। ਉਨ੍ਹਾਂ ਦਾ ਮੱਤ ਸੀ ਕਿ ਇਹ ਭਾਰਤ ਅਤੇ ਪਾਕਿਸਤਾਨ ਦੇ ਅਵਾਮ ਦੀ ਲੜਾਈ ਨਹੀਂ ਹੈ। ਸਗੋਂ ਹਾਕਮਾਂ ਦੀ ਕੁਰਸੀ ਦੀ ਉਮਰ ਲੰਬਿਆਂ ਕਰਨ ਲਈ ਹੈ। ਬੂਝਾ ਸਿੰਘ ਹੁਰੀਂ ਪਹਿਲਾਂ ਵੀ ਚੀਨ ਦੇ ਯੁੱਧ ਵੇਲੇ ਗ੍ਰਿਫ਼ਤਾਰ ਹੋਏ ਸਨ। ਸਰਕਾਰ ਨੇ ਇਸ ਯੁੱਧ ਵੇਲੇ ਵੀ ਮਾਰਚ 1965 'ਚ ਕਮਿਊਨਿਸਟਾਂ ਦੀਆਂ ਗ੍ਰਿਫ਼ਤਾਰੀਆਂ ਕਰਨੀਆਂ ਸ਼ੁਰੂ ਕੀਤੀਆਂ। ਬੂਝਾ ਸਿੰਘ ਗ੍ਰਿਫ਼ਤਾਰ ਨਾ ਹੋਏ ਸਗੋਂ ਰੂਪੋਸ਼ ਰਹਿ ਕੇ ਪਾਰਟੀ ਕੰਮ ਕਰਨ ਲੱਗੇ। ਸਰਕਾਰ ਯੁੱਧ ਦੇ ਨਾਂ ਤੇ ਲੋਕਾਂ ਦਾ ਧਿਆਨ ਕੌਮੀ ਜਨੂੰਨ ਵੱਲ ਭਟਕਾਈ ਰੱਖਣਾ ਚਾਹੁੰਦੀ ਸੀ। ਪਰ ਬੂਝਾ ਸਿੰਘ ਦੀ ਪਾਰਟੀ ਗਰੀਬੀ, ਬੇਰੁਜ਼ਗਾਰੀ, ਭੁੱਖਮਰੀ ਅਤੇ ਸਮਾਜ ਦੇ ਅਸਾਵੇਂਪਣ 'ਤੇ ਧਿਆਨ ਕੇਂਦਰਤ ਕਰਵਾਉਣਾ ਚਾਹੁੰਦੀ ਸੀ। ਪੁਲੀਸ ਛਾਪਿਆਂ ਅਤੇ ਪ੍ਰੇਸ਼ਾਨੀਆਂ ਦੇ ਬਾਵਜੂਦ ਬੂਝਾ ਸਿੰਘ ਹੁਰੀਂ ਆਪਣੇ ਕਾਰਜ ਵਿਚ ਡਟੇ ਰਹੇ।

ਪਾਰਟੀ ਵੱਲੋਂ ਸ਼ਹਿਰੀ ਆਜ਼ਾਦੀਆਂ ਦਾ ਘੋਲ ਅਰੰਭ ਹੋਇਆ ਤਾਂ ਬੂਝਾ ਸਿੰਘ ਨੇ ਇਸ ਘੋਲ ਨੂੰ ਕਾਮਯਾਬ ਕਰਨ ਲਈ ਪੂਰੀ ਤਾਕਤ ਲਾਈ। ਪਾਰਟੀ ਦੀ ਨੀਤੀ ਮੁਤਾਬਕ 1966 ਵਿਚ ਪੰਜਾਬੀ ਸੂਬੇ ਦੀ ਹਮਾਇਤ ਕੀਤੀ ਅਤੇ ਚੱਲੇ ਘੋਲ ਵਿਚ ਹਿੱਸਾ ਲਿਆ। ਪਾਰਟੀ ਦੇ ਹਰ ਕੰਮ 'ਤੇ ਫੁੱਲ ਚੜ੍ਹਾਏ। 1967 ਦੀ ਅਸੈਂਬਲੀ ਚੋਣ ਆ ਗਈ। ਸੀ. ਪੀ. ਆਈ. ਤੇ ਸੀ. ਪੀ. ਆਈ. (ਐਮ.) ਦਾ ਇਸ ਗੱਲ 'ਤੇ ਚੋਣ ਸਮਝੌਤਾ ਸਿਰੇ ਚੜ੍ਹਿਆ ਕਿ ਇੱਕ ਦੂਜੇ ਦੇ ਵਿਰੁੱਧ ਉਮੀਦਵਾਰ ਖੜ੍ਹੇ ਨਹੀਂ ਕਰਨਗੇ ਅਤੇ ਖੜ੍ਹੇ ਉਮੀਦਵਾਰ ਨੂੰ 'ਆਪਣਾ' ਸਮਝ ਕੇ ਮਦਦ ਕਰਨਗੇ। ਨੂਰਮਹਿਲ ਦੀ ਸੀਟ ਸੀ. ਪੀ. ਆਈ. ਦੇ ਹਿੱਸੇ ਆਈ ਜਿੱਥੋਂ ਤੇਜਾ ਸਿੰਘ ਸੁਤੰਤਰ ਉਮੀਦਵਾਰ ਸਨ। ਬੜਾ ਪਿੰਡ ਵਾਲੀ ਸੀਟ ਸੀ. ਪੀ. ਆਈ. (ਐਮ.) ਨੇ ਮੱਲ ਲਈ। ਹਰਕਿਸ਼ਨ ਸਿੰਘ ਸੁਰਜੀਤ ਨੂੰ ਚੋਣ ਦੇ ਅਖਾੜੇ ਵਿਚ ਛੱਡਿਆ ਗਿਆ। ਗੰਧਰਵ ਸੇਨ ਦੀ ਨੂਰਮਹਿਲ ਅਤੇ ਬੂਝਾ ਸਿੰਘ ਦੀ ਬੜਾ ਪਿੰਡ ਵਿਧਾਨ ਸਭਾ ਹਲਕਿਆਂ ਵਿਚ ਡਿਊਟੀਆਂ ਲੱਗੀਆਂ। ਇਹ ਦੋਨੋਂ ਵੋਟ ਸਿਆਸਤ ਦੇ ਵਿਰੋਧੀ ਸਨ। ਇਨ੍ਹਾਂ ਦਾ ਸੀ. ਪੀ. ਆਈ. ਨਾਲ ਰਿਸ਼ਤਾ ਕੁੜੱਤਣ ਭਰਿਆ ਸੀ। ਹਰਕਿਸ਼ਨ ਸਿੰਘ ਸੁਰਜੀਤ ਨਾਲ ਵੀ ਸਬੰਧ ਸੁਖਾਵੇਂ ਨਹੀਂ ਸਨ। ਇਨ੍ਹਾਂ ਗੱਲਾਂ ਦੇ ਬਾਵਜੂਦ ਵੀ ਇਹ ਡਿਊਟੀ ਦਿੰਦੇ ਰਹੇ। ਪੂਰੀ ਤਨਦੇਹੀ ਨਾਲ ਡਿਊਟੀ ਕੀਤੀ। ਵੋਟ ਪ੍ਰਣਾਲੀ ਵਿਚ ਵਿਸ਼ਵਾਸ ਨਾ ਹੋਣ ਦੇ ਬਾਵਜੂਦ ਵੋਟਾਂ ਪੁਆਈਆਂ ਕਿਉਂਕਿ ਇਹ ਪਾਰਟੀ ਨਾਲ ਸਨ। ਚੋਣ ਦਾ ਨਤੀਜਾ ਕੀ ਸੀ ? ਲਹਿਰ ਮਜ਼ਬੂਤ ਕਰਨ ਦੇ ਹੱਕ ਵਿਚ ਸਨ। ਇਹ ਵਿਅਕਤੀਗਤ ਪੂਜਾ ਦੇ ਵਿਰੁੱਧ ਸਨ। ਹੋਰ ਆਗੂਆਂ ਦੇ ਸਿਰ ਜਾਂ ਸੋਚ ਵਿਚ ਜੱਦੋ ਜਹਿਦ ਨਹੀਂ ਹੁੰਦੀ ਸੀ ਸਗੋਂ ਜਾਤੀ ਵਿਰੋਧ ਭਾਰੂ ਰਹਿੰਦੇ ਸਨ। ਮਹੰਤਾਂ ਵਰਗੇ ਆਗੂ ਹੁੰਦੇ ਸਨ।

1964 ਤੋਂ 1967 ਤੱਕ ਦਾ ਸਮਾਂ ਸੀ. ਪੀ. ਆਈ. (ਐਮ.) ਦੀਆਂ ਨੀਤੀਆਂ ਦੇ ਹੋਰ ਪ੍ਰਤੱਖ ਹੋਣ ਦਾ ਸਮਾਂ ਸੀ। ਇਸ ਸਮੇਂ ਵਿਚ ਵੀ ਬੂਝਾ ਸਿੰਘ ਜਿਹੇ ਕਮਿਊਨਿਸਟਾਂ ਦੇ ਪੱਲੇ ਨਿਰਾਸ਼ਾ ਹੀ ਪਈ। ਇਨ੍ਹਾਂ ਨੇ ਸੀ. ਪੀ. ਆਈ. ਤੋਂ ਸਿਧਾਂਤਕ,

ਰਾਜਨੀਤਕ ਅਤੇ ਦਾਅ-ਪੇਚਕ ਲਾਈਨ ਦੇ ਵਖਰੇਵੇਂ ਕਾਰਨ ਅੱਡ ਹੋ ਕੇ ਸੀ. ਪੀ. ਆਈ. (ਐਮ.) ਬਣਾਈ ਸੀ। ਬੂਝਾ ਸਿੰਘ ਹੁਰਾਂ ਨੂੰ ਲੱਗਿਆ ਕਿ ਸੀ. ਪੀ. ਆਈ. ਤੋਂ ਅੱਡ ਹੋਈ ਲੀਡਰਸ਼ਿਪ ਵੀ ਪਹਿਲੇ ਵਾਲੇ ਅਮਲ ਵਿਚੋਂ ਗੁਜ਼ਰ ਰਹੀ ਹੈ। 1964 ਵਿਚ ਇੱਕ ਅਸਪਸ਼ਟ ਜਿਹਾ ਪ੍ਰੋਗਰਾਮ ਬਣਾਇਆ ਸੀ। ਲੀਡਰਸ਼ਿਪ ਉਸ ਤੋਂ ਵੀ ਟਾਲਾ ਵੱਟ ਕੇ ਬੈਠ ਗਈ ਸੀ। ਦੋ-ਤਿੰਨ ਸਾਲਾਂ ਵਿਚ ਹੀ ਇਹ ਗੱਲ ਨਿੱਖਰ ਕੇ ਸਾਹਮਣੇ ਆ ਗਈ ਸੀ ਕਿ ਸੀ. ਪੀ. ਆਈ. (ਐਮ.) ਦੀ ਲੀਡਰਸ਼ਿਪ ਦੇ ਵਖਰੇਵੇਂ ਦੇ ਕਾਰਨ ਰਾਜਨੀਤਕ ਘੱਟ ਅਤੇ ਜੱਥੇਬੰਦਕ ਜ਼ਿਆਦਾ ਸਨ। ਇਨਕਲਾਬੀ ਕਾਡਰ ਉਸ ਦੀ ਸੋਧਵਾਦੀ, ਮੌਕਾਪ੍ਰਸਤ ਵਿਚਾਰਧਾਰਕ ਸਿਆਸੀ ਲਾਈਨ ਅਤੇ ਗੈਰ-ਕਮਿਊਨਿਸਟ ਪ੍ਰੈਕਟਿਸ ਕਾਰਨ ਪਿੱਟ ਸਿਆਪਾ ਕਰਨ ਲੱਗਾ ਪਰ ਉਨ੍ਹਾਂ ਦੀ ਕੋਈ ਸੁਣਨ ਵਾਲਾ ਨਹੀਂ ਸੀ। 1967 ਵਿਚ ਗੰਧਰਵ ਸੇਨ ਅਤੇ ਬੂਝਾ ਸਿੰਘ ਨੇ ਸੀ. ਪੀ. ਆਈ. (ਐਮ.) ਦੇ ਸਭ ਅਹੁਦਿਆਂ ਅਤੇ ਮੈਂਬਰਸ਼ਿਪ ਤੋਂ ਅਸਤੀਫ਼ਾ ਦੇ ਦਿੱਤਾ। ਉਦੋਂ ਬੂਝਾ ਸਿੰਘ ਜਲੰਧਰ ਜ਼ਿਲ੍ਹੇ ਦੇ ਕਮੇਟੀ ਮੈਂਬਰ ਅਤੇ 'ਲੋਕ ਲਹਿਰ' ਅਖਬਾਰ ਦੇ ਪ੍ਰਬੰਧਕੀ ਮੰਡਲ ਵਿਚ ਸਨ।

ਬੂਝਾ ਸਿੰਘ ਨੂੰ ਚੱਕ ਮਾਈਦਾਸ ਦੇ ਪਿੰਡ ਵਾਸੀਆਂ ਨੇ 1963 ਵਿਚ ਸਰਪੰਚ ਚੁਣ ਲਿਆ ਸੀ। ਉਹ 1963 ਤੋਂ 1968 ਤੱਕ ਪਿੰਡ ਦੇ ਸਰਪੰਚ ਰਹੇ। ਇਹ ਦੌਰ ਹੀ ਨਵੀਂ ਪਾਰਟੀ ਖੜ੍ਹੀ ਕਰਨ ਅਤੇ ਉਸ ਦੀਆਂ ਸਰਗਰਮੀਆਂ ਤੇਜ਼ ਕਰਨ ਦਾ ਸੀ। ਬੂਝਾ ਸਿੰਘ ਨੇ ਲੋਹੜੇ ਦੀ ਨਿਹਚਾ ਨਾਲ ਗ਼ਦਰ ਪਾਰਟੀ, ਕਿਰਤੀ ਪਾਰਟੀ ਅਤੇ ਲਾਲ ਕਮਿਊਨਿਸਟ ਪਾਰਟੀ ਵਿਚ ਕੰਮ ਕੀਤਾ ਸੀ। ਸੀ. ਪੀ. ਆਈ. (ਐਮ.) ਵਿਚ ਉਹ ਲੰਬਾ ਸਮਾਂ ਕੰਮ ਨਾ ਕਰ ਸਕੇ। ਉਹ ਲੀਡਰਸ਼ਿਪ ਚਲਾਕੀਆਂ ਨੂੰ ਬਹੁਤ ਛੇਤੀ ਤਾੜ ਗਏ ਸਨ। ਦੂਸਰੇ ਪਾਸੇ ਉਹ ਇਨ੍ਹਾਂ ਸਾਲਾਂ ਵਿਚ ਪਿੰਡ ਦੇ ਲੋਕਾਂ ਨਾਲ ਇਨਸਾਫ਼ ਨਹੀਂ ਸੀ ਕਰ ਸਕੇ। ਸਰਪੰਚੀ ਲਈ ਪੂਰਾ ਸਮਾਂ ਨਹੀਂ ਸੀ ਦੇ ਸਕੇ। ਉਨ੍ਹਾਂ ਪਾਰਟੀ ਨੂੰ ਅਸਤੀਫ਼ਾ ਦੇਣ ਉਪਰੰਤ ਆਪਣੀ ਇਹ ਡਿਊਟੀ ਸੰਭਾਲ ਲਈ। ਉਦੋਂ ਪਿੰਡ ਵਿਚ ਜ਼ਿਆਦਾ ਕੇਸ ਲੜਾਈ ਝਗੜੇ ਦੇ ਹੁੰਦੇ ਸਨ। ਬੂਝਾ ਸਿੰਘ ਨੇ ਲੋਕਾਂ ਨੂੰ ਸਮਝਾਉਣਾ।

"ਇਹ ਬੁਨਿਆਦੀ ਝਗੜੇ ਨਹੀਂ ਹਨ। ਜੇ ਲੜਨਾ ਹੈ ਤਾਂ ਇਨ੍ਹਾਂ ਝਗੜਿਆਂ ਦੀ ਜੜ੍ਹ ਸਟੇਟ ਨਾਲ ਲੜੋ।"

# ਬਸੰਤ ਦੀ ਗਰਜ

ਬੰਗਾਲ ਵਿਚ ਸਿਲੀਗੁੜੀ ਦੀਆਂ ਪਹਾੜੀਆਂ 'ਬਸੰਤ ਦੀ ਗਰਜ' ਨਾਲ ਗੂੰਜ ਰਹੀਆਂ ਸਨ। ਪੰਜਾਬ ਵਿਚ ਵੀ ਸੋਧਵਾਦ ਨਾਲੋਂ ਸਿਧਾਂਤਕ-ਸਿਆਸੀ ਨਿਖੇੜੇ ਦੀ ਸੂਹੀ ਅਮਿੱਟ ਲਕੀਰ ਖਿੱਚੀ ਜਾ ਰਹੀ ਸੀ। ਖਰੇ ਕਮਿਊਨਿਸਟ ਇਨਕਲਾਬੀਆਂ ਨੇ ਪਾਰਲੀਮਾਨੀ ਰਾਹ ਨੂੰ ਰੱਦ ਕਰਕੇ ਮਾਓ ਵਿਚਾਰਧਾਰਾ ਦੇ ਆਧਾਰ 'ਤੇ ਲਮਕਵੇਂ ਲੋਕ ਯੁੱਧ ਦਾ ਝੰਡਾ ਚੁੱਕ ਲਿਆ ਸੀ। ਦਾਰਜੀਲਿੰਗ (ਬੰਗਾਲ) ਵਿਚ ਕਿਰਤੀ ਲੋਕਾਂ ਦੀ ਦਸ਼ਾ ਬਹੁਤ ਮਾੜੀ ਸੀ। ਮਾਰਕਸੀ ਪਾਰਟੀ ਨੇ ਚੋਣਾਂ ਵਿਚ ਬਹੁਤ ਸਾਰੇ ਵਾਅਦੇ ਲੋਕਾਂ ਨਾਲ ਕੀਤੇ ਸਨ। ਉਹ ਵਾਅਦੇ ਸੱਤਾ ਵਿਚ ਆਉਣ ਤੋਂ ਬਾਅਦ ਪੂਰੇ ਨਾ ਕੀਤੇ। ਉਹ ਲੋਕਾਂ ਦੀਆਂ ਸਮੱਸਿਆਵਾਂ ਹੱਲ ਕਰਨ ਪ੍ਰਤੀ ਉਹ ਸੰਜੀਦਾ ਹੀ ਨਹੀਂ ਸਨ। ਦੂਜੇ ਪਾਸੇ ਦਾਰਜੀਲਿੰਗ ਜ਼ਿਲ੍ਹਾ ਕਮੇਟੀ ਦੇ ਆਗੂ ਗਰਮ ਅਤੇ ਸਰਗਰਮ ਸਨ। ਉਨ੍ਹਾਂ 'ਜ਼ਮੀਨ ਹਲ ਵਾਹਕ ਦੀ' ਦਾ ਨਾਅਰਾ ਦਿੱਤਾ ਅਤੇ ਲਹਿਰ ਲੈ ਤੁਰੇ। ਨਕਸਲਬਾੜੀ ਇਲਾਕੇ ਦੀ ਲਹਿਰ ਦੇਸ਼ ਵਿਆਪੀ ਹੋ ਨਿਬੜੀ। ਪੰਜਾਬ ਵਿਚ ਵੀ ਇਸ ਲਹਿਰ ਦਾ ਅਖਾੜਾ ਮੱਘ ਗਿਆ।

ਸਰਵ ਭਾਰਤੀ ਕਮਿਊਨਿਸਟ ਤਾਲਮੇਲ ਕਮੇਟੀ ਦੀ ਪੰਜਾਬ ਇੱਕਾਈ ਹੋਂਦ ਵਿਚ ਆ ਗਈ ਸੀ। ਜਲੰਧਰ ਜ਼ਿਲ੍ਹੇ ਦੇ ਕਾਮਰੇਡਾਂ ਨੂੰ ਕਮੇਟੀ ਨਾਲ ਜੋੜਨ ਲਈ ਮੀਟਿੰਗਾਂ ਹੋਣ ਲੱਗੀਆਂ। ਕਮੇਟੀ ਮੈਂਬਰ ਬਾਬੂ ਰਾਮ ਬੈਰਾਗੀ ਨੇ ਬੂਝਾ ਸਿੰਘ ਨਾਲ ਸੰਪਰਕ ਕਰਨ ਤੋਂ ਬਾਅਦ ਨੂਰਮਹਿਲ ਬਾਗ ਵਿਚ ਮੀਟਿੰਗ ਰੱਖ ਲਈ ਸੀ। ਬੈਰਾਗੀ ਨੇ ਬੂਝਾ ਸਿੰਘ, ਗੰਧਰਵ ਸੇਨ, ਭਗਤ ਸਿੰਘ ਬਿਲਗਾ ਅਤੇ ਸਰਬਣ ਸਿੰਘ ਚੀਮਾ ਨਾਲ ਮੀਟਿੰਗ ਕੀਤੀ। ਕਮੇਟੀ ਵਿਚ ਸ਼ਾਮਿਲ ਹੋਣ ਦਾ ਫ਼ੈਸਲਾ ਲੈ ਲਿਆ ਗਿਆ। ਇਸ ਮੀਟਿੰਗ ਦੀ ਭਿਣਕ ਹਰਕਿਸ਼ਨ ਸਿੰਘ ਸੁਰਜੀਤ ਤੱਕ ਜਾ ਪੁੱਜੀ। ਉਸਨੇ ਗੁਰਚਰਨ ਸਿੰਘ ਰੰਧਾਵਾ ਅਤੇ ਰਜਿੰਦਰ ਸਿੰਘ ਸਰੀਂਹ ਦੀ ਨੂਰਮਹਿਲ ਜਾਣ ਦੀ ਡਿਊਟੀ ਲਾਈ। ਤਾਲਮੇਲ ਕਮੇਟੀ ਵਾਲੀ ਮੀਟਿੰਗ ਦੀ ਰਿਪੋਰਟ ਕਰਨ ਲਈ ਕਿਹਾ। ਸੁਰਜੀਤ ਨੇ ਮੀਟਿੰਗ 'ਚ ਸ਼ਾਮਲ ਚਾਰਾਂ 'ਤੇ ਟਿੱਪਣੀ ਕਰਦਿਆਂ ਕਿਹਾ ਸੀ :

"ਬੂਝਾ ਸਿੰਘ ਅਤੇ ਗੰਧਰਵ ਸੇਨ 'ਤੇ ਜ਼ੋਰ ਨਾ ਲਾਇਓ। ਇਹਨਾਂ ਨੇ ਵਾਪਸ ਨਹੀਂ ਆਉਣਾ। ਇਨਕਲਾਬ ਕਰਕੇ ਈ ਮੁੜਨਗੇ। ਭਗਤ ਸਿੰਘ ਬਿਲਗੇ ਦਾ ਫ਼ਿਕਰ ਨਾ ਕਰਿਓ। ਉਹਨੇ ਕਿਤੇ ਨਹੀਂ ਜਾਣਾ। ਸਰਬਣ ਸਿੰਘ ਚੀਮਾ ਨੂੰ ਮਨਾ ਲਿਉ। ਉਹਨੂੰ ਐਮ. ਐਲ. ਏ. ਦੀ ਟਿਕਟ ਦਾ ਲਾਲਚ ਦਿਓ।"

ਹਰਕਿਸ਼ਨ ਸਿੰਘ ਸੁਰਜੀਤ ਬਹੁਤ ਘਾਗ ਤੇ ਦੂਰਦਰਸ਼ੀ ਸੀ। ਉਹਦੀ ਭਵਿੱਖਬਾਣੀ ਸੱਚ ਸਾਬਤ ਹੋਈ। ਬੂਝਾ ਸਿੰਘ ਅਤੇ ਗੰਧਰਵ ਸੇਨ ਤਾਲਮੇਲ ਕਮੇਟੀ ਪੰਜਾਬ ਨਾਲ ਜੁੜ ਗਏ। ਨਕਸਲਬਾੜੀ ਅੰਦੋਲਨ ਦਾ ਇਨਕਲਾਬੀ ਉਭਾਰ ਸੀ। ਪੰਜਾਬ ਦੇ ਸੂਝਵਾਨ ਕਮਿਊਨਿਸਟਾਂ ਅਤੇ ਆਮ ਨੌਜਵਾਨਾਂ ਨੂੰ ਕਮੇਟੀ ਨਾਲ ਜੋੜ ਕੇ ਸਰਗਰਮੀ ਕਰਨ ਲੱਗੇ। ਦੋਨੋਂ ਸੂਬਾ ਕਮੇਟੀ ਮੈਂਬਰ ਚੁਣੇ ਗਏ ਸਨ। ਗੰਧਰਵ ਸੇਨ ਦੀ ਡਿਊਟੀ ਕਮੇਟੀ ਦੇ ਪਰਚੇ 'ਲੋਕ ਯੁੱਧ' ਨੂੰ ਛਾਪਣ ਅਤੇ ਵੰਡਣ ਲਈ ਲੱਗੀ। ਬੂਝਾ ਸਿੰਘ ਦੀ ਡਿਊਟੀ ਤਾਲਮੇਲ ਕਮੇਟੀ ਨੂੰ ਜਥੇਬੰਦ ਕਰਨ ਦੀ ਲੱਗੀ। ਸ਼ੁਰੂਆਤ ਵਿਚ ਜਲੰਧਰ

ਜ਼ਿਲ੍ਹੇ ਦੀ ਕਮੇਟੀ ਦਾ ਢਾਂਚਾ ਕਮਜ਼ੋਰ ਸੀ। ਸਭ ਤੋਂ ਪਹਿਲਾ ਕੰਮ ਨਵੀਂ ਭਰਤੀ ਕਰਨ ਅਤੇ ਕਮੇਟੀ ਨੂੰ ਮਜ਼ਬੂਤ ਕਰਨਾ ਮਿਥਿਆ। ਉਨ੍ਹਾਂ ਨੇ ਗੰਧਰਵ ਸੇਨ, ਹਰਦਿਆਲ ਸਿੰਘ ਪੂਨੀ, ਮਹਿੰਗਾ ਸਿੰਘ ਪੀ. ਟੀ., ਬੀਬੀ ਤੇਜਵੰਤੀ ਧੀਰ, ਮਹਿੰਗਾ ਸਿੰਘ ਕਾਲੀ ਰਾਏ ਖਾਨਖਾਨਾ ਅਤੇ ਦਰਸ਼ਨ ਦੁਸਾਂਝ ਆਦਿ ਜ਼ਿਲ੍ਹਾ ਕਮੇਟੀ ਆਗੂਆਂ ਨੂੰ ਨਾਲ ਲੈ ਕੇ ਕਮੇਟੀ ਨੂੰ ਮਜ਼ਬੂਤ ਕਰਨ ਲਈ ਨੱਠ ਭੱਜ ਕਰਨੀ ਸ਼ੁਰੂ ਕੀਤੀ।

ਉਕਤ ਮੈਂਬਰਾਂ ਦੀ ਟੀਮ ਪਿੰਡ-ਪਿੰਡ ਜਾਂਦੀ। ਸੀ. ਪੀ. ਆਈ., ਸੀ. ਪੀ. ਐਮ. ਦੇ ਸਰਗਰਮ ਵਿਅਕਤੀਆਂ ਅਤੇ ਆਮ ਨੌਜਵਾਨਾਂ ਨੂੰ ਮਿਲਦੀ। ਉਨ੍ਹਾਂ ਨੂੰ ਨਕਸਲਬਾੜੀ ਦੀ ਤਹਿਰੀਕ ਤੋਂ ਜਾਣੂ ਕਰਵਾਉਂਦੇ। ਕਮਿਊਨਿਸਟਾਂ ਨੂੰ ਤੋੜਨ ਦੇ ਯਤਨ ਕਰਦੇ। ਉਹ ਨਵੇਂ ਸਿਖਾਂਦਰੂਆਂ ਨੂੰ ਮਾਰਕਸਵਾਦ, ਲੈਨਿਨਵਾਦ ਅਤੇ ਮਾਓ ਵਿਚਾਰਧਾਰਾ ਦਾ ਸਿਧਾਂਤ ਪੜ੍ਹਾਉਂਦੇ। ਕਾਮਰੇਡ ਚਾਰੂ ਮਜੂਮਦਾਰ ਨੇ 1975 ਤੱਕ ਭਾਰਤੀ ਇਨਕਲਾਬ ਦੇ ਜੇਤੂ ਹੋਣ ਦੀ ਭਵਿੱਖਬਾਣੀ ਕੀਤੀ ਸੀ। ਇਸ ਭਵਿੱਖਬਾਣੀ ਨੇ ਭਾਰਤੀ ਕਮਿਊਨਿਸਟਾਂ ਨੂੰ ਹਿੰਮਤ ਦਿੱਤੀ ਸੀ ਅਤੇ ਮੰਜ਼ਲ ਦਾ ਸਮਾਂ ਤੈਅ ਕੀਤਾ ਸੀ। ਬੂਝਾ ਸਿੰਘ ਹੁਰਾਂ ਨੇ ਇਸ ਭਵਿੱਖਬਾਣੀ ਰਾਹੀਂ ਨੌਜਵਾਨਾਂ ਵਿਚ ਜੋਸ਼ ਭਰਿਆ ਸੀ। ਉਨ੍ਹਾਂ ਦੇ ਸੁਪਨਿਆਂ ਦਾ ਦੇਸ਼ ਉਸਾਰਨ ਦੀ ਮੁਹਿੰਮ ਤੇਜ਼ ਕਰ ਦਿੱਤੀ ਸੀ।

ਬੂਝਾ ਸਿੰਘ ਨਕਸਲਬਾੜੀ ਦਾ ਉਭਾਰ ਪੰਜਾਬ ਵਿਚ ਲਿਆਉਣ ਲਈ ਜਦੋਂ ਘਰੋਂ ਤੁਰਿਆ ਤਾਂ ਉਹਦੇ ਭਰਾ ਯੁਗੇਸ਼ਰ ਸਿੰਘ ਨੇ ਉਹਨੂੰ ਰੋਕਿਆ-

"ਵੱਡੇ ਭਾਈ, ਹੁਣ ਤੂੰ ਬੁੱਢਾ ਹੋ ਗਿਐਂ। ਗੁਪਤਵਾਸ ਦੀਆਂ ਕਠਿਨਾਈਆਂ ਕਿਵੇਂ ਝੱਲੇਂਗਾ ?"

"ਇਨਕਲਾਬੀ ਕਦੇ ਬੁੱਢੇ ਨਹੀਂ ਹੁੰਦੇ। ਮੈਂ ਇਸ ਉਮਰ ਵਿਚ ਵੀ ਮੌਕੇ ਦੀ ਜਾਬਰ ਸਰਕਾਰ ਨਾਲ ਟੱਕਰ ਲੈ ਸਕਦਾਂ।"

ਉਹਨੇ ਆਪਣਾ ਦ੍ਰਿੜ ਨਿਹਚਾ ਦੁਹਰਾਇਆ ਸੀ। ਉਹਨੇ ਘਰ ਛੱਡ ਦਿੱਤਾ ਸੀ। ਸਾਇਕਲ 'ਤੇ ਲੰਮੀਆਂ ਵਾਟਾਂ ਦਾ ਰਾਹੀ ਹੋ ਗਿਆ ਸੀ। ਸੈਂਕੜੇ ਹੀ ਨੌਜਵਾਨ ਉਸਦੀ ਅਗਵਾਈ ਹੇਠ ਲੋਕਾਂ ਦੀ ਖਾਤਰ ਕੁਰਬਾਨੀਆਂ ਕਰਨ ਲਈ ਤਿਆਰ ਹੋ ਗਏ ਸਨ। ਬੂਝਾ ਸਿੰਘ ਨੌਜਵਾਨਾਂ ਲਈ ਉਦਾਹਰਣ ਸਨ। ਸਾਰੀ ਜ਼ਿੰਦਗੀ ਅੰਗਰੇਜ਼ੀ ਸਾਮਰਾਜੀਆਂ ਅਤੇ ਦੇਸੀ ਹਾਕਮਾਂ ਦੇ ਵਿਰੁੱਧ ਸੰਘਰਸ਼ਾਂ 'ਚ ਅਤੇ ਜੋਖਮ ਝੱਲ ਕੇ ਕੱਟੀ ਸੀ। ਬਿਰਧ ਅਵਸਥਾ ਵਿਚ ਵੀ ਉਹ ਦੁਸ਼ਮਣ ਨਾਲ ਲੋਹਾ ਲੈਣ ਲਈ ਤਿਆਰ ਸਨ। ਕਮੇਟੀ ਨੇ ਉਨ੍ਹਾਂ ਦੀ ਇਸ ਦਿੱਖ ਨੂੰ ਨੌਜਵਾਨਾਂ ਵਿਚ ਸੁੱਟਿਆ। ਜਿਹੜੇ ਨੌਜਵਾਨ ਉਨ੍ਹਾਂ ਦੇ ਨੇੜੇ ਆਏ ਉਨ੍ਹਾਂ ਦੇ ਸੰਘਰਸ਼ਮਈ ਜੀਵਨ, ਆਪਾ ਵਾਰੂ ਸੋਚ, ਕੰਮਕਾਰ ਕਰਨ ਦੇ ਢੰਗ, ਕੁਰਬਾਨੀ ਅਤੇ ਜਜ਼ਬੇ ਤੋਂ ਕਾਇਲ ਹੋਏ ਬਿਨਾ ਨਾ ਰਹੇ। ਪਾਰਟੀ ਲਈ ਮਿਹਨਤ ਕਰਨਾ, ਵਿਚਾਰਧਾਰਾ ਖ਼ਾਤਰ ਸਭ ਕੁੱਝ ਦਾਅ 'ਤੇ ਲਾ ਦੇਣਾ, ਸਾਦਾ ਜੀਵਨ, ਵਿਚਾਰਧਾਰਕ ਰਿਸ਼ਤਿਆਂ ਨੂੰ ਪਹਿਲ ਦੇਣੀ, ਪਾਰਟੀ ਕਾਰਕੁੰਨਾਂ ਦੀ ਮਦਦ ਕਰਨੀ, ਡਾਵਾਂਡੋਲ ਨਾ ਹੋਣਾ, ਦਿਖਾਵਾ ਨਾ ਕਰਨਾ, ਗੰਭੀਰ ਰਹਿਣਾ, ਨਿਸ਼ਾਨੇ ਦੀ ਪ੍ਰਾਪਤੀ ਲਈ ਆਪਾ ਦਾਅ 'ਤੇ ਲਾ ਦੇਣਾ ਅਦਿ ਗੁਣ ਨੌਜਵਾਨਾਂ ਨੂੰ ਦਿੱਤੇ।

ਉਨ੍ਹਾਂ ਦਾ ਤਰਕ ਸੀ ਕਿ ਪੁਲੀਸ ਗ੍ਰਿਫ਼ਤਾਰੀ ਤੋਂ ਬਚਣਾ ਚਾਹੀਦਾ ਹੈ। ਇਸ ਨਾਲ ਲਹਿਰ ਦਾ ਨੁਕਸਾਨ ਹੁੰਦਾ ਹੈ। ਲਹਿਰ ਕਮਜ਼ੋਰ ਪੈਂਦੀ ਹੈ। ਸਿਹਤ ਦਾ ਨੁਕਸਾਨ ਹੁੰਦਾ ਹੈ। ਲਹਿਰ ਨੂੰ ਕਈ ਤਰ੍ਹਾਂ ਦੇ ਨੁਕਸਾਨਾਂ ਦਾ ਸਾਹਮਣਾ ਕਰਨਾ ਪੈ ਜਾਂਦਾ ਹੈ।

ਗ੍ਰਿਫ਼ਤਾਰ ਹੋਣ ਦੀ ਹਾਲਤ ਵਿਚ ਉਹ ਬਚਾਅ ਦੇ ਢੰਗ ਦੱਸਦੇ। ਉਨ੍ਹਾਂ ਸਮਝਾਉਂਦੇ–

"ਜੇ ਪੁਲਿਸ ਤਸ਼ੱਦਦ ਕਰਨ ਤੋਂ ਨਾ ਰੁਕੇ ਤਾਂ ਆਪਣਾ ਸਿਰ ਆਪ ਹੀ ਜ਼ਮੀਨ ਨਾਲ ਪਟਕਣਾ ਸ਼ੁਰੂ ਕਰ ਦੇਣਾ ਚਾਹੀਦਾ ਹੈ।"

ਬੂਝਾ ਸਿੰਘ ਇੱਕ ਮਾਹਿਰ ਅਧਿਆਪਕ ਵਜੋਂ ਜਾਣੇ ਜਾਂਦੇ ਸਨ। ਕਮੇਟੀ ਨੇ ਉਨ੍ਹਾਂ ਦੇ ਇਸ ਗੁਣ ਦਾ ਵੀ ਫ਼ਾਇਦਾ ਲਿਆ। ਪੰਜਾਬ ਭਰ ਵਿਚ ਉਨ੍ਹਾਂ ਤੋਂ ਪਾਰਟੀ ਕਾਰਕੁੰਨਾਂ ਨੂੰ ਸਿੱਖਿਅਤ ਕਰਵਾਇਆ। ਉਹ ਸ਼ੁਰੂਆਤ ਵਿਚ ਨਕਸਲਵਾੜੀ ਲਹਿਰ ਦੇ ਫੁੱਟਣ ਦੇ ਕਾਰਨ, ਲਹਿਰ ਦੀ ਮਹੱਤਤਾ, ਲਹਿਰ ਦੀ ਲੋੜ ਕਿਉਂ, ਬੰਗਾਲ ਦੀ ਸਾਂਝੇ ਮੋਰਚੇ ਦੀ ਸਰਕਾਰ ਦਾ ਕਿਰਦਾਰ, ਸੋਧਵਾਦੀ ਲੀਡਰਸ਼ਿਪ ਦੀ ਲੋਕਾਂ ਨਾਲ ਗ਼ਦਾਰੀ, ਪੰਜਾਬ ਅੰਦਰ ਕਮਿਊਨਿਸਟ ਕਿਵੇਂ ਜਥੇਬੰਦ ਹੋ ਕੇ ਜਮਾਤੀ ਘੋਲ ਨੂੰ ਅੱਗੇ ਵਧਾ ਸਕਦੇ ਹਨ, ਵਿਰੋਧ ਵਿਕਾਸੀ ਅਤੇ ਇਤਿਹਾਸਕ ਪਦਾਰਥਵਾਦ, ਮਨੁੱਖੀ ਸਮਾਜ ਅਤੇ ਉਸਦੇ ਵਿਕਾਸ 'ਤੇ ਚਾਨਣਾ ਪਾਉਂਦੇ। ਮਾਰਕਸਵਾਦ ਵਰਗਾ ਸਾਇੰਸ ਦਾ ਸਿਧਾਂਤ ਨੌਜਵਾਨਾਂ ਨੂੰ ਸਾਦੇ ਸ਼ਬਦਾਂ ਵਿਚ ਸਮਝਾ ਦਿੰਦੇ। ਨੌਜਵਾਨ ਕੀਲੇ ਜਾਂਦੇ ਸਨ।

ਕਮਿਊਨਿਸਟ ਇਨਕਲਾਬੀ ਤਾਲਮੇਲ ਕਮੇਟੀ ਪੰਜਾਬ ਦੀ ਮੀਟਿੰਗ ਪਿੰਡ ਅੱਚਰਵਾਲ (ਲੁਧਿਆਣਾ) ਵਿਖੇ ਹੋਈ ਸੀ। ਇਸ ਕਾਰਵਾਈ ਨੂੰ ਸਰਕਾਰ ਨੇ 'ਬਗਾਵਤ ਰਾਹੀਂ ਸਰਕਾਰ ਉਲਟਾਉਣ ਦੀ ਯੋਜਨਾ' ਦਾ ਨਾਂ ਦੇ ਕੇ, ਅੱਚਰਵਾਲ ਸਾਜ਼ਿਸ ਕੇਸ ਰਜਿਸਟਰਡ ਕੀਤਾ ਸੀ। ਇਸ ਸਾਜ਼ਿਸ਼ ਕੇਸ ਵਿਚ ਜਿਨ੍ਹਾਂ 19 ਕਾਮਰੇਡਾਂ ਦੇ ਵਾਰੰਟ ਜਾਰੀ ਕੀਤੇ ਸਨ, ਉਨ੍ਹਾਂ ਵਿਚ ਬੂਝਾ ਸਿੰਘ ਪ੍ਰਮੁੱਖ ਸੀ। ਉਸਨੂੰ ਭਗੌੜਾ ਕਰਾਰ ਦੇ ਦਿੱਤਾ ਸੀ। ਕਮਿਊਨਿਸਟ ਇਨਕਲਾਬੀ ਤਾਲਮੇਲ ਕਮੇਟੀ ਪੰਜਾਬ ਦੇ ਬਣਨ ਤੋਂ ਬਾਅਦ ਇਸ ਮੀਟਿੰਗ ਵਿਚ ਹੇਠ ਲਿਖੇ ਫ਼ੈਸਲੇ ਲਏ ਸਨ :–

* ਵਿਦਿਆਰਥੀ ਮੰਗਾਂ ਲਈ ਪੰਜਾਬ ਸਟੂਡੈਂਟਸ ਯੂਨੀਅਨ ਰਾਹੀਂ ਘੋਲ ਸ਼ੁਰੂ ਕਰਨੇ।

* ਜ਼ਮੀਨੀ ਘੋਲ ਨੂੰ ਲੈ ਕੇ ਦੋ ਖਿੱਤੇ (ੳ) ਭੀਖੀ ਸਮਾਓਂ (ਮਾਨਸਾ) (ਅ) ਕਿਲਾ ਹਕੀਮਾਂ (ਸੰਗਰੂਰ) ਦੀ ਜ਼ਮੀਨ ਤੇ ਬੇਜ਼ਮੀਨੇ ਕਿਸਾਨਾਂ ਅਤੇ ਮਜ਼ਦੂਰਾਂ ਦਾ ਕਬਜ਼ਾ ਕਰਾਉਣਾ, ਤੀਜੀ ਖਿੱਤੇ ਹਾਜੀਪੁਰ (ਹੁਸ਼ਿਆਰਪੁਰ) ਦੇ ਮੁਜਾਰਿਆਂ ਨੂੰ ਜੱਥੇਬੰਦ ਕਰਕੇ ਮਾਲਕੀ ਦੇ ਹੱਕ ਲੈਣ ਲਈ ਸੰਘਰਸ਼ ਕਰਨਾ ਅਤੇ ਚੌਥੀ ਖਿੱਤੇ ਬਿਰਲਾ ਸੀਡ ਫਾਰਮ (ਰੋਪੜ) ਦੇ ਮਜ਼ਦੂਰਾਂ ਨੂੰ ਜਥੇਬੰਦ ਕਰਕੇ ਹਜ਼ਾਰਾਂ ਏਕੜ ਜ਼ਮੀਨ 'ਤੇ ਕਬਜ਼ਾ ਆਦਿ ਨੂੰ ਲੈ ਕੇ ਸਰਗਰਮੀ ਸ਼ੁਰੂ ਕੀਤੀ।

ਸਤੰਬਰ 1968 ਵਿਚ ਛਪਾਰ ਦੇ ਮੇਲੇ 'ਤੇ ਕਮੇਟੀ ਵੱਲੋਂ ਖੁੱਲ੍ਹੀ ਕਾਨਫਰੰਸ ਕੀਤੀ ਗਈ, ਬੂਝਾ ਸਿੰਘ ਦੀ ਜੋਸ਼ੀਲੀ ਤਕਰੀਰ ਸੁਣ ਕੇ ਨੌਜਵਾਨ ਸਿਰਾਂ 'ਤੇ ਕੱਫ਼ਨ ਬੰਨ੍ਹ ਕੇ ਇਨਕਲਾਬ ਲਈ ਤੁਰ ਪਏ ਸਨ।

ਜ਼ਮੀਨ ਉੱਤੇ ਮੁਜਾਰਿਆਂ ਅਤੇ ਖੇਤ ਮਜ਼ਦੂਰਾਂ ਦੇ ਕਬਜ਼ੇ ਕਰਾਉਣ ਦੇ ਅਮਲ ਦੀ ਪਹਿਲਕਦਮੀ ਸਮਾਓਂ ਤੋਂ ਕੀਤੀ ਗਈ। 8 ਦਸੰਬਰ 1968 ਨੂੰ ਸਮਾਓਂ ਅਤੇ 18 ਜੂਨ 1969 ਨੂੰ ਕਿਲ੍ਹਾ ਹਕੀਮਾਂ ਦੀ ਜ਼ਮੀਨ 'ਤੇ ਕਬਜ਼ੇ ਕੀਤੇ ਗਏ। ਜ਼ਮੀਨ 'ਤੇ ਕਬਜ਼ਾ ਕਰਨ ਤੋਂ ਪਹਿਲਾਂ ਇਨ੍ਹਾਂ ਦੋਵਾਂ ਥਾਵਾਂ 'ਤੇ ਤਿਆਰੀ ਕੀਤੀ ਗਈ। ਭੀਖੀ–ਸਮਾਓਂ ਅਤੇ ਕਿਲਾ ਹਕੀਮਾਂ ਨਾਲ ਲਗਦੇ ਪਿੰਡਾਂ ਵਿਚ ਹਾਕਮ ਸਿੰਘ ਸਮਾਓਂ ਅਤੇ ਹੋਰਨਾਂ

ਆਗੂਆਂ ਦੀ ਅਗਵਾਈ ਹੇਠ ਜਨਤਕ ਇੱਕੱਠ ਹੋਏ। ਗੁਪਤ ਮੀਟਿੰਗਾਂ ਵਿਚ ਬੂਝਾ ਸਿੰਘ ਸਿਖਲਾਈ ਦਿੰਦੇ। ਇਹ ਟਰੇਨਿੰਗ ਦੋ ਦਿਨ ਅਤੇ ਇੱਕ ਰਾਤ ਦੀ ਜਾਂ ਘੱਟੋ ਘੱਟ ਦਿਨ-ਰਾਤ ਦੀ ਹੁੰਦੀ। ਬੂਝਾ ਸਿੰਘ ਸਾਰੀ ਮੀਟਿੰਗ 'ਜ਼ਮੀਨ ਹਲ ਵਾਹਕ ਦੀ' ਦੇ ਨਾਅਰੇ ਦੁਆਲੇ ਕੇਂਦਰਤ ਰੱਖਦੇ। ਉਹ ਗੁਰੀਲਾ ਢੰਗ ਨਾਲ ਸੱਤਾ 'ਤੇ ਕਬਜ਼ਾ ਕਰਨ ਲਈ ਲੋਕ ਫ਼ੌਜ ਉਸਾਰਨ ਅਤੇ ਸਥਾਨਕ ਪੱਧਰ ਉੱਤੇ ਬੇ-ਜ਼ਮੀਨੇ ਕਿਸਾਨਾਂ, ਮਜ਼ਦੂਰਾਂ ਅਤੇ ਮੁਜਾਰਿਆਂ ਦੀਆਂ ਇਨਕਲਾਬੀ ਕਮੇਟੀਆਂ ਬਣਾਉਣ ਅਤੇ ਅੰਤ ਵਿਚ ਸ਼ਹਿਰਾਂ ਨੂੰ ਘੇਰਦੇ ਹੋਏ ਭਾਰਤੀ ਨਵ-ਜਮਹੂਰੀ ਇਨਕਲਾਬ ਨੂੰ ਨੇਪਰੇ ਚਾੜ੍ਹਨ ਦੀਆਂ ਰਣਨੀਤੀਆਂ ਦੱਸਦੇ। ਇਸ ਪ੍ਰਕਿਰਿਆ ਦੀ ਅਗਵਾਈ ਕਰਨ ਵਾਲੀ ਇੱਕ ਮਜ਼ਬੂਤ ਕਮਿਊਨਿਸਟ ਪਾਰਟੀ ਦੀ ਉਸਾਰੀ ਕਰਨ 'ਤੇ ਜ਼ੋਰ ਦਿੰਦੇ। ਇਨ੍ਹਾਂ ਵਿਸ਼ਿਆ ਦੀ ਵਿਆਖਿਆ ਕਰਨ ਵਿਚ ਉਨ੍ਹਾਂ ਦੀ ਵਿਸ਼ੇਸ਼ ਮੁਹਾਰਤ ਸੀ। ਉਹ ਦੱਸਦੇ ਕਿ ਨਕਸਲਬਾੜੀਆਂ ਨੇ ਜ਼ਮੀਨੀ ਮਸਲੇ ਨੂੰ ਮੁੱਖ ਮਸਲੇ ਵਜੋਂ ਕਿਉਂ ਲਿਆ ਹੈ। ਕਬਜ਼ੇ ਦੇ ਸਬੰਧ ਵਿਚ ਪਾਰਟੀ ਦੀ ਲਾਈਨ ਬਾਰੇ ਅਤੇ ਜ਼ਮੀਨ ਲਹਿਰ ਦਾ ਕੇਂਦਰੀ ਨਾਅਰਾ ਕਿਉਂ ਹੈ ? ਬਾਰੇ ਦੱਸਦੇ। ਉਹ ਕਹਿੰਦੇ-ਜ਼ਮੀਨ ਲੋਕਾਂ ਦੀ ਹੈ। ਲੋਕਾਂ ਨੇ ਕਬਜ਼ਾ ਕਿਵੇਂ ਕਰਨਾ ਹੈ ? ਕਬਜ਼ਾ ਕਰਨ ਦੇ ਰਾਹ ਵਿਚ ਆਉਣ ਵਾਲੇ ਜਾਗੀਰਦਾਰਾਂ ਦੇ ਗੁੰਡਾ ਗ੍ਰੋਹ ਨਾਲ ਕਿਵੇਂ ਸਿੱਝਣਾ ਹੈ ? ਉਨ੍ਹਾਂ ਨੇ ਕਿਲਾ ਹਕੀਮਾਂ, ਬਾਲੀਆਂ, ਕੁੰਭੜਵਾਲ, ਸੁਲਤਾਨਪੁਰ, ਰੰਗੀਆਂ ਅਤੇ ਭੈਣੀ ਆਦਿ ਪਿੰਡਾਂ ਵਿਚ ਯਾਦਗਾਰੀ ਸਿਖਲਾਈ ਕੈਂਪ ਲਾਏ। ਬਾਕੀ ਪਿੰਡਾਂ ਵਿਚ ਇੱਕ ਜਾਂ ਦੋ ਦਿਨ ਲਈ ਹੀ ਲਾਏ।

ਉਹ ਕੈਂਪ ਤੋਂ ਬਾਅਦ ਜ਼ਮੀਨੀ ਸੰਘਰਸ਼ ਦੀ ਤਿਆਰੀ ਲਈ ਵੱਖ-ਵੱਖ ਡਿਊਟੀਆਂ ਲਾਉਂਦੇ। ਹਾਕਮ ਸਿੰਘ ਸਮਾਉਂ ਤੇ ਹੋਰ ਆਗੂਆਂ ਦਾ ਅਹਿਮ ਯੋਗਦਾਨ ਰਿਹਾ। ਸੈਂਕੜੇ ਲੋਕਾਂ ਨੇ ਲਾਲ ਝੰਡੇ ਲੈ ਕੇ ਢੋਲ ਵਜਾਉਂਦੇ ਹੋਏ ਕਬਜ਼ੇ ਕੀਤੇ। ਇਹ ਕਬਜ਼ੇ ਬੂਝਾ ਸਿੰਘ ਅਤੇ ਸੂਬੇ ਦੀ ਲੀਡਰਸ਼ਿਪ ਦੀ ਨਿਗਰਾਨੀ ਹੇਠ ਹੋਏ। ਬੂਝਾ ਸਿੰਘ ਅਤੇ ਗੰਧਰਵ ਸੇਨ ਕੋਲ ਪੈਪਸੂ ਮੁਜਾਰਾ ਘੋਲ ਦਾ ਤਜਰਬਾ ਸੀ। ਪਾਰਟੀ ਨੇ ਉਸੇ ਤਜਰਬੇ ਨੂੰ ਮੁੱਖ ਰੱਖਦਿਆਂ ਮਾਲਵੇ ਦੇ ਇਸ ਖਿੱਤੇ ਵਿਚ ਬੂਝਾ ਸਿੰਘ ਦੀ ਡਿਊਟੀ ਲਾਈ ਸੀ। ਇਸ਼ਤਿਹਾਰ ਛਪਾਉਣ ਅਤੇ ਅੱਚਰਵਾਲ ਸਾਜ਼ਿਸ਼ ਕੇਸ ਤੋਂ ਬਾਅਦ ਤੀਜਾ ਕੇਸ ਨਕਸਲੀਆਂ ਉੱਤੇ ਜ਼ਮੀਨੀ ਕਬਜ਼ੇ ਦਾ ਹੋਇਆ ਸੀ। ਕਿਲਾ ਹਕੀਮਾਂ ਦੇ ਜਾਗੀਰਦਾਰ ਜਨਰਲ ਬਲਵੰਤ ਸਿੰਘ ਦਾ ਪਾਰਟੀ ਵੱਲੋਂ ਕਤਲ ਕੀਤੇ ਜਾਣ ਪਿੱਛੋਂ ਬੂਝਾ ਸਿੰਘ ਸਮੇਤ ਸਮੁੱਚੀ ਲੀਡਰਸ਼ਿਪ ਦੀ ਫੜੋਫੜੀ ਲਈ ਪੁਲੀਸ ਦੀ ਨੱਠ ਭੱਜ ਵੱਧ ਗਈ ਸੀ। ਉਸ ਦੇ ਸਿਰ ਦਾ ਮੁੱਲ ਰੱਖ ਦਿੱਤਾ ਗਿਆ ਸੀ।

ਬੂਝਾ ਸਿੰਘ ਹੁਰਾਂ ਦਾ ਲੰਬਾ ਸਮਾਂ (1934 ਤੋਂ) ਰੂਪੋਸ਼ ਰਹਿ ਕੇ ਕੰਮ ਕਰਨ ਦਾ ਤਜ਼ਰਬਾ ਸੀ। ਉਹ ਭੇਸ ਬਦਲਣ ਵਿਚ ਮਾਹਿਰ ਗਿਣੇ ਜਾਂਦੇ ਸਨ। ਉਨ੍ਹਾਂ ਨੇ ਆਪਣੇ ਆਪ ਨੂੰ ਤਾਂ ਸੁਰੱਖਿਅਤ ਕੀਤਾ ਹੀ, ਸਗੋਂ ਨਾਲ ਦੇ ਕਾਮਰੇਡਾਂ ਨੂੰ ਵੀ ਢੰਗ ਤਰੀਕੇ ਦੱਸੇ। ਉਨ੍ਹਾਂ ਦਿਨਾਂ ਵਿਚ ਕੈਨੇਡਾ, ਅਮਰੀਕਾ, ਇੰਗਲੈਂਡ ਅਤੇ ਵਿਦੇਸ਼ਾਂ ਵਿਚ ਵੱਸਦੇ ਕਮਿਊਨਿਸਟਾਂ ਵਿਚ ਗ਼ਦਰੀਆਂ ਵਾਲੀ ਰੂਹ ਆ ਗਈ ਸੀ। ਉਨ੍ਹਾਂ ਵਿਚੋਂ ਕਈ ਇਨਕਲਾਬ ਕਰਨ ਲਈ ਪੰਜਾਬ ਆ ਗਏ ਸਨ। ਬੂਝਾ ਸਿੰਘ ਨੇ ਉਨ੍ਹਾਂ ਨੂੰ ਸਮਝਾਇਆ ਸੀ।

"ਨਕਸਲਬਾੜੀ ਦੀ ਲਹਿਰ ਗੁਪਤ ਹੈ। ਤੁਹਾਡੇ ਲਈ ਇੱਕਦਮ, ਗੁਪਤ ਹੋਣਾ

ਔਖਾ ਹੈ। ਤੁਸੀਂ ਜਲਦੀ ਪਛਾਣੇ ਜਾਂਦੇ ਹੋ। ਆਪ ਵੀ ਫੜ ਹੋਵੋਗੇ ਤੇ ਸਾਨੂੰ ਵੀ ਫ਼ੜਾਓਗੇ। ਇੱਥੇ ਵਾਲੇ ਲੋਕਾਂ ਤੋਂ ਤੁਸੀਂ ਲੰਬੇ ਸਮੇਂ ਤੋਂ ਟੁੱਟੇ ਹੋਏ ਹੋ। ਉਹ ਜਲਦੀ ਕੀਤੇ ਤੁਹਾਡੇ 'ਤੇ ਵਿਸ਼ਵਾਸ ਨਹੀਂ ਕਰਨਗੇ। ਇੱਥੋਂ ਦੀਆਂ ਖ਼ੁਫ਼ੀਆਂ ਏਜੰਸੀਆਂ ਤੁਹਾਡਾ ਜਲਦੀ ਪਿੱਛਾ ਕਰ ਲੈਣਗੀਆਂ। ਨੁਕਸਾਨ ਵੱਧ ਹੋਏਗਾ। ਤੁਸੀਂ ਉਥੇ ਸਾਮਰਾਜ ਖਿਲਾਫ਼ ਸਰਗਰਮ ਹੋਵੋ। ਲਹਿਰ ਦੀ ਮਦਦ ਕਰੋ। ਤੁਸੀਂ ਬਾਹਰ ਲਹਿਰ ਦੀ ਸਿਆਸੀ ਮੱਦਦ ਕਰੋ। ਪੁਲੀਸ ਵਧੀਕੀਆਂ, ਝੂਠੇ ਪੁਲੀਸ ਮੁਕਾਬਲਿਆਂ ਅਤੇ ਰਾਜ ਸੱਤਾ ਦੇ ਖਿਲਾਫ਼ ਮੁਜ਼ਾਹਰੇ ਕਰੋ। ਪ੍ਰੈੱਸ ਵਿਚ ਨਕਸਲਬਾੜੀ ਦਾ ਅੰਦੋਲਨ ਲੈ ਕੇ ਜਾਓ।"

ਕੁੱਝ ਕੁ ਨੂੰ ਛੱਡ ਕੇ ਬਾਕੀ ਵਾਪਸ ਚਲੇ ਗਏ ਸਨ। ਇਹ ਪਾਰਟੀ ਬਣਾਉਣ ਵੱਲ ਤੁਰ ਪਏ ਸਨ। ਮਾਰਚ 1968 ਤੋਂ ਬਣੀਆਂ ਤਾਲਮੇਲ ਕਮੇਟੀਆਂ ਨੂੰ ਫਰਵਰੀ 1969 ਵਿਚ ਤਹਿਸੀਲਾਂ, ਜ਼ਿਲ੍ਹਿਆਂ ਅਤੇ ਸੂਬਿਆਂ ਦੀਆਂ ਕਮੇਟੀਆਂ ਨੂੰ ਜਥੇਬੰਦਕ ਕਮੇਟੀਆਂ ਦਾ ਦਰਜਾ ਦੇ ਦਿੱਤਾ ਸੀ। ਇਸ ਤਰ੍ਹਾਂ 22 ਅਪ੍ਰੈਲ 1969 ਨੂੰ ਸੀ. ਪੀ. ਆਈ. (ਐਮ. ਐਲ.) ਨੂੰ ਹੋਂਦ ਵਿਚ ਲੈ ਆਂਦਾ ਸੀ। ਬੂਝਾ ਸਿੰਘ ਇਸ ਦੇ ਸੂਬਾ ਕਮੇਟੀ ਮੈਂਬਰ ਸਨ। ਜ਼ਿਲ੍ਹਾ ਜਲੰਧਰ-ਕਪੂਰਥਲਾ ਦੇ ਪ੍ਰਬੰਧਕ ਸਨ। ਪਾਰਟੀ ਬਣਦੇ ਸਾਰ ਹੀ ਦੁਸ਼ਮਣ ਦੇ ਸਫ਼ਾਏ ਵਾਲੀ ਵਿਅਕਤੀਗਤ ਕਤਲਾਂ ਦੀ ਸੇਧ ਆ ਗਈ। ਕੁੱਝ ਸਮਾਂ ਇਸ ਸੇਧ ਨੂੰ ਲਾਗੂ ਕਰਨ ਲਈ ਸਰਗਰਮ ਰਹੇ। ਇਸ ਲਾਈਨ ਨਾਲ ਲਹਿਰ ਦਾ ਨੁਕਸਾਨ ਹੋਣ ਲੱਗਾ। ਬੂਝਾ ਸਿੰਘ ਅਤੇ ਗੰਧਰਵ ਸੇਨ ਨੇ ਇਸ ਅੱਤ ਖੱਬੀ* ਸੇਧ ਨੂੰ ਰੱਦ ਕਰ ਦਿੱਤਾ।

ਉਹ –

1. ਵਿਅਕਤੀਗਤ ਕਤਲਾਂ ਦੀ ਸੇਧ ਦੇ ਵਿਰੁੱਧ ਸਨ।

2. ਜਨਤਕ ਲਹਿਰ ਦੇ ਹੱਕ ਵਿਚ ਸਨ। ਜ਼ਮੀਨੀ ਕਬਜ਼ਿਆਂ ਅਤੇ ਮਜ਼ਦੂਰਾਂ ਦੇ ਘੋਲਾਂ ਰਾਹੀਂ ਲੋਕ ਲਹਿਰ ਦਾ ਉਭਾਰ ਲਿਆਉਣਾ ਚਾਹੁੰਦੇ ਸਨ। ਉਨ੍ਹਾਂ ਅਨੁਸਾਰ ਜਿੰਨਾ ਚਿਰ ਲੋਕਾਂ ਦੀ ਜਥੇਬੰਦੀ ਨਹੀਂ ਉਸਰਦੀ, ਇਨਕਲਾਬ ਨਹੀਂ ਹੋ ਸਕਦਾ। ਉਹ ਜਨਤਕ ਘੋਲਾਂ ਨੂੰ ਰਾਜਨੀਤਕ ਘੋਲ ਬਣਾਉਣ ਦੇ ਹੱਕ ਵਿਚ ਸਨ।

3. ਚੀਨ ਦੇ ਚੇਅਰਮੈਨ ਕਾਮਰੇਡ ਮਾਓ ਨੂੰ ਭਾਰਤ ਦੀ ਕਮਿਊਨਿਸਟ ਇਨਕਲਾਬੀਆਂ ਦਾ ਚੇਅਰਮੈਨ ਮੰਨਣ ਤੋਂ ਇਨਕਾਰੀ ਸਨ। ਉਨ੍ਹਾਂ ਮੁਤਾਬਕ ਜਿੰਨਾ ਚਿਰ ਕੌਮੀ ਹੱਦਾਂ ਮੌਜੂਦ ਹਨ, ਲੋਕ ਲਹਿਰ ਨਾਲ ਨਹੀਂ ਤੁਰਨਗੇ।

4. ਲੋਕ ਲਹਿਰ ਨਾਲੋਂ ਹੋਰ ਕਿਸੇ ਲਹਿਰ ਨੂੰ ਵਧੀਆ ਨਹੀਂ ਮੰਨਦੇ ਸਨ। ਉਹ ਸ਼ੁਰੂਆਤ ਵਿਚ ਹਥਿਆਰਾਂ ਨੂੰ ਆਪਣੀ ਰੱਖਿਆ ਦੇ ਤੌਰ 'ਤੇ ਵਰਤਣ ਦੇ ਹੱਕ ਵਿਚ ਸਨ। ਆਖ਼ਰੀ ਪੜਾਅ 'ਤੇ ਪਹੁੰਚ ਕੇ ਹੀ ਉਹ ਹਥਿਆਰਬੰਦ ਇਨਕਲਾਬ ਦੇ ਹੱਕ ਵਿਚ ਸਨ। ਅੱਤ ਖੱਬੀ ਲਾਈਨ ਮਾਰਕਸਵਾਦ-ਲੈਨਿਨਵਾਦ ਦੇ ਮੂਲ ਸਿਧਾਂਤਾਂ ਨਾਲ ਮੇਲ ਨਹੀਂ ਖਾਂਦੀ। ਇਸ ਨਾਲ ਲਹਿਰ ਦਾ ਨੁਕਸਾਨ ਹੁੰਦਾ ਹੈ। ਪਾਰਟੀ ਨੂੰ ਨਾ ਸਹਿਣਯੋਗ ਮਾਰ ਪੈਂਦੀ ਹੈ। ਆਰਥਿਕ ਜੱਦੋਜਹਿਦ ਲੋਕਾਂ ਦੀ ਜ਼ਿੰਦਗੀ ਦਾ ਹਿੱਸਾ ਹੈ। ਉਨ੍ਹਾਂ ਘੋਲਾਂ ਰਾਹੀਂ ਲੋਕਾਂ ਨੂੰ ਨਾਲ ਲੈਣਾ ਚਾਹੀਦਾ ਹੈ। ਲੋਕਾਂ ਦੀ ਵੱਡੀ ਸ਼ਕਤੀ ਹਥਿਆਰਬੰਦ ਘੋਲ ਕਰ ਸਕਦੀ ਹੈ।

5. ਬੰਗਾਲ ਵਿਚ ਲਾਲ ਫ਼ੌਜ ਨਹੀਂ ਹੈ ਸਗੋਂ ਹਥਿਆਰਬੰਦ ਟੁਕੜੀਆਂ ਦਾ ਇੱਕ ਛੋਟਾ ਜਿਹਾ ਉਭਾਰ ਹੈ।

ਪਰ ਉਹ ਦੌਰ ਵਿਅਕਤੀਗਤ ਕਤਲਾਂ ਅਤੇ ਸ਼ਹਾਦਤਾਂ ਦਾ ਸੀ। ਲਹਿਰ ਨੇ ਇਸ ਪਾਸੇ ਮੋੜ ਕੱਟ ਲਿਆ ਸੀ। ਇਨ੍ਹਾਂ ਬਜ਼ੁਰਗਾਂ ਨੇ ਲਹਿਰ ਨੂੰ ਮੋੜਾ ਦੇਣ ਦੀ ਕੋਸ਼ਿਸ਼ ਕੀਤੀ। ਪਰ ਕੁਰਬਾਨੀਆਂ ਦੇ ਯੁੱਗ ਵਿਚ ਇਨ੍ਹਾਂ ਦੀ ਕਿਸੇ ਨਾ ਸੁਣੀ। ਇਸ ਤਰ੍ਹਾਂ ਪਾਰਟੀ ਲਾਈਨ ਨਾਲ ਵਿਰੋਧ ਹੋਣ ਦੇ ਬਾਵਜੂਦ ਉਹਨਾਂ ਇਸ ਨੂੰ ਲਾਗੂ ਕੀਤਾ। ਇਸ ਪਿੱਛੋਂ ਝੂਠੇ ਪੁਲੀਸ ਮੁਕਾਬਲਿਆਂ ਦਾ ਦੌਰ ਸ਼ੁਰੂ ਹੋਇਆ। ਕਾਮਰੇਡਾਂ ਨੇ ਸਰਕਾਰੀ ਦਹਿਸ਼ਤ ਦੇ ਮੁਕਾਬਲੇ ਲਾਲ ਦਹਿਸ਼ਤ ਕਾਇਮ ਕਰਨ ਦੀ ਕੋਸ਼ਿਸ਼ ਕੀਤੀ।

ਦੋਨਾਂ ਧਿਰਾਂ ਵੱਲੋਂ ਟਕਰਾਅ ਤਿੱਖਾ ਹੋ ਗਿਆ ਸੀ। ਬੂਝਾ ਸਿੰਘ ਨੂੰ ਫ਼ੜਨ ਲਈ ਪੁਲੀਸ ਹਰ ਤਰ੍ਹਾਂ ਦੀ ਕੋਸ਼ਿਸ਼ ਕਰ ਰਹੀ ਸੀ। ਪੁਲੀਸ ਦੇ ਸੂਹੀਆਂ ਨੇ ਜਾਲ ਵਿਛਾਇਆ ਹੋਇਆ ਸੀ। ਬੂਝਾ ਸਿੰਘ ਦੀ ਭਾਲ ਵਿਚ ਘਰ ਦੇ ਮੈਂਬਰਾਂ ਅਤੇ ਰਿਸ਼ਤੇਦਾਰਾਂ 'ਤੇ ਜਬਰ ਢਾਹੁਣਾ ਸ਼ੁਰੂ ਕਰ ਦਿੱਤਾ। ਪੁਲੀਸ ਦੇ 10-12 ਟਰੱਕ ਭਰ ਕੇ ਆਉਂਦੇ। ਸਾਰੇ ਪਿੰਡ ਦੀ ਤਲਾਸ਼ੀ ਲੈਂਦੇ। ਪਰਿਵਾਰ ਦੇ ਮੈਂਬਰਾਂ ਨੂੰ ਜ਼ਲੀਲ ਕਰਦੇ। ਗ੍ਰਿਫ਼ਤਾਰ ਕਰਕੇ ਲੈ ਜਾਂਦੇ। ਵੱਖ-ਵੱਖ ਥਾਣਿਆਂ ਵਿਚ ਘੁੰਮਾਉਂਦੇ। ਇਸ ਦੌਰ ਵਿਚ ਭਰਾ ਯੁਗੇਸ਼ਰ ਸਿੰਘ ਨੂੰ ਪੁਲੀਸ ਦੀ ਮਾਰ ਵੱਧ ਝੱਲਣੀ ਪਈ।

ਜਦੋਂ ਪੁਲੀਸ ਮੁਖਬਰ ਲੰਬਰਦਾਰ ਅਜੀਤ ਸਿੰਘ ਪਿੰਡ ਰਹਿਪਾ ਜ਼ਿਲ੍ਹਾ ਨਵਾਂ ਸ਼ਹਿਰ ਦਾ 25-26 ਮਈ 1970 ਨੂੰ ਪਾਰਟੀ ਸੁਕੈਅਡ ਨੇ ਕਤਲ ਕਰ ਦਿੱਤਾ ਤਾਂ ਇਸ ਪਿੱਛੋਂ ਪੁਲੀਸ ਦੀ ਕਾਰਵਾਈ ਤੇਜ਼ ਹੋ ਗਈ। ਪਿੰਡ ਨੂੰ ਘੇਰਾ ਪਾ ਲਿਆ। ਤਲਾਸ਼ੀ ਲਈ ਗਈ। ਯੁਗੇਸ਼ਰ ਸਿੰਘ ਨੂੰ ਗ੍ਰਿਫ਼ਤਾਰ ਕਰਕੇ ਲੈ ਗਏ। ਅੰਤਾਂ ਦਾ ਤਸ਼ੱਦਦ ਕੀਤਾ। ਸਾਰੇ ਰਿਸ਼ਤੇਦਾਰਾਂ ਦੇ ਘਰੀਂ ਛਾਪੇ ਪਏ। ਪੁਲੀਸ ਗ੍ਰਿਫ਼ਤਾਰ ਕਰਕੇ ਲੈ ਜਾਂਦੀ। ਪੈਸੇ ਬਟੋਰ ਕੇ ਪੰਚਾਇਤਾਂ ਰਾਹੀਂ ਛੱਡ ਦਿੰਦੀ। ਸਭ ਤੋਂ ਵੱਧ ਛਾਪੇ ਜੰਡਿਆਲੋਂ ਵਿਆਹੀ ਕੁੜੀ ਨਸੀਬ ਕੌਰ ਦੇ ਘਰ ਪਏ। ਉਸ ਦੇ ਸਹੁਰਾ ਪਰਿਵਾਰ ਨੂੰ ਤਸ਼ੱਦਦ ਦਾ ਸ਼ਿਕਾਰ ਬਣਾਇਆ। ਧੰਤੀ ਦੇ ਮਾਪੇ ਪਿੰਡ ਹੱਪੋਵਾਲ (ਨੇੜੇ ਬੰਗਾ-ਨਵਾਂ ਸ਼ਹਿਰ) ਵੀ ਘੱਟ ਨਾ ਗੁਜ਼ਾਰੀ। ਧੰਤੀ ਦੇ ਭਰਾ ਠਾਕੁਰ ਸਿੰਘ, ਭਤੀਜੇ ਸੁਮਿੱਤਰ ਸਿੰਘ ਅਤੇ ਬਗੀਚਾ ਸਿੰਘ ਵੀ ਪੁਲੀਸ ਦੀ ਮਾਰ ਤੋਂ ਬਚ ਨਾ ਸਕੇ। ਇੱਕ ਹੋਰ ਭਤੀਜਾ ਹਰਭਜਨ ਸਿੰਘ ਬਾਅਦ ਵਿਚ ਲਹਿਰ ਵਿਚ ਆ ਗਿਆ ਸੀ। ਉਸਨੂੰ ਵੀ ਜੇਲ੍ਹਾਂ ਵਿਚ ਰੁਲਣਾ ਪਿਆ ਸੀ।

ਯੁਗੇਸ਼ਰ ਸਿੰਘ ਸਮੇਤ ਜਿਸ ਵੀ ਰਿਸ਼ਤੇਦਾਰ ਨੂੰ ਗ੍ਰਿਫ਼ਤਾਰ ਕੀਤਾ ਜਾਂਦਾ। ਉਸ ਕੋਲੋਂ ਬੂਝਾ ਸਿੰਘ ਦੇ ਟਿਕਾਣਿਆਂ ਦੀ ਸੂਹ ਕੱਢਦੇ। ਉਸਨੂੰ ਫ਼ੜਾਉਣ ਬਦਲੇ ਘੋਸ਼ਿਤ ਇਨਾਮ ਦੇਣ ਦੀ ਪੇਸ਼ਕਸ਼ ਕਰਦੇ। ਇਨ੍ਹਾਂ ਰਿਸ਼ਤੇਦਾਰਾਂ ਨੇ ਪੁਲੀਸ ਦਾ ਅਸਹਿ ਜਬਰ ਤਾਂ ਝੱਲ ਲਿਆ ਪਰ ਮੂੰਹੋਂ ਕੁੱਝ ਨਾ ਫੁੱਟੇ। ਕਈ-ਕਈ ਦਿਨ, ਮਹੀਨੇ ਵੱਖ-ਵੱਖ ਥਾਣਿਆਂ ਵਿਚ ਨਰਕ ਵਰਗੀ ਜ਼ਿੰਦਗੀ ਭੋਗਦੇ ਰਹੇ। ਸਾਰੀਆਂ ਰਿਸ਼ਤੇਦਾਰੀਆਂ ਵਿਚ ਪੁਲੀਸ ਨੇ ਸੂਹੀਏ ਛੱਡੇ ਹੋਏ ਸਨ। ਅਜਿਹੀ ਹਾਲਤ ਵਿਚ ਵੀ ਉਹ ਲੋਕਾਂ ਦੇ ਵਿਚ ਹੀ ਰਿਹਾ। ਇਨ੍ਹਾਂ ਦਿਨਾਂ ਵਿਚ ਪਿੰਡ ਵੀ ਗੇੜੇ ਮਾਰੇ। ਮਜ਼ਦੂਰ ਘਰਾਂ ਵਿਚ ਰਹਿਣਾ, ਪੁਲੀਸ ਦਾ ਛਾਪਾ ਪੈਣਾ। ਲੋਕਾਂ ਨੇ ਮੌਕਾ ਸੰਭਾਲ ਲੈਣਾ। ਉਸਨੂੰ ਬਾਹਰ ਕੱਢ ਦੇਣਾ। ਪੁਲੀਸ ਨੇ ਬੇਰੰਗ ਪਰਤ ਜਾਣਾ।

ਪੁਲੀਸ ਨੇ ਜ਼ਿਲ੍ਹਾ ਜਲੰਧਰ ਵਿਚ ਹਰਦਿਆਲ ਪੂਨੀ, ਸੁੱਚਾ ਸਿੰਘ, ਕਰਤਾਰ, ਇਕਬਾਲ ਖ਼ਾਨ, ਪਾਸ਼ ਅਤੇ ਸੁਰਿੰਦਰ ਮਾਲੜੀ ਗ੍ਰਿਫ਼ਤਾਰ ਕਰਦੇ ਜੇਲ੍ਹ ਭੇਜ ਦਿੱਤੇ ਸਨ। ਵਿਅਕਤੀਗਤ ਸਫ਼ਾਏ ਦੀ ਸੇਧ ਤਹਿਤ ਜ਼ਿਲ੍ਹੇ ਅੰਦਰ ਪੁਲੀਸ ਮੁਖਬਰਾਂ ਮਿਲਖੀ ਸਿੰਘ,

ਆਤਮਾ ਸਿੰਘ, ਖੁਸ਼ਹਾਲ ਸਿੰਘ, ਮਾਖਾ ਰਾਮ, ਨੰਬਰਦਾਰ ਅਜੀਤ ਸਿੰਘ, ਤਾਰਾ ਸਿੰਘ, ਪੈਪਸੂ ਇੰਡਸਟਰੀ ਦੇ ਮਾਲਕ ਰਤਨ ਸਿੰਘ, ਉਸਦੇ ਦੋਸਤ ਸਤਨਾਮ ਸਿੰਘ ਅਤੇ ਇੱਕ ਹੋਰ ਦੇ, ਪਾਰਟੀ ਗੁਰੀਲਿਆਂ ਨੇ ਕਤਲ ਕਰ ਦਿੱਤੇ ਸਨ। ਟੈਕਸਟਾਈਲ ਮਿੱਲ ਫ਼ਗਵਾੜਾ ਦੇ ਮਾਲਕ ਨੰਦ ਲਾਲ, ਜੀ. ਐਨ. ਜੀ. ਫਗਵਾੜਾ ਮਿੱਲ ਦੇ ਮਾਲਕ ਪਾਖਰ ਸਿੰਘ ਅਤੇ ਪੁਲਿਸ ਮੁਖਬਰ ਗੁਰਦੇਵ ਸਿੰਘ 'ਤੇ ਜਾਨਲੇਵਾ ਹਮਲੇ ਕੀਤੇ ਸਨ ਪਰ ਉਹ ਬਚ ਨਿਕਲੇ ਸਨ। ਅਜਿਹੀਆਂ ਘਟਨਾਵਾਂ ਦਾ ਦੌਰ ਚੱਲ ਪਿਆ ਸੀ। ਪਾਰਟੀ ਨੇ ਜਨਤਕ ਸੰਘਰਸ਼ਾਂ ਨੂੰ ਤਿਲਾਂਜਲੀ ਦੇ ਦਿੱਤੀ ਸੀ। ਵਿਦਿਆਰਥੀ ਘੋਲਾਂ, ਮਜ਼ਦੂਰਾਂ ਕਿਸਾਨਾਂ ਦੇ ਘੋਲਾਂ ਤੋਂ ਪਿੱਛੇ ਹਟਣ ਨਾਲ ਜਨਤਕ ਜਥੇਬੰਦੀਆਂ ਦਾ ਭੋਗ ਪੈ ਗਿਆ ਸੀ।

ਇੱਕ ਪਾਸੇ ਲਹਿਰ ਨੂੰ ਵਿਕਸਤ ਕਰਨ ਦਾ ਸਵਾਲ ਸੀ, ਪੁਲਿਸ ਜਬਰ ਨਾਲ ਕਿਵੇਂ ਨਜਿੱਠਿਆ ਜਾਵੇ, ਦੀ ਚਿੰਤਾ ਸੀ। ਦੂਜੀ ਪੰਜਾਬ ਦੀ ਪਾਰਟੀ ਅੰਦਰ ਸੰਕਟ ਖੜ੍ਹਾ ਹੋ ਗਿਆ ਸੀ। ਚਮਕੌਰ ਸਾਹਿਬ ਦੇ ਥਾਣੇ ਉੱਤੇ ਹੋਏ ਨਕਸਲੀਆਂ ਦੇ ਹਮਲੇ (30 ਅਪ੍ਰੈਲ, 1969)* ਪਿੱਛੋਂ ਪਾਰਟੀ ਅੰਦਰ ਦਰਾੜ ਪੈ ਗਈ। ਨਵੰਬਰ 1969 ਵਿਚ ਪਾਰਟੀ ਦੀ ਜ਼ਿਲ੍ਹਾ ਲੁਧਿਆਣਾ ਕਮੇਟੀ ਨੇ ਬਾਬੂ ਰਾਮ ਬੈਰਾਗੀ ਦੀ ਅਗਵਾਈ ਹੇਠ ਸੂਬਾ ਜਥੇਬੰਦਕ ਕਮੇਟੀ ਕੋਲ ਇੱਕ ਮਤਾ ਲਿਆਂਦਾ। ਇਸ ਮਤੇ ਵਿਚ ਸੂਬਾ ਕਮੇਟੀ ਦੇ ਅਯੋਗ ਹੋਣ, ਸ਼ੱਕੀ ਵਿਅਕਤੀਆਂ ਦੀ ਰਾਖੀ ਕਰਨ, ਲਹਿਰ ਦੀ ਅਗਵਾਈ ਠੀਕ ਢੰਗ ਨਾਲ ਨਾ ਕਰਨ ਅਤੇ ਨਾਲ ਹੀ ਸੂਬਾ ਸਕੱਤਰ ਦਿਆ ਸਿੰਘ ਅਤੇ ਸੂਬਾ ਕਮੇਟੀ ਮੈਂਬਰ ਗੰਧਰਵ ਸੇਨ ਉੱਤੇ ਗੰਭੀਰ ਦੋਸ਼ ਸਨ। ਇਸ ਮਤੇ ਦੇ ਆਧਾਰ 'ਤੇ ਪਲੈਨਮ ਬੁਲਾਉਣ ਦੀ ਮੰਗ ਰੱਖੀ। ਬੂਝਾ ਸਿੰਘ ਨੇ ਇਨ੍ਹਾਂ ਦੋਸ਼ਾਂ ਨੂੰ ਬੇਬੁਨਿਆਦ ਅਤੇ ਬੇਲੋੜੇ ਕਿਹਾ। ਇਹ ਮਤਾ ਆਉਂਦਿਆਂ ਹੀ ਉਹ ਕੰਬ ਗਏ ਕਿਉਂਕਿ ਉਨ੍ਹਾਂ ਦੇ ਆਪਣੇ 40 ਸਾਲਾ ਸਿਆਸੀ ਜੀਵਨ ਵਿਚ ਅਜਿਹੇ ਦੋਸ਼ਾਂ ਅਤੇ ਚਿੱਕੜ ਉਛਾਲੀ ਨਾਲ ਕਾਫ਼ੀ ਵਾਹ ਪੈ ਚੁੱਕਾ ਸੀ।

"ਇਹ ਮਤਾ ਪਾਰਟੀ ਨੂੰ ਤੋੜਨ ਵਾਲਾ ਹੈ। ਇਸਨੂੰ ਵਾਪਸ ਲਿਆ ਜਾਵੇ।" ਬੂਝਾ ਸਿੰਘ ਨੇ ਹੱਥ ਜੋੜੇ।

"ਇਹ ਪਾਰਟੀ ਦੀ ਜ਼ਿਲ੍ਹਾ ਕਮੇਟੀ ਦਾ ਮਤਾ ਹੈ। ਇਸ ਨੂੰ ਰੱਦ ਕਰੋ ਜਾਂ ਪ੍ਰਵਾਨ ਕਰੋ।" ਬਾਬੂ ਰਾਮ ਬੈਰਾਗੀ ਮਤੇ 'ਤੇ ਅੜ ਗਿਆ।

ਮਤੇ ਨੂੰ ਜਥੇਬੰਦਕ ਸੂਬਾ ਕਮੇਟੀ ਵੱਲੋਂ ਰੱਦ ਨਾ ਕੀਤਾ ਗਿਆ ਅਤੇ ਨਾ ਪ੍ਰਵਾਨ ਕੀਤਾ ਗਿਆ। ਜਥੇਬੰਦਕ ਸੂਬਾ ਕਮੇਟੀ ਇਸ ਦੇ ਹੱਲ ਬਾਰੇ ਸੋਚ ਹੀ ਰਹੀ ਸੀ ਕਿ ਬਾਬੂ ਰਾਮ ਬੈਰਾਗੀ ਨੇ ਰੌਲਾ ਪਾ ਦਿੱਤਾ ਕਿ ਸੂਬਾ ਜਥੇਬੰਦਕ ਕਮੇਟੀ ਟੁੱਟ ਗਈ ਹੈ। ਇਸ ਵਿਵਾਦਮਈ ਸਥਿਤੀ ਦਾ ਲਾਭ ਉਠਾ ਕੇ ਬੈਰਾਗੀ ਹਰੇਕ ਥਾਂ ਗਿਆ। ਪਾਰਟੀ ਵਿਚ ਗੁੱਟਬੰਦੀ ਹੋ ਗਈ। ਸਾਰੇ ਦੋਸ਼ ਬੇਬੁਨਿਆਦ ਸਨ। ਸੁਲਝਾਏ ਜਾ ਸਕਦੇ ਸਨ ਪਰ ਇਸ ਮਾਮੂਲੀ ਗੜਬੜ ਦਾ ਦੋਨਾਂ ਧਿਰਾਂ ਵੱਲੋਂ ਹੱਲ ਨਾ ਕੀਤਾ ਗਿਆ। ਇਸ ਨਾਲ ਇੱਕ ਫੁੱਟ ਨੇ ਜਨਮ ਲੈ ਲਿਆ। ਫੁੱਟ ਦਾ ਵਰਤਾਰਾ ਅੱਜ ਤੱਕ ਬਾਦਸਤੂਰ ਜਾਰੀ ਹੈ। ਇਸ ਫੁੱਟ ਨੇ ਹੋਰ ਵੱਡੀਆਂ ਫੁੱਟਾਂ ਦੀ ਲੀਹ ਪਾ ਦਿੱਤੀ। ਬੂਝਾ ਸਿੰਘ ਦੀ ਮਨਸ਼ਾ ਸੀ ਕਿ ਅਜਿਹੇ ਮਤੇ ਜੋ ਲਹਿਰ ਨੂੰ ਨੁਕਸਾਨ ਪਹੁੰਚਾਉਣ, ਨਾ ਲਿਆਂਦੇ ਜਾਣ ਸਗੋਂ ਪਾਰਟੀ ਸੇਧ ਨੂੰ ਲਾਗੂ ਕਰਕੇ ਸਰਕਾਰ ਦਾ ਲੱਕ ਤੋੜਿਆ ਜਾਵੇ ਪਰ ਬੈਰਾਗੀ

ਦੀ ਨੱਠ-ਭੱਜ ਅਤੇ ਕੋਸ਼ਿਸ਼ਾਂ ਕਾਰਨ ਹੇਠਲੀਆਂ ਕਮੇਟੀਆਂ ਦੀ ਕਾਫ਼ੀ ਗਿਣਤੀ ਅਤੇ ਮੈਂਬਰ ਸੂਬਾ ਕਮੇਟੀ ਦੇ ਖਿਲਾਫ਼ ਖੜ੍ਹ ਗਏ। ਇਸ ਧੜੇ ਨੇ ਬਾਬੂ ਰਾਮ ਬੈਰਾਗੀ, ਬਲਦੇਵ ਸਿੰਘ, ਹਾਕਮ ਸਿੰਘ ਸਮਾਓਂ ਅਤੇ ਅਮਰ ਸਿੰਘ ਅੱਚਰਵਾਲ ਦੀ ਅਗਵਾਈ ਹੇਠ ਫ਼ਰਵਰੀ 1970 ਵਿਚ ਪਲੈਨਮ ਬੁਲਾ ਲਿਆ। ਇਹ ਪਲੈਨਮ ਪਿੰਡ ਮਹਿਦੂਦ (ਨੇੜੇ ਗੜ੍ਹਸ਼ੰਕਰ-ਜ਼ਿਲ੍ਹਾ ਹੁਸ਼ਿਆਰਪੁਰ) ਵਿਖੇ ਹੋਇਆ। ਜਿਸ ਵਿਚ ਸੀ. ਪੀ. ਆਈ. (ਐਮ. ਐਲ.) ਪੰਜਾਬ-ਹਿਮਾਚਲ ਜਥੇਬੰਦਕ ਕਮੇਟੀ ਦੀ ਸਥਾਪਨਾ ਕੀਤੀ ਗਈ। ਜਿਸ ਦਾ ਸਕੱਤਰ ਹਾਕਮ ਸਿੰਘ ਸਮਾਓਂ ਨੂੰ ਚੁਣਿਆ ਗਿਆ।

ਪੰਜਾਬ ਵਿਚ ਦੋ ਕਮੇਟੀਆਂ ਕੰਮ ਕਰਨ ਲੱਗੀਆਂ। ਕੇਂਦਰੀ ਕਮੇਟੀ ਨੇ ਪੰਜਾਬ-ਹਿਮਾਚਲ ਕਮੇਟੀ ਨੂੰ ਮਾਨਤਾ ਦੇਣ ਤੋਂ ਇਨਕਾਰ ਕਰ ਦਿੱਤਾ। ਦਿਆ ਸਿੰਘ-ਬੂਝਾ ਸਿੰਘ ਵਾਲੀ ਜਥੇਬੰਦਕ ਕਮੇਟੀ ਹੀ ਆਫ਼ੀਸ਼ੀਅਲ ਗਰੁੱਪ ਵਜੋਂ ਜਾਣੀ ਜਾਣ ਲੱਗੀ। ਦਇਆ ਸਿੰਘ ਦੀ ਸ਼ਹਾਦਤ (27 ਮਾਰਚ, 1970)* ਤੋਂ ਬਾਅਦ ਸੂਬਾ ਜਥੇਬੰਦਕ ਕਮੇਟੀ ਦਾ ਸਕੱਤਰ ਜਗਜੀਤ ਸਿੰਘ ਸੋਹਲ ਨੂੰ ਚੁਣ ਲਿਆ ਗਿਆ। ਸੋਹਲ, ਬੂਝਾ ਸਿੰਘ ਅਤੇ ਸੂਬਾ ਕਮੇਟੀ ਦੇ ਅਹੁਦੇਦਾਰਾਂ ਦੀ ਅਗਵਾਈ ਹੇਠ ਹੀ ਪੰਜਾਬ ਦੀਆਂ ਵੱਖ-ਵੱਖ ਕਮੇਟੀਆਂ ਦੀਆਂ ਚੋਣਾਂ ਹੋਈਆਂ। ਬੂਝਾ ਸਿੰਘ ਪਹਿਲਾਂ ਵਾਂਗ ਜਲੰਧਰ ਕਪੂਰਥਲਾ ਕਮੇਟੀ ਦੇ ਜੱਥੇਬੰਦ ਚੁਣੇ ਗਏ। ਬਾਬਾ ਠਾਕੁਰ ਦਾਸ ਇਸ ਕਮੇਟੀ ਦੇ ਸਕੱਤਰ ਚੁਣੇ ਗਏ। ਪੁਲੀਸ ਦਮਨ ਕਾਰਨ ਸੂਬਾ ਕਮੇਟੀ ਦੀ ਚੋਣ ਪੰਜਾਬ ਵਿਚ ਨਾ ਹੋ ਸਕੀ। ਇਹ ਸੂਬਾ ਪੱਧਰੀ ਕਾਨਫਰੰਸ ਦਿੱਲੀ ਵਿਖੇ ਹੋਈ। ਇਸ ਵਿਚ ਕਾਮਰੇਡ ਚਾਰੂ ਮਾਜੂਮਦਾਰ ਅਤੇ ਹੋਰ ਕੇਂਦਰੀ ਕਮੇਟੀ ਮੈਂਬਰ ਸ਼ਾਮਿਲ ਹੋਏ। ਇਸ ਵਿਚ ਜਗਜੀਤ ਸਿੰਘ ਸੋਹਲ ਨੂੰ ਸੂਬਾ ਸਕੱਤਰ ਚੁਣਿਆ ਗਿਆ। ਬਾਬਾ ਬੂਝਾ ਸਿੰਘ, ਗੰਧਰਵ ਸੇਨ, ਐਡਵੋਕੇਟ ਇੰਦਰਜੀਤ ਸਿੰਘ ਮਾਨਸਾ, ਭੋਲਾ ਸਿੰਘ ਗੁਰੂਸਰ, ਉਜਾਗਰ ਸਿੰਘ ਮਾਹਮਦਪੁਰ (ਪਾਰਟੀ ਨਾਂ ਸ਼ਾਮ ਸਿੰਘ ਚੋਪੜਾ) ਅਤੇ ਇੱਕ ਹੋਰ ਮੈਂਬਰ ਸੂਬਾ ਕਮੇਟੀ ਮੈਂਬਰ ਚੁਣੇ ਗਏ। ਇਸ ਕਾਨਫਰੰਸ ਵਿਚ ਬਾਬਾ ਬੂਝਾ ਸਿੰਘ ਅਤੇ ਜਗਜੀਤ ਸਿੰਘ ਸੋਹਲ ਪਾਰਟੀ ਕਾਂਗਰਸ ਲਈ ਡੈਲੀਗੇਟ ਚੁਣ ਲਏ ਗਏ।

ਕਮਿਊਨਿਸਟਾਂ ਦੀ ਅੱਠਵੀਂ ਪਾਰਟੀ ਕਾਂਗਰਸ ਜਾਂ ਨਕਸਲੀਆਂ ਦੀ ਪਹਿਲੀ ਪਾਰਟੀ ਕਾਂਗਰਸ ਕਲਕੱਤਾ (ਬੰਗਾਲ) ਵਿਖੇ ਮਈ 1970 ਵਿਚ ਹੋਈ। ਇਸ ਪਾਰਟੀ ਕਾਂਗਰਸ ਵਿਚ ਪੰਜਾਬ ਸੂਬੇ ਵੱਲੋਂ ਬਾਬਾ ਬੂਝਾ ਸਿੰਘ ਅਤੇ ਜਗਜੀਤ ਸਿੰਘ ਸੋਹਲ ਡੈਲੀਗੇਟ ਵਜੋਂ ਹਿੱਸਾ ਲੈਣ ਗਏ ਪਰ ਕਲਕੱਤਾ ਦੇ ਰੇਲਵੇ ਸਟੇਸ਼ਨ ’ਤੇ ਪਾਰਟੀ ਦੇ ਸੰਪਰਕ ਸੂਤਰ ਨਾਲ ਜੋੜ ਮੇਲ ਨਾ ਹੋ ਸਕਿਆ। ਇਹ ਕਾਂਗਰਸ ਭਾਰਤੀ ਸਟੇਟ ਤੋਂ ਪੂਰੀ ਤਰ੍ਹਾਂ ਗੁਪਤ ਸੀ। ਉਧਰੋਂ ਸਰਕਾਰੀ ਏਜੰਸੀਆਂ ਨੇ ਕਲਕੱਤੇ ਵਿਚ ਸੂਹੀਆਂ ਦਾ ਜਾਲ ਵਿਛਾਇਆ ਹੋਇਆ ਸੀ। ਨਕਸਲੀਆਂ ਨੇ ਇੱਕ ਵਿਆਹ ਦਾ ਡਰਾਮਾ ਰਚਿਆ। ਵਿਆਹ ਦੇ ਨਾਂ ਉੱਤੇ ਪਾਰਟੀ ਕਾਂਗਰਸ ਹੋਈ। ਇਸ ਵਿਚ 21 ਮੈਂਬਰੀ ਕੇਂਦਰੀ ਕਮੇਟੀ ਚੁਣੀ ਗਈ ਜਿਸ ਦੇ ਕੁਲ ਹਿੰਦ ਸਕੱਤਰ ਕਾਮਰੇਡ ਚਾਰੂ ਮਾਜੂਮਦਾਰ ਚੁਣੇ ਗਏ। ਬਾਬਾ ਬੂਝਾ ਸਿੰਘ ਅਤੇ ਜਗਜੀਤ ਸਿੰਘ ਸੋਹਲ ਨੇ ਪੰਜਾਬ ਵੱਲੋਂ ਨੁਮਾਇੰਦਗੀ ਕਰਨੀ ਸੀ ਅਤੇ ਕੇਂਦਰੀ ਕਮੇਟੀ ਦੇ ਅਹੁਦੇਦਾਰ ਚੁਣੇ ਜਾਣਾ ਸੀ ਪਰ ਸਹੀ ਤਾਲਮੇਲ ਨਾ ਹੋਣ ਕਾਰਨ ਅਜਿਹਾ ਸੰਭਵ ਨਾ ਹੋ ਸਕਿਆ।

---

** ਕਾ. ਗੰਧਰਵ ਸੇਨ ਅਨੁਸਾਰ*

# ਇਨਕਲਾਬਪਸੰਦਾਂ ਦੀ ਮਾਂ

ਨਕਸਲਬਾੜੀ ਦਾ ਸੰਘਰਸ਼ ਸਮਾਜਿਕ ਅਤੇ ਆਰਥਿਕ ਨਿਆਂ ਦੀ ਲੜਾਈ ਦੇ ਤੌਰ 'ਤੇ ਸ਼ੁਰੂ ਹੋਇਆ ਸੀ। ਪੰਜਾਬ ਦੀ ਲਹਿਰ ਫੁੱਟ ਦਾ ਸ਼ਿਕਾਰ ਹੋਣ ਦੇ ਬਾਵਜੂਦ ਬੰਗਾਲ, ਆਂਧਰਾ ਪ੍ਰਦੇਸ਼, ਤਾਮਿਲਨਾਡੂ ਅਤੇ ਬਿਹਾਰ ਤੋਂ ਬਾਅਦ ਇਹ ਸੂਬਾ ਨਕਸਲੀ ਸਰਗਰਮੀਆਂ ਦੇ ਕੇਂਦਰ ਵਜੋਂ ਉਭਰਿਆ ਸੀ। ਪੰਜਾਬ ਸਰਕਾਰ ਲਈ ਇਹ ਲਹਿਰ ਦੇਸ਼ ਦੀ ਅੰਦਰੂਨੀ ਸੁਰੱਖਿਆ ਲਈ ਖਤਰਾ ਵੀ ਸੀ ਅਤੇ ਰਾਜ ਪ੍ਰਬੰਧ ਲਈ ਚੁਣੌਤੀ ਵੀ। ਇਨਕਲਾਬਪਸੰਦਾਂ ਦੀ ਇਹ ਲਹਿਰ ਸਰਕਾਰ ਵੱਲੋਂ ਗੈਰ-ਕਾਨੂੰਨੀ ਕਰਾਰ ਦਿੱਤੀ ਹੋਈ ਸੀ। ਸਰਕਾਰ ਨੇ ਲਹਿਰ ਨੂੰ ਕੁਚਲਣ ਲਈ ਸਖ਼ਤੀ ਕਰ ਦਿੱਤੀ ਸੀ। ਲਹਿਰ ਦੇ ਆਗੂਆਂ 'ਤੇ ਸਪੈਸ਼ਲ ਪੁਲੀਸ ਓਪਰੇਸ਼ਨ ਚਲਾਏ ਜਾ ਰਹੇ ਸਨ।

"ਇਹ ਬੁੱਢਾ ਇਨਕਲਾਬਪਸੰਦਾਂ ਦੀ ਮਾਂ ਐ। ਅਨਭੋਲ ਮੁੰਡਿਆਂ ਨੂੰ ਭੜਕਾਉਂਦੈ। ਉਨ੍ਹਾਂ ਦੇ ਸਿਰਾਂ ਵਿਚ ਇਨਕਲਾਬ ਵਾੜਦੈ। ਫ਼ੇਰ ਇਹਦੇ ਨਾਲ ਦੇ ਉਨ੍ਹਾਂ ਨੂੰ ਹਥਿਆਰਾਂ ਦੀ ਟ੍ਰੇਨਿੰਗ ਦਿੰਦੇ ਹਨ। ਇਹ ਦੇਸ਼ ਵਿਚ ਰੈਡ ਆਰਮੀ ਬਣਾਉਣ 'ਤੇ ਲੱਗਾ ਹੋਇਆ। ਸਾਲੇ ਦੇਸ਼ ਧ੍ਰੋਹੀ ਦੇਸ਼ 'ਤੇ ਕਬਜ਼ਾ ਕਰਨਾ ਚਾਹੁੰਦੇ ਆ।"

ਇਹ ਬਿਆਨ ਬਾਬਾ ਬੂਝਾ ਸਿੰਘ ਬਾਰੇ ਪੁਲੀਸ ਅਧਿਕਾਰੀਆਂ ਦਾ ਸੀ। ਪੰਜਾਬ ਸਰਕਾਰ ਨੇ ਬਾਬਾ ਜੀ ਨੂੰ ਮਾਰਨ ਦਾ ਫ਼ੈਸਲਾ ਕਰ ਲਿਆ ਸੀ। ਸਰਕਾਰ ਦੇ ਹੁਕਮਾਂ 'ਤੇ ਪੁਲੀਸ ਅਧਿਕਾਰੀਆਂ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਅਤੇ ਮਾਰਨ ਦੀ ਮੁਹਿੰਮ ਵਿੱਢ ਲਈ ਸੀ। ਭਾਵੇਂ ਸਰਕਾਰ ਲਈ ਇਹ ਫ਼ੈਸਲਾ ਸੱਪ ਦੇ ਮੂੰਹ ਵਿਚ ਕੋਹੜ ਕਿਰਲੀ ਵਾਲਾ ਸੀ ਪਰ ਇਨਕਲਾਬਪਸੰਦਾਂ ਦੀ ਮਾਂ ਨੂੰ ਮਾਰੇ ਬਗੈਰ ਸਰਕਾਰ ਦਾ ਗੁਜ਼ਾਰਾ ਨਹੀਂ ਸੀ। ਪੰਜਾਬ ਸਰਕਾਰ ਨੇ ਉਨ੍ਹਾਂ ਨੂੰ ਕਤਲ ਕਰਨ ਲਈ ਐਂਟੀ ਨਕਸਲਾਈਟ ਸੈੱਲ ਦੇ ਵਿਸ਼ੇਸ਼ ਸਿਖਲਾਈ ਪ੍ਰਾਪਤ ਡੀ. ਐਸ. ਪੀ. ਸਾਧੂ ਸਿੰਘ ਅਤੇ ਡੀ. ਐਸ. ਪੀ. ਓਮਰਾਓ ਸਿੰਘ ਨੂੰ ਇਲਾਕਾ ਵੰਡ ਕਰਕੇ ਡਿਊਟੀ ਦੇ ਦਿੱਤੀ ਸੀ। ਡੀ. ਐਸ. ਪੀ. ਸਾਧੂ ਸਿੰਘ ਨੂੰ ਫ਼ਿਲੌਰ ਤੋਂ ਨਵਾਂ ਸ਼ਹਿਰ ਤੱਕ ਅਤੇ ਡੀ. ਐਸ. ਪੀ. ਓਮਰਾਓ ਸਿੰਘ ਨੂੰ ਮੰਜਕੀ ਦਾ ਇਲਾਕਾ ਮੁਕਰਰ ਕੀਤਾ ਸੀ। ਡੀ. ਐਸ. ਪੀ. ਓਮਰਾਓ ਸਿੰਘ ਨੇ ਜੰਡਿਆਲੇ ਦੇ ਇਲਾਕੇ ਵਿਚ ਸਰਗਰਮੀਆਂ ਤੇਜ਼ ਕਰ ਦਿੱਤੀਆਂ ਸਨ। ਉਸਨੇ ਕਾਂਗਰਸ ਦੇ ਸਾਬਕਾ ਮੁੱਖ ਮੰਤਰੀ ਦਰਬਾਰਾ ਸਿੰਘ ਦੇ ਚਾਚਾ ਮੇਹਰ ਚੰਦ ਨਾਲ ਵੀ ਸੰਪਰਕ ਕੀਤਾ ਸੀ। ਬਾਬਾ ਜੀ ਨੂੰ ਪੰਜਾਬ ਸਰਕਾਰ ਵੱਲੋਂ ਕਤਲ ਕਰਨ ਦੀ ਯੋਜਨਾ ਮੇਹਰ ਚੰਦ ਰਾਹੀਂ ਬਾਹਰ ਆ ਗਈ ਸੀ। ਉਸਨੇ ਬਾਬਾ ਜੀ ਦੀ ਧੀ ਨਸੀਬ ਕੌਰ ਦੇ ਕੰਨ ਵਿਚ ਫੂਕ ਮਾਰ ਦਿੱਤੀ ਸੀ। ਗੱਲ ਪਾਰਟੀ ਆਗੂਆਂ ਤੱਕ ਪੁੱਜ ਗਈ ਸੀ।

ਪਾਰਟੀ ਆਗੂਆਂ ਨੇ ਸਲਾਹ ਮਸ਼ਵਰੇ ਤੋਂ ਬਾਅਦ ਬਾਬਾ ਜੀ ਨੂੰ ਇਲਾਕਾ ਛੱਡਣ ਦੀ ਸਲਾਹ ਦਿੱਤੀ। ਉਨ੍ਹਾਂ ਨੇ ਇਲਾਕਾ ਛੱਡਣ ਤੋਂ ਇਨਕਾਰ ਕਰ ਦਿੱਤਾ।

"ਮਰਨ ਤੋਂ ਡਰ ਕੇ ਇਨਕਲਾਬ ਦੀ ਲੜਾਈ ਪਿੱਛੇ ਨਈਂ ਪੈਣ ਦੇਣੀ। ਲਹਿਰ ਨੇ ਮੇਰੇ ਅਰਗਿਆਂ ਦੇ ਮਰਿਆਂ 'ਤੇ ਹੀ ਜਿੱਤ ਵੱਲ ਵਧਣੈ। ਮੈਂ ਲਹਿਰ ਲਈ ਨੌਜਵਾਨ ਮੁੰਡੇ ਤਿਆਰ ਕੀਤੇ। ਪੁਲੀਸ ਨੇ ਉਹ ਮਾਰ ਦਿੱਤੇ, ਖਪਾ ਦਿੱਤੇ। ਹੁਣ ਮੇਰੀ ਵਾਰੀ ਆਈ। ਛੁਪ ਜਾਵਾਂ? ਅਜਿਹਾ ਕਰਨਾ ਬੁਜ਼ਦਿਲੀ ਐ ਅਤੇ ਉਨ੍ਹਾਂ ਗੱਭਰੂਆਂ ਨਾਲ ਧੋਖਾ।"

ਪਾਰਟੀ ਨੇ ਲੀਡਰਸ਼ਿਪ ਦਾ ਵਾਸਤਾ ਪਾਇਆ। ਉਨ੍ਹਾਂ ਦੀ ਉਮਰ ਯਾਦ ਕਰਵਾਈ। ਲਹਿਰ ਨੂੰ ਸੰਗਠਤ ਕਰਨ ਦੀ, ਇਨਕਲਾਬ ਦੀ ਸਫ਼ਲਤਾ ਦੀ ਅਤੇ ਪੁਲੀਸ ਜਬਰ ਦੀ ਯਾਦ ਦਿਵਾਈ ਪਰ ਬਾਬਾ ਜੀ ਅੜ ਗਏ।

"ਦੇਖੋ, ਇਨਕਲਾਬ ਲਈ 1975 ਤੱਕ ਦਾ ਸਮਾਂ ਨਿਸ਼ਚਿਤ ਕੀਤਾ ਹੋਇਆ ਹੈ। ਸਾਨੂੰ ਉਹਦੀ ਸਫ਼ਲਤਾ ਲਈ ਅੱਗੇ ਵਧਣਾ ਚਾਹੀਦਾ ਹੈ। ਨਾਲੇ ਜਦੋਂ ਜੰਗ ਸ਼ੁਰੂ ਹੀ ਕਰ ਚੁੱਕੇ ਆਂ ਫ਼ੇਰ ਪੁਲਿਸ ਵੱਲੋਂ ਫ਼ੜੇ ਜਾਣ ਤੋਂ ਬਚਣ ਲਈ ਬਾਹਰ ਕਿਉਂ ਜਾਇਆ ਜਾਏ।"

ਬਾਬਾ ਬੂਝਾ ਸਿੰਘ ਆਪਣੇ ਸੁਪਨਿਆਂ ਦਾ ਸੰਸਾਰ ਬਣਾਉਣ ਲਈ ਦਿਨ ਰਾਤ ਜੁਟੇ ਰਹੇ। ਭਾਵੇਂ ਉਹ ਸਿਆਸੀ ਵਿਦਿਆ ਦੇਣ ਦਾ ਕੰਮ ਸਾਰੇ ਪੰਜਾਬ ਵਿਚ ਕਰਦੇ ਸਨ ਪਰ ਜਲੰਧਰ-ਕਪੂਰਥਲਾ ਦੇ ਔਰਗੇਨਾਈਜਰ ਹੋਣ ਕਾਰਨ ਇਨ੍ਹਾਂ ਜ਼ਿਲ੍ਹਿਆਂ ਵਿਚ ਹੀ ਕੰਮ ਕਰਨਾ ਪੈਣਾ ਸੀ। ਸਰਕਾਰ ਵੱਲੋਂ ਕਤਲ ਕੀਤੇ ਜਾਣ ਦਾ ਸੁਣ ਕੇ, ਉਹ ਹੋਰ ਸਰਗਰਮ ਹੋ ਗਏ। ਨਵੀਂ ਭਰਤੀ ਕਰਨ ਅਤੇ ਵਿਚਾਰਾਂ ਵਿਚ ਪ੍ਰਪੱਕਤਾ ਲਿਆਉਣ ਲਈ ਪੜ੍ਹਨ ਪੜ੍ਹਾਉਣ ਦਾ ਕੰਮ ਤੇਜ਼ ਕਰ ਦਿੱਤਾ। ਉਨ੍ਹਾਂ ਦਿਨਾਂ ਵਿਚ ਜਿੰਨੀ ਨਵੀਂ ਭਰਤੀ ਕੀਤੀ, ਉਨ੍ਹਾਂ ਨੂੰ ਸਿੱਖਿਅਤ ਕਰਨ ਲਈ ਮੀਟਿੰਗਾਂ ਕੀਤੀਆਂ ਗਈਆਂ। ਇਸੇ ਤਰ੍ਹਾਂ ਦੀ ਇੱਕ ਮੀਟਿੰਗ* 27 ਜੁਲਾਈ 1970 ਦੀ ਰਾਤ ਨੂੰ ਫ਼ਿਲੌਰ ਨੇੜੇ ਪਿੰਡ ਹਰੀਪੁਰ ਰੱਖੀ ਹੋਈ ਸੀ।

ਫ਼ਿਲੌਰ ਨੇੜੇ ਪਿੰਡ ਨਗਰ ਵਿਚ ਉਨ੍ਹਾਂ ਦੀ ਪਤਨੀ ਧੰਤੀ ਦੀ ਭਾਣਜੀ** ਅਜੀਤ ਸਿੰਘ ਨੂੰ ਵਿਆਹੀ ਹੋਈ ਸੀ। ਬਾਬਾ ਜੀ ਅਤੇ ਸਰਬਜੀਤ ਦੁਸਾਂਝ ਦੁਪਹਿਰ ਤੋਂ ਪਹਿਲਾਂ ਅਜੀਤ ਸਿੰਘ ਦੇ ਘਰ ਪੁੱਜੇ। ਜਿਥੇ ਬਾਬਾ ਜੀ ਅਰਾਮ ਕਰਨ ਲਈ ਠਹਿਰ ਪਏ। ਸਰਬਜੀਤ ਦੁਸਾਂਝ ਹਰੀਪੁਰ ਮੀਟਿੰਗ ਦੇ ਪ੍ਰਬੰਧ ਦਾ ਜਾਇਜ਼ਾ ਲੈਣ ਚਲਾ ਗਿਆ। ਬਾਬਾ ਜੀ ਨੇ ਉਸ ਘਰ ਵਿਚ ਹੀ ਦੁਪਹਿਰਾ ਕੱਟਿਆ। ਉਧਰ ਪੁਲਿਸ ਨੂੰ ਬਾਬਾ ਜੀ ਦੇ ਨਗਰ ਠਹਿਰਨ ਦੀ ਸੂਹ ਮਿਲ ਚੁੱਕੀ ਸੀ। ਪੁਲਿਸ ਨੇ ਤੁਰੰਤ ਕਾਰਵਾਈਆਂ ਕਰਦਿਆਂ ਪਿੰਡ ਨੂੰ ਘੇਰਾ ਪਾ ਲਿਆ ਸੀ। ਸਾਰੇ ਕੱਚੇ ਪੱਕੇ ਰਾਹਾਂ 'ਤੇ ਨਾਕਾ ਲਾ ਲਿਆ ਸੀ। ਉਹ ਬਾਬਾ ਜੀ ਦਾ ਪਿੰਡ ਵਿਚੋਂ ਨਿਕਲਣ ਦਾ ਇੰਤਜ਼ਾਰ ਕਰਨ ਲੱਗੇ।

ਬਾਬਾ ਬੂਝਾ ਸਿੰਘ ਚਾਰ ਕੁ ਵਜੇ ਸਾਇਕਲ ਚੁੱਕ ਕੇ ਮੀਟਿੰਗ ਵਾਲੀ ਜਗ੍ਹਾ ਵੱਲ ਨੂੰ ਚੱਲ ਪਏ। ਉਹ ਨਗਰ ਤੋਂ ਰਸੂਲਪੁਰ ਦੀ ਕੱਚੀ ਫ਼ਿਰਨੀ ਪੈ ਗਏ। ਉਹ ਸਕੂਲ ਦੀ ਚਾਰ ਦੀਵਾਰੀ ਨਾਲ ਜਾ ਰਹੇ ਸਨ। ਪਿੱਛੋਂ ਪੁਲੀਸ ਦੀ ਜੀਪ ਆਈ। ਬਰਾਬਰ ਆ ਕੇ ਟੱਕਰ ਮਾਰੀ। ਉਹ ਸਾਇਕਲ ਸਮੇਤ ਧਰਤੀ 'ਤੇ ਡਿੱਗ ਪਏ। ਉਨ੍ਹਾਂ ਦੇ ਝੋਲੇ ਵਿਚਲੀਆਂ ਕਿਤਾਬਾਂ ਖਿੱਲਰ ਗਈਆਂ। ਪੁਲਸੀਆਂ ਨੇ ਧਰਤੀ 'ਤੇ ਡਿੱਗੇ ਬੂਝਾ ਸਿੰਘ ਨੂੰ ਝੱਟਪੱਟ ਦਬੋਚ ਲਿਆ। ਉਸਨੇ ਪੁਲੀਸ ਦੇ ਕਾਬੂ ਆਇਆਂ ਦੇਖ 'ਇਨਕਲਾਬ ਜ਼ਿੰਦਾਬਾਦ' ਅਤੇ 'ਨਕਸਲਬਾੜੀ ਜ਼ਿੰਦਾਬਾਦ' ਦੇ ਨਾਅਰੇ ਲਾਏ। ਉਸਨੇ ਰਾਹਗੀਰਾਂ ਨੂੰ ਸੁਣਾ ਕੇ ਕਿਹਾ ਕਿ ਉਹ ਚੱਕ ਮਾਈਦਾਸ ਵਾਲਾ ਕਾਮਰੇਡ ਬੂਝਾ ਸਿੰਘ ਹੈ। ਪੁਲਸੀਆਂ ਨੇ ਉਸਦੇ ਗਲ ਦੇ ਪਰਨੇ ਅਤੇ ਨੀਲੀ ਪੱਗ ਨਾਲ ਉਸਨੂੰ ਬੰਨ੍ਹ ਲਿਆ।

---

** ਭਗਤ ਸਿੰਘ ਬਿਲਗਾ ਅਨੁਸਾਰ ਇਹ ਮੀਟਿੰਗ ਪਿੰਡ ਚੀਮਾ ਖੁਰਦ ਵਿਖੇ ਸੀ।*

*** ਮਲਕੀਤ ਕੌਰ ਪਤਨੀ ਅਜੀਤ ਸਿੰਘ ਪੁੱਤਰ ਦਰਬਾਰਾ ਸਿੰਘ*

ਸਾਇਕਲ, ਕਿਤਾਬਾਂ ਅਤੇ ਝੋਲੇ ਸਮੇਤ ਚੁੱਕ ਕੇ ਜੀਪ ਵਿਚ ਸੁੱਟ ਲਿਆ। ਇਸ ਕਾਰਵਾਈ ਨੂੰ ਅੱਖੀਂ ਦੇਖਣ ਵਾਲਿਆਂ ਨੂੰ ਪੁਲੀਸ ਅਧਿਕਾਰੀ ਡਰਾ-ਧਮਕਾ ਕੇ ਫਰਾਰ ਹੋ ਗਏ। ਇਹ ਕਾਰਵਾਈ ਦੋ ਜਾਂ ਤਿੰਨ ਮਿੰਟ ਵਿਚ ਹੀ ਹੋ ਗਈ।

ਪੁਲੀਸ ਟੀਮ ਬਾਬਾ ਬੂਝਾ ਸਿੰਘ ਨੂੰ ਫ਼ਿਲੌਰ ਦੇ ਕਿਲ੍ਹੇ ਵਿਚ ਲੈ ਗਈ। ਪੁਲੀਸ ਟੀਮ ਬਾਬਾ ਬੂਝਾ ਸਿੰਘ ਕੋਲੋਂ ਪਾਰਟੀ ਭੇਤ ਲੈਣ ਅਤੇ ਲਹਿਰ ਦੇ ਆਗੂਆਂ ਨੂੰ ਫ਼ੜਵਾਉਣ ਲਈ ਜ਼ੋਰ ਪਾਉਣ ਲੱਗੀ। ਫ਼ਿਲੌਰ ਤੋਂ ਉਸਨੂੰ ਥਾਣਾ ਬੰਗਾ ਲਿਆਂਦਾ। ਪਿੰਡ ਦੇ ਨੰਬਰਦਾਰ ਨੂੰ ਬੁਲਾਕੇ ਉਹਨਾਂ ਦੀ ਸ਼ਨਾਖ਼ਤ ਕਰਾਈ ਗਈ। ਇੱਥੇ ਪੁੱਛ ਗਿੱਛ ਦਾ ਦੂਜਾ ਦੌਰ ਚੱਲਿਆ। ਉਸਨੇ ਪਾਰਟੀ ਭੇਤ ਜਾਂ ਹੋਰ ਜਾਣਕਾਰੀ ਤਾਂ ਕੀ ਦੇਣੀ ਸੀ। ਸਗੋਂ ਪੁਲੀਸ ਨੂੰ ਫ਼ਿਲੌਰ ਲਾਗੇ ਉਸ ਰਾਤ ਹੋਣ ਵਾਲੀ ਮੀਟਿੰਗ ਦਾ ਵੀ ਪਤਾ ਨਾ ਲੱਗ ਸਕਿਆ। ਭੇਤ ਨਾ ਦੇਣ 'ਤੇ ਬੂਝਾ ਸਿੰਘ ਉੱਤੇ ਬੇਥਾਹ ਜਬਰ ਢਾਹਿਆ। ਕੁੱਝ ਪੱਲੇ ਨਾ ਪੈਂਦਾ ਦੇਖ ਉਸਦਾ ਧਰਤੀ 'ਤੇ ਧੋਬੀ ਪਟਕਾ ਮਾਰਿਆ। ਇਸ ਅਣਮਨੁੱਖੀ ਜਬਰ ਕਰਕੇ ਉਸਦੀ ਰੀੜ੍ਹ ਦੀ ਹੱਡੀ ਟੁੱਟ ਗਈ। ਜਿਸ ਨਾਲ ਉਨ੍ਹਾਂ ਦੀ ਮੌਤ ਹੋ ਗਈ।

27-28 ਜੁਲਾਈ 1970 ਦੀ ਰਾਤ ਨੂੰ ਉਸਦੀ ਲਾਸ਼ ਪਿੰਡ ਨਾਈਮਜਾਰਾ (ਨੇੜੇ ਜਾਡਲਾ, ਨਵਾਂ ਸ਼ਹਿਰ-ਚੰਡੀਗੜ੍ਹ ਰੋਡ) ਦੇ ਪੁਲ 'ਤੇ ਸੁੱਟ ਦਿੱਤੀ। ਅਗਲੇ ਦਿਨ ਪੁਲੀਸ ਨੇ ਖ਼ਬਰ ਦਿੱਤੀ ਕਿ ਅੱਤ ਲੋੜੀਂਦਾ ਨਕਸਲੀ ਬੂਝਾ ਸਿੰਘ ਰਾਤ ਸਮੇਂ ਨਾਈਮਜਾਰੇ ਦੇ ਪੁਲ 'ਤੇ ਪੁਲੀਸ ਨਾਲ ਹੋਏ ਗਹਿਗੱਚ ਮੁਕਾਬਲੇ ਵਿਚ ਮਾਰਿਆ ਗਿਆ। ਪੁਲੀਸ ਨੂੰ ਖ਼ਬਰ ਮਿਲੀ ਸੀ ਕਿ ਉਹ ਕਾਂਗਰਸ ਪਾਰਟੀ ਦੇ ਪ੍ਰਦੇਸ਼ ਪ੍ਰਧਾਨ ਰਾਣਾ ਮੋਤੀ ਸਿੰਘ ਵਾਸੀ ਜਾਡਲਾ ਦਾ ਆਪਣੇ ਸਾਥੀਆਂ ਇਕਬਾਲ ਸਿੰਘ ਮੰਗੂਵਾਲ, ਦਰਸ਼ਨ ਸਿੰਘ (ਖਟਕੜ) ਮੰਗੂਵਾਲ ਅਤੇ ਸੁਰਿੰਦਰ ਰਾਮ ਕਰੀਹਾ ਨਾਲ ਕਤਲ ਕਰਨ ਜਾ ਰਿਹਾ ਸੀ। ਪੁਲ ਦੇ ਚਾਰੋਂ ਤਰਫ਼ ਪੁਲੀਸ ਨਾਕੇ ਲਾਏ ਹੋਏ ਸਨ। ਉਹ ਪੁਲੀਸ ਮੁੱਠਭੇੜ ਵਿਚ ਮਾਰਿਆ ਗਿਆ।

# ਤੇਰੀ ਮੌਤ ਸੁਣਾਉਣੀ

-ਸੰਤ ਰਾਮ ਉਦਾਸੀ

ਅੱਜ ਵਰਗਾ ਦਿਨ ਕਿਤੇ ਨਾ ਚੜ੍ਹਨਾ,
ਅੱਜ ਜਈ ਰਾਤ ਨਾ ਆਉਣੀ।
ਤੇਰੀ ਥਾਂ ਜਦ ਮਿਲ ਗਈ ਸਾਨੂੰ,
ਤੇਰੀ ਮੌਤ ਸੁਣਾਉਣੀ।
ਹੁਣੇ ਹੁਣੇ ਮੈਂ ਚੰਨ ਨੂੰ ਤੱਕਿਆ,
ਅੰਬਰਾਂ ਵਿਚ ਰੁਸ਼ਨਾਉਂਦੇ।
ਆਹ ਚਾਤ੍ਰਿਕ! ਜੁ ਪਿਆ ਹੈ ਮਰਿਆ,
ਹੁਣ ਤੱਕਿਆ ਮੈਂ ਗਾਉਂਦੇ।
ਲੋਕੋ ਥੋਡੀ ਸੰਵਰ ਨਾ ਸਕਣੀ,
ਬਘਿਆੜਾਂ ਤੋਂ ਹੋਣੀ।
ਅੱਜ ਵਰਗਾ ਦਿਨ ਕਿਤੇ ਨਾ ਚੜ੍ਹਨਾ,
ਅੱਜ ਜਈ ਰਾਤ ਨਾ ਆਉਣੀ।
ਹੁਣੇ ਹੁਣੇ ਮੈਂ ਸੂਰਜ ਤੱਕਿਆ,
ਧੁੰਦਾਂ ਪਾੜੀ ਜਾਵੇ।
ਪੌਣਾਂ ਵਿਚ ਜ਼ਹਿਰੀਲਾ ਕੀੜਾ,
ਜੁ ਆਵੇ ਸੁ ਖਾਵੇ।
ਚਾਨਣ ਦਾ ਦੇ ਰਹੀ ਸੁਨੇਹਾ,
ਅੱਜ ਖਿੱਤੀਆਂ ਦੀ ਭਾਉਣੀ।
ਅੱਜ ਵਰਗਾ ਦਿਨ ਕਿਤੇ ਨਾ ਚੜ੍ਹਨਾ,
ਅੱਜ ਜਈ ਰਾਤ ਨਾ ਆਉਣੀ।
ਰੋਣ ਵਾਲਿਓ! ਲੋਥ ਮੇਰੀ 'ਤੇ
ਬੰਨ੍ਹੋ ਕੁਝ ਤਲਵਾਰਾਂ।
ਜਿਸ ਦੇ ਵਰ ਤੋਂ ਰਾਜੇ ਜੰਮਦੇ,
ਉਸ ਰੱਬ ਨੂੰ ਲਲਕਾਰਾਂ।
ਅੱਜ ਹੋਣੀ ਦੀ ਹਾਨਣ ਕਰ ਕੇ,
ਜ਼ਿੰਦਗੀ ਪਈ ਹੰਢਾਉਣੀ।
ਅੱਜ ਵਰਗਾ ਦਿਨ ਕਿਤੇ ਨਾ ਚੜ੍ਹਨਾ,
ਅੱਜ ਜਈ ਰਾਤ ਨਾ ਆਉਣੀ।
ਤੇਰੀ ਥਾਂ ਜਦ ਮਿਲ ਗਈ ਸਾਨੂੰ,
ਤੇਰੀ ਮੌਤ ਸੁਣਾਉਣੀ।

# ਸ਼ਹਾਦਤ ਤੋਂ ਬਾਅਦ

ਪੁਲਸ ਟੀਮ 28 ਜੁਲਾਈ ਸਵੇਰੇ ਪੋਸਟ ਮਾਰਟਮ ਲਈ ਲਾਸ਼ ਫ਼ਿਲੌਰ ਲੈ ਗਈ। ਬਾਬਾ ਜੀ ਦੀ ਸ਼ਹਾਦਤ ਦੀ ਖ਼ਬਰ ਕਮਿਊਨਿਸਟ ਹਲਕਿਆਂ ਵਿਚ ਫ਼ੈਲ ਗਈ ਸੀ। ਪਿੰਡ ਅਤੇ ਇਲਾਕੇ ਵਿਚ ਪੁਲਿਸ ਦਾ ਡਰ ਅਤੇ ਦਹਿਸ਼ਤ ਸੀ। ਪਰ ਪੰਜਾਬ ਸਟੂਡੈਂਟਸ ਯੂਨੀਅਨ ਦੇ ਪ੍ਰਭਾਵ ਵਾਲੇ ਸਕੂਲ ਅਤੇ ਕਾਲਜ ਬੰਦ ਕਰ ਦਿੱਤੇ ਗਏ ਸਨ। ਜਲੰਧਰ ਦੇ ਵਕੀਲਾਂ ਨੇ ਇਸ ਅਣਮਨੁੱਖੀ ਤਸ਼ੱਦਦ ਅਤੇ ਕਤਲ ਵਿਰੁੱਧ ਹੜਤਾਲ ਕੀਤੀ ਅਤੇ ਜਾਂਚ ਦੀ ਮੰਗ ਰੱਖੀ। ਚੱਕ ਮਾਈਦਾਸ ਵਿਖੇ ਪੰਜ-ਸੱਤ ਸੌ ਬੰਦਾ ਇੱਕੱਠਾ ਹੋ ਗਿਆ ਸੀ। ਦੁਪਹਿਰ ਤੋਂ ਬਾਅਦ ਪੁਲੀਸ ਦੇ 10 ਟਰੱਕ ਲਾਸ਼ ਲੈ ਕੇ ਪਿੰਡ ਆ ਗਏ। ਲਾਸ਼ ਦੇ ਤੇੜ ਕੋਈ ਕੱਪੜਾ ਨਹੀਂ ਸੀ। ਪੁਲੀਸ ਵੱਲੋਂ ਮੂੰਹ ਦੇਖਣ ਦੀ ਵੀ ਮਨਾਹੀ ਸੀ। ਉਹ ਜ਼ਬਰਦਸਤੀ ਸਸਕਾਰ ਕਰਨ ਲੱਗੇ ਸਨ। ਸਸਕਾਰ ਦੇ ਮਸਲੇ ਨੂੰ ਲੈ ਕੇ ਲੋਕਾਂ ਅਤੇ ਐਸ. ਪੀ. ਦੀ ਅਗਵਾਈ ਵਾਲੀ ਫੋਰਸ ਵਿਚ ਟਕਰਾਅ ਪੈਦਾ ਹੋ ਗਿਆ ਸੀ। ਹਾਲਾਤ ਵਿਗੜਦੇ ਦੇਖ ਪੁਲੀਸ ਰਫ਼ੂ ਚੱਕਰ ਹੋ ਗਈ। ਜਿਨ੍ਹਾਂ ਲੋਕਾਂ ਨੇ ਪੁਲੀਸ ਨਾਲ ਟੱਕਰ ਲਈ ਉਹ ਕਮਿਊਨਿਸਟ ਸਨ, ਪੰਜਾਬ ਸਟੂਡੈਂਟਸ ਯੂਨੀਅਨ ਦੀ ਅਗਵਾਈ ਵਾਲੇ ਕਾਲਜਾਂ ਦੇ ਵਿਦਿਆਰਥੀ ਸਨ ਜਾਂ ਪਿੰਡਾਂ ਦੇ ਕੰਮੀ ਕਮੀਣ। ਬਾਬਾ ਜੀ ਦੀ ਧੀ ਨਸੀਬੋ ਨੂੰ ਦੁੱਖ ਸੀ ਕਿ ਉਸਦੇ ਬਾਪ ਨੇ 1934 ਤੋਂ ਲੈ ਕੇ 1970 ਤੱਕ ਜਿਸ ਕਿਸਾਨੀ ਲਈ ਅਨੇਕਾਂ ਅੰਦੋਲਨ ਜਥੇਬੰਦ ਕੀਤੇ, ਉਨ੍ਹਾਂ ਦੇ ਮੂੰਹ ਸੀਤੇ ਗਏ ਸਨ। ਉਹ ਖੇਤਾਂ ਵਿਚ ਗੋਡੀ ਕਰ ਰਹੇ ਸਨ।

ਬੂਝਾ ਸਿੰਘ ਦੇ ਭਰਾ ਯੁਗੇਸ਼ਰ ਸਿੰਘ ਅਤੇ ਦੂਜੇ ਭਰਾ ਲਛਮਣ ਸਿੰਘ ਦਾ ਮੁੰਡਾ ਅਜੀਤ ਸਿੰਘ ਪੁਲੀਸ ਹਿਰਾਸਤ ਵਿਚ ਸਨ। ਅਜਿਹੀਆਂ ਹਾਲਤਾਂ ਵਿਚ ਬਰਫ਼ ਲਾ ਕੇ ਲਾਸ਼ ਨੂੰ ਸੰਭਾਲਿਆ ਗਿਆ। ਅਗਲੇ ਦਿਨ ਖੇਤਾਂ ਵਿਚ ਹੀ ਸਸਕਾਰ ਕੀਤਾ ਗਿਆ। ਉਨ੍ਹਾਂ ਦੀ ਦੇਹ 'ਤੇ ਲਾਲ ਝੰਡਾ ਪਾਇਆ ਗਿਆ। ਕਾਮਰੇਡ ਨੂੰ ਸਲਾਮੀ ਦਿੱਤੀ ਗਈ। ਅਜਿਹੇ ਦਹਿਸ਼ਤ ਭਰੇ ਮਾਹੌਲ ਵਿਚ ਵੀ ਲੋਕ ਦਹਿਸ਼ਤ ਤੋੜਨ ਲਈ ਬਜ਼ਿੱਦ ਸਨ। ਜਿਸ ਦਿਨ ਸ਼ਰਧਾਂਜਲੀ ਸਮਾਰੋਹ ਕਰਵਾਇਆ ਗਿਆ, ਚਾਰ ਖੇਤਾਂ ਵਿਚ ਭੀੜ ਸੀ।

ਬਾਬਾ ਬੂਝਾ ਸਿੰਘ ਦੇ ਕਤਲ ਦੇ ਵਿਰੋਧ ਵਿਚ ਪੰਜਾਬ ਸਟੂਡੈਂਟਸ ਯੂਨੀਅਨ ਨੇ ਵਿਦਿਅਕ ਅਦਾਰਿਆਂ ਵਿਚ ਹੜਤਾਲਾਂ ਕੀਤੀਆਂ ਅਤੇ ਸ਼ਹਿਰਾਂ ਵਿਚ ਮੁਜ਼ਾਹਰੇ ਕੀਤੇ। ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਵੱਲੋਂ ਗ਼ਦਰੀ ਬਾਬਾ ਗੁਰਮੁਖ ਸਿੰਘ ਲਲਤੋਂ ਦੀ ਅਗਵਾਈ ਵਿਚ ਨਕਸਲੀ ਇਨਕਲਾਬੀ ਅਤੇ ਜੁਝਾਰੂ ਵਿਦਿਆਰਥੀਆਂ ਦੇ ਜਮਹੂਰੀ ਅਧਿਕਾਰਾਂ ਦੀ ਰਾਖੀ ਲਈ ਸਹਾਇਤਾ ਕਮੇਟੀ ਬਣਾਈ ਹੋਈ ਸੀ। ਇਸ ਕਮੇਟੀ ਵਿਚ ਬੀਬੀ ਤੇਜਵੰਤੀ ਧੀਰ (ਨਕੋਦਰ), ਗ਼ਦਰੀ ਬਾਬਾ ਹਜ਼ਾਰਾ ਸਿੰਘ ਹਮਦਮ, ਬਾਬਾ ਕਿਸ਼ਨ ਸਿੰਘ ਚੀਮਾ, ਬਾਬਾ ਭਗਤ ਸਿੰਘ ਬਿਲਗਾ ਆਦਿ ਸ਼ਾਮਿਲ ਸਨ। ਇਸ ਕਮੇਟੀ ਨੇ ਪੁਲੀਸ ਦੀ ਇਸ ਕਾਰਵਾਈ ਨੂੰ ਬੁਰਛਾਗਰਦੀ ਆਖਦਿਆਂ ਆਵਾਜ਼ ਉਠਾਈ। ਪੁਲੀਸ ਨੇ ਬਾਬਾ ਭਗਤ ਸਿੰਘ ਬਿਲਗਾ ਨੂੰ ਗ੍ਰਿਫ਼ਤਾਰ ਕਰ ਲਿਆ ਸੀ। ਇਸ ਝੂਠੇ ਪੁਲੀਸ ਮੁਕਾਬਲੇ ਖਿਲਾਫ਼ ਕਾਨੂੰਨੀ ਲੜਾਈ ਲੜਨ ਲਈ ਵਕੀਲ ਵੀ

ਨਿੱਤਰੇ ਸਨ। ਸਹਾਇਤਾ ਕਮੇਟੀ ਵਿਚ ਵਕੀਲਾਂ ਦੀ ਇੱਕ ਟੀਮ ਦਰਬਾਰਾ ਸਿੰਘ ਢਿੱਲੋਂ ਦੀ ਅਗਵਾਈ ਹੇਠ ਸਰਗਰਮ ਸੀ ਜਿਸ ਵਿਚ ਹਰਭਜਨ ਸਿੰਘ ਸੰਘਾ, ਹਰਦਿਆਲ ਸਿੰਘ 'ਨੇਤਾ' ਜੀ ਅਤੇ ਤੀਰਥ ਸਿੰਘ ਆਦਿ ਸਨ। ਪੰਜਾਬ ਦੀਆਂ ਜ਼ਿਲ੍ਹਾ ਬਾਰ-ਕੌਂਸਲਾਂ ਨੇ ਇਸ ਅੱਤਿਆਚਾਰ ਖਿਲਾਫ਼ ਮਤੇ ਪਾਸ ਕੀਤੇ ਅਤੇ ਹੜਤਾਲ ਕੀਤੀ। ਪੰਜਾਬ ਹਰਿਆਣਾ ਹਾਈਕੋਰਟ ਅਤੇ ਸੁਪਰੀਮ ਹਾਈਕੋਰਟ ਦੀਆਂ ਬਾਰ ਕੌਂਸਲਾਂ ਨੇ ਇਨ੍ਹਾਂ ਮਤਿਆਂ ਦੀ ਤਾਈਦ ਕੀਤੀ। ਕਾਨੂੰਨੀ ਪੱਖ ਤੋਂ ਇਸ ਲੜਾਈ ਦੀ ਮੁਹਿੰਮ ਦੇ ਮੋਹਰੀ ਦਰਬਾਰਾ ਸਿੰਘ ਢਿੱਲੋਂ ਅਤੇ ਸਾਥੀ ਵਕੀਲਾਂ ਦੇ ਵੀ ਪੰਜਾਬ ਪੁਲਿਸ ਵੱਲੋਂ ਵਾਰੰਟ ਕੱਢਣ ਦੀ ਤਿਆਰੀ ਕਰ ਲਈ। ਪਰ ਬਾਬਾ ਜੀ ਦੇ ਕਤਲ ਦਾ ਹੋ ਹੱਲਾ ਵੱਧਣ ਨਾਲ ਪੁਲੀਸ ਵਕੀਲਾਂ ਦੇ ਵਾਰੰਟ ਕੱਢਣ ਤੋਂ ਰੁਕ ਗਈ ਅਤੇ ਬਾਬਾ ਭਗਤ ਸਿੰਘ ਬਿਲਗਾ ਨੂੰ ਵੀ ਰਿਹਾਅ ਕਰ ਦਿੱਤਾ।

ਪੰਜਾਬ ਵਿਧਾਨ ਸਭਾ ਦੇ ਮੈਂਬਰਾਂ ਤਰਲੋਚਨ ਸਿੰਘ ਰਿਆਸਤੀ, ਸੱਤਪਾਲ ਡਾਂਗ (ਸੀ. ਪੀ. ਆਈ.) ਅਤੇ ਦਲੀਪ ਸਿੰਘ ਟਪਿਆਲਾ (ਸੀ. ਪੀ. ਐਮ.) ਨੇ ਪੁਲੀਸ ਕਾਰਵਾਈ ਦੀ ਅਦਾਲਤੀ ਪੜਤਾਲ ਕਰਾਉਣ ਦੀ ਮੰਗ ਰੱਖੀ। ਉਨ੍ਹਾਂ ਦਿਨਾਂ ਵਿਚ ਹੀ ਪੰਜਾਬ ਦਾ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਯੂ. ਕੇ. ਗਿਆ। ਇੰਡੀਅਨ ਵਰਕਰਜ਼ ਐਸੋਸੀਏਸ਼ਨ ਦੇ ਆਗੂਆਂ ਜਗਮੋਹਣ ਜੋਸ਼ੀ ਅਤੇ ਤੇਜਾ ਸਿੰਘ ਸਹੋਤਾ ਦੀ ਅਗਵਾਈ ਹੇਠ ਸਾਊਥਹਾਲ ਦੀਆਂ ਪਬਲਿਕ ਮੀਟਿੰਗਾਂ ਅਤੇ ਬਰਮਿੰਘਮ ਦੇ ਗੁਰਦੁਆਰਿਆਂ ਵਿਚ ਪ੍ਰਕਾਸ਼ ਸਿੰਘ ਬਾਦਲ ਖਿਲਾਫ਼ ਜ਼ੋਰਦਾਰ ਮੁਜ਼ਾਹਰੇ ਹੋਏ।

ਸਰਪੰਚ ਜਸਮੇਲ ਸਿੰਘ ਵਾਸੀ ਨਗਰ (ਫ਼ਿਲੌਰ) ਉੱਤੇ ਬਾਬਾ ਬੂਝਾ ਸਿੰਘ ਨੂੰ ਫ਼ੜਾ ਕੇ ਕਤਲ ਕਰਵਾਉਣ ਦਾ ਸ਼ੱਕ ਸੀ। ਪਾਰਟੀ ਦੀ ਸੂਚਨਾ ਮੁਤਾਬਿਕ ਉਸਨੇ ਪੁਲੀਸ ਨੂੰ ਸੂਹ ਦਿੱਤੀ ਸੀ। ਬਾਬਾ ਜੀ ਦੇ ਕਤਲ ਤੋਂ ਬਾਅਦ ਪੁਲੀਸ ਨੇ ਉਸਨੂੰ ਸੁਰੱਖਿਆ ਲਈ ਰਫ਼ਲ ਵੀ ਦੇ ਦਿੱਤੀ ਸੀ। ਦੂਜੇ ਪਾਸੇ ਭਗਤ ਸਿੰਘ ਬਿਲਗਾ ਅਨੁਸਾਰ ਉਹ ਨਿਰਦੋਸ਼ ਵਿਅਕਤੀ ਸੀ। ਭਗਤ ਸਿੰਘ ਬਿਲਗਾ ਅਤੇ ਕਰਨੈਲ ਸਿੰਘ ਫ਼ਿਲੌਰ ਦੀ ਟੀਮ ਨੇ ਇਸ ਕਤਲ ਕਾਂਡ ਦੀ ਪੜਤਾਲ ਕੀਤੀ ਸੀ। ਉਨ੍ਹਾਂ ਮੁਤਾਬਕ ਬਾਬਾ ਬੂਝਾ ਸਿੰਘ ਦੀ ਮੁਖ਼ਬਰੀ ਕਰਨ ਵਾਲਾ ਸਰਪੰਚ ਜਸਮੇਲ ਸਿੰਘ ਨਹੀਂ ਸੀ। ਇਹ ਵਾਦ-ਵਿਵਾਦ ਤਿੰਨ ਸਾਲ ਚਲਦਾ ਰਿਹਾ। ਅੰਤ ਠਾਕੁਰ ਦਾਸ ਕੁਤਬੇਵਾਲ ਦੀ ਅਗਵਾਈ ਹੇਠ ਪਾਰਟੀ ਨੇ ਜਸਮੇਲ ਸਿੰਘ ਨੂੰ ਹੀ ਦੋਸ਼ੀ ਠਹਿਰਾਇਆ। ਪਾਰਟੀ ਦੇ ਗੁਰੀਲਾ ਸੁਕੈਅਡ ਨੇ ਉਸਨੂੰ 4 ਜੂਨ 1973 ਨੂੰ ਸਵੇਰ ਸਮੇਂ ਉਸਦੇ ਖੂਹ ਤੋਂ ਅਗਵਾ ਕਰ ਲਿਆ। ਤਸ਼ੱਦਦ ਕਰਨ ਪਿੱਛੋਂ ਉਸਨੂੰ ਸਜ਼ਾ ਦੇ ਦਿੱਤੀ ਗਈ। ਪਾਸ਼ ਦੀਆਂ ਹੇਠਾਂ ਲਿਖੀਆਂ ਸਤਰਾਂ ਨੂੰ ਸੱਚ ਕਰ ਵਿਖਾਇਆ।

ਅਸਾਂ ਬਦਲਾ ਲੈਣਾ ਏ,
ਉਸ ਬੁੱਢੜੇ ਬਾਬੇ ਦਾ।
ਜਿਨ੍ਹਾਂ ਫੜ ਕੇ ਮਾਰ ਦਿੱਤਾ,
ਸਾਡਾ ਮਾਣ ਦੁਆਬੇ ਦਾ।

# ਮਰਜੀਵੜਾ

'ਸਾਡਾ ਰਾਹ' ਅਨੁਸਾਰ-ਕੋਈ ਵੀ ਸਮਾਜ ਵਿਅਕਤੀਆਂ ਅਤੇ ਘਟਨਾਵਾਂ ਦਾ ਜਮਘਟਾ ਨਹੀਂ ਹੁੰਦਾ। ਕਾਰਲ ਮਾਰਕਸ ਅਤੇ ਫਰੈਡਰਿਕ ਏਂਗਲਜ਼ ਅਨੁਸਾਰ ਹੁਣ ਤੱਕ ਦੇ ਮਨੁੱਖੀ ਸਮਾਜ ਦਾ ਇਤਿਹਾਸ ਜਮਾਤੀ ਘੋਲਾਂ ਦਾ ਇਤਿਹਾਸ ਹੈ। ਇਸ ਕਥਨ ਦਾ ਅਰਥ ਹੈ ਕਿ ਪੁਰਾਤਨ ਸਮਾਜ ਨੂੰ ਛੱਡ ਕੇ ਹੁਣ ਤੱਕ ਦੇ ਸਮਾਜ ਵਿਚ ਦੋ ਮੁੱਖ ਵਿਰੋਧੀ ਜਮਾਤਾਂ ਸਮਾਜ ਵਿਚ ਕਾਇਮ ਰਹੀਆਂ ਹਨ ਅਤੇ ਇਨ੍ਹਾਂ ਵਿਚਕਾਰ ਸੰਘਰਸ਼ ਜਾਰੀ ਰਹਿੰਦਾ ਹੈ। ਹਜ਼ਾਰਾਂ ਸਾਲਾਂ ਦੇ ਤਜਰਬੇ ਅਤੇ ਲੱਖਾਂ ਕਿਤਾਬਾਂ ਦੇ ਵੇਰਵਿਆਂ ਦਾ ਤੱਤ ਇਹੋ ਹੀ ਹੈ। ਇੱਕ ਜਮਾਤ ਰਾਜ ਭਾਗ, ਧਨ ਦੌਲਤ, ਸਾਧਨਾਂ ਦੀ ਮਾਲਕ, ਪਾਲਕ ਅਤੇ ਚਾਲਕ ਹੁੰਦੀ ਹੈ। ਲੋਕਾਂ ਦਾ ਇਹ ਸਮੂਹ ਹਾਕਮ ਜਮਾਤ ਹੁੰਦਾ ਹੈ ਅਤੇ ਦੂਜਾ ਹਿੱਸਾ ਕਿਰਤੀ ਲੋਕਾਂ ਦਾ ਹੁੰਦਾ ਹੈ। ਸਮਾਜ ਦੀ ਸਾਰੀ ਪੈਦਾਵਾਰ, ਸਾਰੀ ਦੌਲਤ ਇਹ ਸਮੂਹ ਹੀ ਕਰਦਾ ਹੈ। ਇਸਦੀ ਕਮਾਈ ਖੋਹੀ ਜਾਂਦੀ ਹੈ। ਲੁੱਟੀ ਜਾਂਦੀ, ਦਬਾਈ ਅਤੇ ਸਤਾਈ ਜਾਂਦੀ ਕਿਰਤੀ ਜਮਾਤ ਜਬਰ ਸਹਿਣ ਕਰਕੇ ਅੰਤ ਨੂੰ ਵਿਰੋਧ ਕਰਨ ਲਗਦੀ ਹੈ। ਲੋਕਾਂ ਦੀਆਂ ਭਾਵਨਾਵਾਂ, ਦੁੱਖਾਂ, ਤਕਲੀਫ਼ਾਂ, ਮਜ਼ਬੂਰੀਆਂ, ਆਸ਼ਾਵਾਂ-ਉਮੀਦਾਂ ਨੂੰ ਪ੍ਰਗਟ ਕਰਨ ਵਾਲੇ, ਇਸਨੂੰ ਗੁਰਬਤ, ਅਗਿਆਨ ਅਤੇ ਦਲਿੱਦਰ 'ਚੋਂ ਕੱਢ ਕੇ ਆਜ਼ਾਦੀ, ਖੁਸ਼ਹਾਲੀ ਅਤੇ ਮੁਕਤੀ ਦਾ ਰਾਹ ਦਰਸਾਉਣ ਵਾਲੇ ਗੁਣੀ-ਗਿਆਨੀ ਸਮਾਜ ਵਿਚੋਂ ਉਭਰਦੇ ਹਨ ਅਤੇ ਲੋਕਾਂ ਨੂੰ ਇਸ ਜ਼ੋਰ ਜਬਰ ਤੋਂ ਮੁਕਤ ਕਰਵਾਉਣ ਦਾ ਰਾਹ ਦਰਸਾਉਂਦੇ ਹਨ। ਬਾਬਾ ਬੂਝਾ ਸਿੰਘ ਉਨ੍ਹਾਂ ਵਿਚੋਂ ਇੱਕ ਸੀ।

ਇਨਕਲਾਬ ਕਰਨੇ ਖਾਲਾ ਜੀ ਦਾ ਵਾੜਾ ਨਹੀਂ। ਇਸਨੂੰ ਕੋਈ ਇਕੱਲਾ ਇਕਹਿਰਾ ਸਿਰ ਫਿਰਿਆ ਨਹੀਂ ਕਰ ਸਕਦਾ। ਇਸ ਘਾਲਣਾ ਪਿੱਛੇ ਪੂਰੀ ਤਰ੍ਹਾਂ ਸਮਰਪਿਤ ਕਾਰਕੁਨਾਂ, ਜੰਗਜੂਆਂ ਅਤੇ ਬੁੱਧੀਜੀਵੀਆਂ ਦੀਆਂ ਟੋਲੀਆਂ ਹੁੰਦੀਆਂ ਹਨ। ਇਹ ਟੋਲੀਆਂ ਵੱਡੇ-ਵੱਡੇ ਸਾਧਨ ਜੁਟਾਉਂਦੀਆਂ ਹਨ ਅਤੇ ਸੰਸਥਾਵਾਂ ਖੜ੍ਹੀਆਂ ਕਰਦੀਆਂ ਹਨ। ਮੁੱਢਲੇ ਦੌਰ ਵਿਚ ਹਿੰਦੁਸਤਾਨ ਦੀ ਕਿਸਾਨ ਸਭਾ ਬਾਬਾ ਬੂਝਾ ਸਿੰਘ ਦੀ ਘਾਲਣਾ ਦਾ ਨਤੀਜਾ ਸੀ। ਪੰਜਾਬ ਦੇ ਮੁਜਾਰਿਆਂ ਨੂੰ ਜ਼ਮੀਨਾਂ ਦੇ ਮਾਲਕ ਬਣਾਉਣਾ ਉਨ੍ਹਾਂ ਦੀ ਸਿਰੇ ਦੀ ਪ੍ਰਾਪਤੀ ਸੀ। ਉਹ ਤਾਂ ਚਾਹੁੰਦਾ ਸੀ-ਸਮਾਜ ਵਿਚ ਕਾਣੀ ਵੰਡ ਨਾ ਹੋਵੇ, ਸਭਨਾਂ ਦਾ ਚੌਂਕਾ-ਚੁੱਲ੍ਹਾ ਚੱਲੇ, ਚੱਲੇ ਵੀ ਇੱਕੋ ਜਿਹਾ, ਸਭੇ ਇੱਕੋ ਜਿਹੀ ਹਵਾ ਵਿਚ ਸਾਹ ਲੈਣ। ਉਸਨੇ ਦੱਸਿਆ ਕਿ ਦੇਸ਼ 'ਚ ਜੋ ਆਜ਼ਾਦੀ ਆਈ ਸੀ, ਉਹ ਅਸਲ ਆਜ਼ਾਦੀ ਨਹੀਂ ਸੀ।

ਏਹੀ ਗੱਲਾਂ ਉਹਨੇ ਗਰੀਬ ਗੁਰਬਿਆਂ ਦੇ ਦਿਮਾਗ ਵਿਚ ਬਿਠਾਈਆਂ। ਉਹ ਕਮਿਊਨਿਸਟ ਸੀ ਅਤੇ ਲੋਕਾਂ ਦੀ ਚੰਗੇਰੀ ਜ਼ਿੰਦਗੀ ਦੇ ਘੋਲ ਦਾ ਹਮਾਇਤੀ ਸੀ। ਉਹਨੇ ਦੱਸਿਆ ਕਿ ਇਹ ਸਾਰਾ ਕੁੱਝ ਸਮਾਜਵਾਦੀ ਵਿਚਾਰਾਂ ਵਾਲੇ ਰਾਜ ਵਿਚੋਂ ਲੱਭਣਾ ਹੈ। ਉਹਨੇ ਨੌਜਵਾਨਾਂ ਨੂੰ ਇਨਕਲਾਬ ਕਰਨ ਦਾ ਟੀਚਾ ਦਿੱਤਾ। ਇਸ ਟੀਚੇ ਲਈ ਉਹ ਕੁੱਝ ਵੀ ਕਰ ਸਕਦਾ ਸੀ। ਉਹਨੇ ਬਹੁਤ ਸਾਰੀਆਂ ਪ੍ਰਤਿਭਾਵਾਂ ਪੈਦਾ ਕੀਤੀਆਂ। ਉਸ ਪ੍ਰਤਿਭਾਵਾਂ ਦੀ ਖੇਤੀ ਕੀਤੀ। ਇਨਕਲਾਬੀਆਂ ਦੀ ਫ਼ਸਲ ਉਗਾਈ। ਇਨਕਲਾਬੀ ਹਾਜ਼ਰ ਸਨ। ਫ਼ੇਰ ਕੀ ਸੀ? ਇਨਕਲਾਬੀਆਂ ਦੀਆਂ ਟੋਲੀਆਂ ਕਦੇ ਅੰਗਰੇਜ਼ ਹਕੂਮਤ

ਦਾ ਤਖ਼ਤਾ ਪਲਟਾਉਂਦੀਆਂ, ਕਦੇ ਉਨ੍ਹਾਂ ਦੇ ਵਾਰਿਸ ਭਾਰਤੀ ਹਾਕਮਾਂ ਦਾ। ਇਹ ਟੋਲੀਆਂ ਵੱਡੇ-ਵੱਡੇ ਹੰਭਲੇ ਮਾਰ ਰਹੀਆਂ ਸਨ। ਉਹਨਾਂ ਦੇ ਤਖ਼ਤ ਹਿੱਲਣ ਲੱਗ ਪਏ ਸਨ। ਜਦੋਂ ਉਹਨਾਂ ਨੂੰ ਆਪਣਾ ਸੂਰਜ ਡੁੱਬਦਾ ਨਜ਼ਰ ਆਇਆ, ਉਹ ਹਰਕਤ ਵਿਚ ਆ ਗਏ। ਤਸ਼ੱਦਦ ਦੇ ਦੌਰ ਚੱਲੇ। ਡਰਾਏ ਧਮਕਾਏ, ਵੱਢੇ ਟੁੱਕੇ ਗਏ। ਮਾਰ ਦਿੱਤੇ ਗਏ। ਖਪਾ ਦਿੱਤੇ ਗਏ।

ਅਜਿਹੇ ਦੌਰਾਂ ਵਿਚ ਵਿਰਲੇ ਖੜ੍ਹਦੇ ਹਨ। ਜ਼ਿਆਦਾਤਰ ਭੱਜ ਜਾਂਦੇ ਹਨ ਜਾਂ ਕੋਈ ਵਿਚਕਾਰਲਾ ਰਾਹ ਕੱਢ ਲੈਂਦੇ ਹਨ ਪਰ ਅੜਨ ਵਾਲੇ ਮਰਜੀਵੜੇ ਬਣ ਜਾਂਦੇ ਹਨ। ਭਗਤ ਸਿੰਘ ਬਣ ਜਾਂਦੇ ਹਨ ਜਾਂ ਬੂਝਾ ਸਿੰਘ ਬਣ ਜਾਂਦੇ ਹਨ। ਰਾਜ ਸੱਤਾ ਨਾਲ ਲੋਹਾ ਲੈਣ ਵਾਲੇ ਮਹਾਨ ਬਣ ਜਾਂਦੇ ਹਨ। ਜਿਨ੍ਹਾਂ ਨੂੰ ਰਾਜ ਸੱਤਾ 'ਬਖਸ਼' ਦਿੰਦੀ ਹੈ, ਉਹ ਰਾਜ ਸੱਤਾ ਨਾਲ ਗਲਵਕੜੀ ਵੀ ਪਾ ਲੈਂਦੇ ਹਨ। ਪਰ ਜਿਨ੍ਹਾਂ ਰਾਜ ਸੱਤਾ ਦੀ ਮਾਰ ਝੱਲੀ ਹੋਵੇ, ਉਹ ਮਰਦੇ ਦਮ ਤੱਕ ਨਿਭਦੇ ਹਨ। ਦਰਸ਼ਨ ਦੁਸਾਂਝ ਦੀਆਂ ਲੱਤਾਂ ਤੱਕ ਵੱਢ ਦਿੱਤੀਆਂ ਸਨ। ਉਹਨੇ ਹਾਕਮਾਂ ਨਾਲ ਆਪਣੇ ਰਿਸ਼ਤੇ ਨੂੰ ਅਨੰਤ-ਅਮੁੱਕ ਸੰਘਰਸ਼ ਦੇ ਰੂਪ ਵਿਚ ਪ੍ਰੀਭਾਸ਼ਤ ਕੀਤਾ।

ਬਾਬਾ ਬੂਝਾ ਸਿੰਘ ਨੇ ਬੁਢਾਪੇ ਵਿਚ ਆ ਕੇ ਵੀ ਰਾਜ ਸੱਤਾ ਨਾਲ ਦੁਸ਼ਮਣੀ ਨਹੀਂ ਛੱਡੀ। ਸੱਤਾ ਨੂੰ ਪਤਾ ਸੀ ਕਿ ਉਹ ਇਨਕਲਾਬੀਆਂ ਦੀ ਖੇਤੀ ਕਰਦਾ ਹੈ। ਲਾਹੌਰ ਦੇ ਸ਼ਾਹੀ ਕਿਲੇ ਵੇਲੇ ਤਾਂ ਉਹ ਆਪ ਹੀ ਜੰਗ ਦਾ ਸਿਪਾਹੀ ਸੀ। ਅੰਗਰੇਜ਼ ਹਕੂਮਤ ਨੇ ਦੋ ਮਹੀਨੇ ਜਿਹੜਾ ਉਸ 'ਤੇ ਜ਼ੁਲਮ ਢਾਹਿਆ, ਉਹਨੂੰ ਲਿਖਿਆ ਵੀ ਨਹੀਂ ਜਾ ਸਕਦਾ। ਇਹਨਾਂ ਦੋ ਮਹੀਨਿਆਂ ਵਿਚ ਹੀ ਉਹਨੇ ਦੁਨੀਆਂ ਭਰ ਦੀ ਜ਼ਹਾਲਤ ਦੇ ਦਰਸ਼ਨ ਕਰ ਲਏ ਸਨ। ਹਰਕਿਸ਼ਨ ਸਿੰਘ ਸੁਰਜੀਤ ਹੁਰੀਂ ਇੱਦਾਂ ਦੇ ਨਰਕ ਤੋਂ ਬਚੇ ਰਹੇ। ਇਸੇ ਕਾਰਨ ਬਾਅਦ ਵਿਚ ਭਾਰਤੀ ਰਾਜ ਸੱਤਾ ਉਹਨਾਂ ਨੂੰ ਰਾਸ ਆ ਗਈ ਤੇ ਉਹ ਭਾਰਤੀ ਰਾਜ ਸਤਾ ਨੂੰ।

ਇਹ ਤਾਂ ਜੰਗ ਦੇ ਸਿਪਾਹੀ ਸਨ। ਇਹਨਾਂ ਨੇ ਸੋਚ ਸਮਝ ਕੇ ਜੰਗ ਸ਼ੁਰੂ ਕੀਤੀ ਹੋਈ ਸੀ। ਤਾਂ ਕੀ ਹੋਇਆ ਜੇ ਇਹ ਕਾਮਯਾਬ ਨਹੀਂ ਹੋਏ। ਇਨਕਲਾਬਾਂ ਵਿਚ ਪ੍ਰਾਪਤੀਆਂ ਹੁੰਦੀਆਂ ਹਨ ਜਾਂ ਨੁਕਸਾਨ ਹੁੰਦੇ ਹਨ ਜਾਂ ਇਨਕਲਾਬੀਆਂ ਨੇ ਸਤਾ ਨੂੰ ਫਤਹਿ ਕਰ ਲੈਣਾ ਹੁੰਦਾ ਹੈ ਜਾਂ ਸੱਤਾ ਨੇ ਇਹਨਾਂ ਨੂੰ ਖਤਮ ਕਰ ਦੇਣਾ ਹੁੰਦਾ ਹੈ। ਚਾਰੂ ਮਾਜੂਮਦਾਰ ਦੀ ਅਗਵਾਈ ਹੇਠ ਪਾਰਟੀ ਨੇ 1975 ਤੱਕ ਰਾਜ ਸੱਤਾ ਨੂੰ ਫਤਹਿ ਕਰਨ ਦਾ ਟੀਚਾ ਮਿਥਿਆ ਸੀ ਪ੍ਰੰਤੂ ਰਾਜ ਸੱਤਾ ਭਾਰੂ ਪੈ ਗਈ। ਸਭ ਕੁੱਝ ਢਹਿ ਢੇਰੀ ਕਰ ਦਿੱਤਾ। ਛਿਆਸੀ ਸਾਲ ਦੀ ਉਮਰ ਵਿਚ ਵੀ ਬਾਬਾ ਬੂਝਾ ਸਿੰਘ ਨੂੰ ਸ਼ਹੀਦ ਕਰ ਦਿੱਤਾ। ਪਰ ਇਹ ਮਰਜੀਵੜਾ ਪੰਜਾਬ ਦੀ ਇਨਕਲਾਬੀ ਲਹਿਰ ਵਿਚ ਹਸਤੀ ਬਣ ਗਿਆ ਹੈ। ਉਸਦਾ ਸਥਾਨ ਉਹਦੀ ਆਪਣੀ ਲਗਨ, ਮਿਹਨਤ, ਇਮਾਨਦਾਰੀ ਅਤੇ ਕੁਰਬਾਨੀ ਸਦਕਾ ਹੈ।

# ਮਾਰਕਸੀ ਸਿਧਾਂਤ ਦਾ ਉਸਤਾਦ

'ਸਿੱਖਿਅਤ ਹੋਵੋ, ਸੰਗਠਤ ਹੋਵੋ ਅਤੇ ਸੰਘਰਸ਼ ਕਰੋ' ਦਾ ਨਾਅਰਾ ਡਾ. ਬੀ. ਆਰ. ਅੰਬੇਦਕਰ ਅਤੇ ਕਮਿਊਨਿਸਟਾਂ ਦੀਆਂ ਜਨਤਕ ਜਥੇਬੰਦੀਆਂ ਨੇ ਦਿੱਤਾ ਹੋਇਆ ਹੈ। ਬਾਬਾ ਬੂਝਾ ਸਿੰਘ ਨੂੰ ਇਸ ਨਾਅਰੇ ਦੀ ਸਮਝ ਪਹਿਲੀ ਵਾਰ ਅਰਜਨਟਾਈਨਾ ਵਿਚ ਪਈ ਸੀ। ਉਦੋਂ ਗ਼ਦਰ ਪਾਰਟੀ ਦੇ ਆਗੂ ਅੰਗਰੇਜ਼ ਹਕੂਮਤ ਦਾ ਤਖ਼ਤਾ ਪਲਟਣ ਲਈ ਯੋਜਨਾਵਾਂ ਉਲੀਕ ਰਹੇ ਸਨ। ਤੇਜਾ ਸਿੰਘ ਸੁਤੰਤਰ ਪਹਿਲੇ ਗ਼ਦਰ ਦੀ ਤਰਜ਼ 'ਤੇ ਹੀ ਗ਼ਦਰ ਮਚਵਾਉਣ ਲਈ ਉਤਾਵਲਾ ਸੀ ਪਰ ਭਾਈ ਰਤਨ ਸਿੰਘ ਰਾਏਪੁਰ ਡੱਬਾ ਉਕਤ ਨਾਅਰੇ ਨੂੰ ਲਾਗੂ ਕਰਨ 'ਤੇ ਜ਼ੋਰ ਦੇ ਰਿਹਾ ਸੀ। ਵਿਚਾਰਾਂ ਦੇ ਇਸ ਮੰਥਨ ਵਿਚੋਂ ਹੀ ਮਾਰਕਸੀ ਸਿਧਾਂਤ ਦੀ ਸਿੱਖਿਆ ਲੈਣ ਅਤੇ ਹਥਿਆਰਬੰਦ ਟ੍ਰੇਨਿੰਗ ਲੈਣ ਦੀ ਨੀਤੀ ਪਾਸ ਹੋਈ ਸੀ। ਇਸ ਨੀਤੀ ਨੂੰ ਲਾਗੂ ਵੀ ਬੂਝਾ ਸਿੰਘ ਤੋਂ ਹੀ ਕੀਤਾ ਸੀ। ਉਸਦੀ ਅਗਵਾਈ ਹੇਠ ਪਹਿਲਾ ਜਥਾ ਮਾਸਕੋ ਗਿਆ ਸੀ। ਫ਼ੇਰ ਧੜਾਧੜ ਹੋਰ ਜਥੇ ਜਾਣ ਲੱਗੇ ਸਨ।

ਉਦੋਂ ਸੋਵੀਅਤ ਸੰਘ ਦੀ ਆਗੂ ਟੀਮ ਕੁੱਲ ਦੁਨੀਆਂ ਵਿਚ ਸਮਾਜਵਾਦ ਦਾ ਪਰਚਮ ਲਹਿਰਾ ਦੇਣਾ ਚਾਹੁੰਦੀ ਸੀ। ਉਨ੍ਹਾਂ ਕੋਲ ਜੇਤੂ ਇਨਕਲਾਬ ਦਾ ਤਜ਼ਰਬਾ ਵੀ ਸੀ। ਉਨ੍ਹਾਂ ਕੋਲ ਮਾਰਕਸੀ ਸਿਧਾਂਤ ਦੇ ਉਸਤਾਦ ਵੀ ਸਨ। ਉਨ੍ਹਾਂ ਉਸਤਾਦਾਂ ਦੀ ਜਿਨ੍ਹਾਂ ਨੇ ਮਾਰ ਝੱਲ ਲਈ, ਉਹ ਕਮਿਊਨਿਸਟ ਬਣ ਗਏ, ਆਪਣੇ ਜੀਵਨ ਦੇ ਅੰਤ ਤੱਕ ਕਮਿਊਨਿਸਟ ਹੀ ਰਹੇ। ਉਨ੍ਹਾਂ ਦੇ ਵਿਦਿਆਰਥੀ ਭਾਵੇਂ ਪੜ੍ਹੇ ਲਿਖੇ ਸਨ ਜਾਂ ਅਨਪੜ੍ਹ, ਉਨ੍ਹਾਂ ਨੇ ਆਪਣੇ ਵਿਦਿਆਰਥੀਆਂ ਨੂੰ ਖ਼ੂਬ ਚੰਡਿਆ। ਉਨ੍ਹਾਂ ਆਪਣੇ ਸ਼ਾਗਿਰਦਾਂ ਨੂੰ ਮਾਰਕਸੀ ਸਿਧਾਂਤ ਦੀ ਸਿੱਖਿਆ ਹੀ ਨਹੀਂ ਦਿੱਤੀ ਸਗੋਂ ਉਨ੍ਹਾਂ ਨੂੰ ਪੜ੍ਹਨ ਲਿਖਣ ਯੋਗ ਵੀ ਬਣਾਇਆ। ਉਨ੍ਹਾਂ ਦੀ ਮਾਤ ਭਾਸ਼ਾ ਅਤੇ ਰੂਸੀ ਜ਼ੁਬਾਨਾਂ ਵਿਚ ਅਖ਼ਬਾਰ ਛਪਵਾਏ। ਅਨੇਕਾਂ ਗ਼ਦਰੀ ਉਨ੍ਹਾਂ ਤੋਂ ਸਿੱਖਿਆ ਲੈ ਕੇ ਆਪਣੇ ਵਤਨ ਪਰਤੇ। ਉਨ੍ਹਾਂ ਦੇਸ਼ ਵਿਚ ਇਨਕਲਾਬ ਕਰਨ ਤੋਂ ਪਹਿਲਾਂ ਦੇਸ਼ ਦੇ ਲੋਕਾਂ ਨੂੰ ਮਾਰਕਸਵਾਦ ਦੇ ਗਿਆਨ ਤੋਂ ਜਾਣੂ ਕਰਵਾਉਣਾ ਚਾਹਿਆ। ਬੂਝਾ ਸਿੰਘ ਨੇ ਇਸ ਕੰਮ ਵਿਚ ਸਭ ਤੋਂ ਵੱਧ ਬਾਜ਼ੀ ਮਾਰੀ। ਉਸਨੇ 'ਸਿੱਖਿਅਤ ਹੋਵੋ' ਦੇ ਨਾਅਰੇ ਨੂੰ ਅਪਣਾਇਆ। ਆਪ ਸਿੱਖਿਅਤ ਹੋ ਕੇ, ਦੂਜਿਆਂ ਨੂੰ ਸਿੱਖਿਅਤ ਕਰਦਾ ਰਿਹਾ।

ਬੂਝਾ ਸਿੰਘ ਤੋਂ ਲੈ ਕੇ ਵਾਇਆ ਭਾਗ ਸਿੰਘ ਸੱਜਣ ਹੁੰਦੇ ਹੋਏ ਜਗਰੂਪ ਸਿੰਘ ਤੱਕ ਬਹੁਤ ਸਾਰੇ ਅਧਿਆਪਕ ਮੇਰੇ ਸਾਹਮਣੇ ਆਏ। ਮੈਂ ਵੱਖ-ਵੱਖ ਆਗੂਆਂ ਅਤੇ ਕਾਰਕੁਨਾਂ ਨੂੰ ਮਿਲਿਆ। ਉਨ੍ਹਾਂ ਦੀ ਨਜ਼ਰ ਵਿਚ ਬੂਝਾ ਸਿੰਘ ਵਰਗਾ ਹੋਰ ਕੋਈ ਉਸਤਾਦ ਨਹੀਂ ਸੀ। ਉਸਦੇ ਕਤਲ ਦੇ 38 ਵਰ੍ਹਿਆਂ ਬਾਅਦ ਵੀ ਤਿੰਨ ਪੀੜ੍ਹੀਆਂ ਦੇ ਕਮਿਊਨਿਸਟ ਕਾਰਕੁਨ ਜਾਂ ਆਗੂ ਮਿਲ ਜਾਂਦੇ ਹਨ ਜਿਹੜੇ ਬੂਝਾ ਸਿੰਘ ਦੇ ਸ਼ਾਗਿਰਦ ਰਹੇ ਹਨ। ਉਨ੍ਹਾਂ ਨੂੰ ਮਾਰਕਸੀ ਗਿਆਨ ਬੂਝਾ ਸਿੰਘ ਨੇ ਹੀ ਦਿੱਤਾ ਹੋਇਆ ਹੈ। ਉਹ ਉਸ ਉਸਤਾਦ ਦੀ ਪੜ੍ਹਾਈ ਦੇ ਅੱਜ ਵੀ ਬਲਿਹਾਰੇ ਜਾਂਦੇ ਹਨ। ਅੱਜ ਭਾਵੇਂ ਮਾਰਕਸਵਾਦ ਬਾਰੇ ਬਹੁਤ ਸਾਰੀਆਂ ਕਿਤਾਬਾਂ ਉਪਲਬਧ ਹਨ, ਉਨ੍ਹਾਂ ਨੂੰ ਅੰਗਰੇਜ਼ੀ ਦਾ ਵੀ ਗਿਆਨ ਹੈ ਅਤੇ ਇੰਟਰਨੈੱਟ ਦੀ ਵੀ ਵਰਤੋਂ ਕਰਦੇ ਹਨ ਪਰ ਉਹ ਬੂਝਾ ਸਿੰਘ

ਨੂੰ ਵਿਰਾਸਤ ਮੰਨਦੇ ਹਨ ਜਿਥੋਂ ਉਨ੍ਹਾਂ ਨੂੰ ਗਿਆਨ ਮਿਲਿਆ। ਉਹ ਆਪਣੀਆਂ ਜੜ੍ਹਾਂ ਬੂਝਾ ਸਿੰਘ ਦੀ ਪੜ੍ਹਾਈ ਵਿਚੋਂ ਲੱਭਦੇ ਹਨ।

ਮੁੱਢਲੇ ਸਾਲਾਂ ਵਿਚ ਮਾਰਕਸਵਾਦ ਬਾਰੇ ਕਿਤਾਬਾਂ ਦੀ ਬੜੀ ਘਾਟ ਸੀ। ਸਾਡੀਆਂ ਜ਼ੁਬਾਨਾਂ ਵਿਚ ਤਾਂ ਕੁੱਝ ਲੱਭਦਾ ਹੀ ਨਹੀਂ ਸੀ, ਰੂਸੀ ਕਿਤਾਬਾਂ ਅੰਗਰੇਜ਼ੀ ਵਿਚ ਅਨੁਵਾਦ ਹੁੰਦੀਆਂ ਸਨ। ਇਸ ਸਾਹਿਤ 'ਤੇ ਦੇਸ਼ ਵਿਚ ਦਾਖ਼ਲੇ 'ਤੇ ਪਾਬੰਦੀ ਸੀ। ਅਜਿਹੀਆਂ ਹਾਲਤਾਂ ਵਿਚ ਬੂਝਾ ਸਿੰਘ ਵਰਗੇ ਮਾਸਕੋ ਪਾੜ੍ਹਿਆਂ ਦੀ ਇਤਿਹਾਸਕ ਅਹਿਮੀਅਤ ਸੀ। ਪੰਜਾਬ ਦਾ ਕੋਈ ਖਿੱਤਾ ਅਜਿਹਾ ਨਹੀਂ ਬਚਿਆ ਜਿੱਥੇ ਉਸਨੇ ਸਟੱਡੀ ਸਰਕਲ ਨਾਂ ਲਾਏ ਹੋਣ। ਕਮਿਊਨਿਸਟ ਪਾਰਟੀਆਂ ਦੇ ਜਿਹੜੇ ਆਗੂ ਹੁਣ ਉਸ ਬਾਰੇ ਨੱਕ ਬੁੱਲ੍ਹ ਕੱਢਦੇ ਹਨ, ਉਹ ਉਸਨੂੰ ਸਾਇਕਲ 'ਤੇ ਬਿਠਾ ਕੇ ਸਟੱਡੀ ਸਰਕਲਾਂ ਤੱਕ ਪੁੱਜਦਾ ਕਰਦੇ ਰਹੇ ਹਨ। ਪਾਰਟੀ ਮੈਂਬਰਾਂ ਨੂੰ ਸਿੱਖਿਅਤ ਕਰਨ ਲਈ ਉਸਦੀ ਵਰਤੋਂ ਕਰਦੇ ਰਹੇ ਹਨ।

ਇਸਦਾ ਮਤਲਬ ਇਹ ਨਹੀਂ ਕਿ ਬੂਝਾ ਸਿੰਘ ਮਾਰਕਸਵਾਦ ਦੀ ਅੰਤਮ ਸੀਮਾ ਤੱਕ ਪਹੁੰਚਿਆ ਹੋਇਆ ਗੁਣੀ ਗਿਆਨੀ ਸੀ। ਅਸਲ ਵਿਚ ਉਸਦੀ ਪੇਸ਼ਕਾਰੀ ਵਿਚ ਬੜਾ ਦਮ ਸੀ। ਸਾਦੀ ਭਾਸ਼ਾ ਵਿਚ ਮਾਰਕਸਵਾਦ ਅਤੇ ਇਨਕਲਾਬੀਆਂ ਦੀ ਰਾਜਨੀਤੀ ਸਮਝਾਉਣ ਦਾ ਉਹਨੂੰ ਵੱਲ ਸੀ। ਉਹਦੀ ਗੱਲ ਬੱਕਰੀਆਂ ਚਾਰਨ ਵਾਲੇ ਚਰਵਾਹੇ ਨੂੰ ਵੀ ਸਮਝ ਆ ਜਾਂਦੀ ਸੀ, ਦਿਹਾੜੀ ਦੱਪੇ ਵਾਲੇ ਮਜ਼ਦੂਰ ਨੂੰ ਵੀ, ਖੇਤੀ ਕਰਨ ਵਾਲੇ ਕਿਸਾਨ ਨੂੰ ਵੀ ਅਤੇ ਯੂਨੀਵਰਸਿਟੀਆਂ ਦੇ ਵਿਦਵਾਨਾਂ ਨੂੰ ਵੀ। ਇਹ ਉਹਦੀ ਸਮਝ ਦਾ ਕਮਾਲ ਸੀ ਜਾਂ ਰੂਸੀ ਉਸਤਾਦਾਂ ਦੀ ਮੁਹਾਰਤ ਦਾ। ਕੁਝ ਵੀ ਹੋਵੇ, ਉਹਦੀ ਆਪਣੇ ਵਿਸ਼ੇ 'ਤੇ ਪੂਰੀ ਪਕੜ ਹੁੰਦੀ ਸੀ। ਉਹਦੇ ਵਿਚ ਵਰਕਰ, ਆਗੂ, ਬੁੱਧੀਜੀਵੀ ਅਤੇ ਜਨਤਕ ਬੁਲਾਰੇ ਵਾਲੇ ਗੁਣ ਸਨ। ਇਨ੍ਹਾਂ ਗੁਣਾਂ ਕਰਕੇ ਹੀ ਉਹ ਵੱਡੇ-ਵੱਡੇ ਇੱਕਠਾਂ ਨੂੰ ਕੀਲ ਲੈਣ ਦੀ ਸਮਰੱਥਾ ਰੱਖਦਾ ਸੀ। ਕਾਲਜਾਂ, ਯੂਨੀਵਰਸਿਟੀਆਂ ਦੇ ਪਾੜ੍ਹੇ ਉਹਨੂੰ ਲੱਭ-ਲੱਭ ਕੇ ਉਹਤੋਂ ਸਿੱਖਿਆ ਲੈਂਦੇ ਸਨ। ਜਿਹੜਾ ਇੱਕ ਵਾਰ ਉਹਦਾ ਸਕੂਲ ਲਾ ਲੈਂਦਾ ਸੀ, ਉਹ ਇਨਕਲਾਬ ਨੂੰ ਸਮਰਪਿਤ ਹੋ ਜਾਂਦਾ ਸੀ। ਚਾਹੇ ਮੈਡੀਕਲ ਦਾ ਵਿਦਿਆਰਥੀ ਦਰਸ਼ਨ ਖਟਕੜ ਹੋਵੇ, ਚਾਹੇ ਇੰਜਨੀਅਰਿੰਗ ਦਾ ਵਿਦਿਆਰਥੀ ਬਖਸ਼ੀਸ਼ ਮੋਰਕਰੀਮਾਂ ਹੋਵੇ, ਚਾਹੇ ਡੀ. ਏ. ਵੀ. ਕਾਲਜ ਜਲੰਧਰ ਦਾ ਵਿਦਿਆਰਥੀ ਰਵਿੰਦਰ ਜਗਤਪੁਰ ਹੋਵੇ ਅਤੇ ਚਾਹੇ ਹੋਰ ਹੋਣ (ਇਹ ਲੰਬੀ ਕਤਾਰ ਹੈ), ਇਹ ਸਭ ਉਹਦੇ ਚੰਡੇ ਹੋਏ ਸਨ। ਇਹ ਜਾਂ ਸ਼ਹੀਦ ਹੋ ਗਏ ਜਾਂ ਅੱਜ ਵੀ ਉਸੇ ਰਾਹ 'ਤੇ ਤੁਰੇ ਹੋਏ ਹਨ ਜਿਸ ਰਾਹ 'ਤੇ ਬਾਬਾ ਜੀ ਇੱਕ ਪੂਰ ਨੂੰ ਤੋਰ ਗਏ ਸਨ।

ਬਾਬਾ ਬੂਝਾ ਸਿੰਘ ਬਾਕੀ ਗ਼ਦਰੀਆਂ ਅਤੇ ਕਿਰਤੀਆਂ ਵਾਂਗ ਜ਼ਿਆਦਾ ਪੜ੍ਹੇ ਲਿਖੇ ਪਿਛੋਕੜ ਵਾਲਾ ਨਹੀਂ ਸੀ ਪਰ ਆਪਣੇ ਬੇਮਿਸਾਲ ਗੁਣਾਂ ਦੀ ਬਦੌਲਤ ਉਹ ਇਨਕਲਾਬੀ ਲਹਿਰਾਂ ਅੰਦਰ ਹਮੇਸ਼ਾ ਨੌਜਵਾਨਾਂ ਲਈ ਮਾਡਲ ਨਾਇਕ ਰਹੇ ਹਨ। ਇੱਕ ਤੇ ਉਹਦਾ ਜੀਵਨ ਕੁਰਬਾਨੀ ਵਾਲਾ ਹੈ। ਦੂਜਾ ਉਹ ਅਮਲੀ ਤੌਰ 'ਤੇ ਸੱਚਾ ਸੁੱਚਾ ਮਾਰਕਸਵਾਦੀ ਸੀ। ਇਹ ਉਨ੍ਹਾਂ ਚੰਦ ਕੁ ਇਨਕਲਾਬੀਆਂ ਵਿਚੋਂ ਸਨ ਜਿਨ੍ਹਾਂ ਪੰਜਾਬੀ ਸਮਾਜ ਦੀ ਮਾਰਕਸੀ ਸਿਧਾਂਤ ਨਾਲ ਜਾਣ-ਪਛਾਣ ਕਰਵਾਈ। ਕਮਿਊਨਿਜ਼ਮ ਦੇ ਖ਼ਿਆਲਾਂ ਨੂੰ ਇਸ ਧਰਤੀ 'ਤੇ ਲਿਆਂਦਾ ਹੀ ਨਹੀਂ, ਸਗੋਂ ਫ਼ੈਲਾਇਆ ਵੀ। ਪਰ ਭਾਰਤੀ ਕਮਿਊਨਿਸਟ ਪਾਰਟੀ ਦੀ ਲੀਡਰਸ਼ਿਪ ਇਹਨੂੰ ਅਨਪੜ੍ਹ ਅਤੇ ਜੱਟ ਬੂਟ ਸੱਦਦੀ ਸੀ।

ਉਨ੍ਹਾਂ ਨੇ ਬੂਝਾ ਸਿੰਘ ਨੂੰ ਅਨਪੜ੍ਹ ਮਾਰਕਸਵਾਦੀ ਮਾਸਟਰ ਦਾ ਖਿਤਾਬ ਦਿੱਤਾ ਹੋਇਆ ਸੀ। ਅਨਪੜ੍ਹ ਲੋਕਾਂ ਦਾ ਅਨਪੜ੍ਹ ਲੀਡਰ ਕਹਿ ਕੇ ਮੌਜੂ ਉਡਾਇਆ ਜਾਂਦਾ ਰਿਹਾ। ਜਦੋਂ ਉਨ੍ਹਾਂ ਦਾ ਜ਼ੋਰ ਚੱਲਿਆ, ਉਹਨਾਂ ਬੂਝਾ ਸਿੰਘ ਅਤੇ ਗੰਧਰਵ ਸੇਨ ਨੂੰ ਘਰ ਬਿਠਾ ਦਿੱਤਾ। 'ਅਨਪੜ੍ਹ ਮਾਸਟਰ' ਦਾ ਵਾਰ-ਵਾਰ ਮਿਹਣਾ ਮਾਰਿਆ ਜਾਂਦਾ ਰਿਹਾ। ਪਾਰਟੀ 'ਤੇ ਕਾਬਜ਼ ਸ਼ਹਿਰੀ ਅਤੇ ਪੜ੍ਹੇ ਲਿਖੇ ਬਾਬੂ ਕਾਮਰੇਡਾਂ ਦੇ ਸਤੇ ਹੋਇਆਂ ਨੇ ਅੰਗਰੇਜ਼ੀ 'ਤੇ ਮੁਹਾਰਤ ਹੋਰ ਬਣਾਉਣ ਲਈ ਯਤਨ ਜੁਟਾਏ। ਬੂਝਾ ਸਿੰਘ ਨੇ ਤਾਂ ਇੰਗਲੈਂਡ ਵਿਚ ਵੀ ਅੰਗਰੇਜ਼ੀ ਸਿੱਖਣ ਦੀ ਕੋਸ਼ਿਸ਼ ਕੀਤੀ। ਇਹ ਬਜ਼ੁਰਗ ਬੁਢਾਪੇ ਵੇਲੇ ਅੰਗਰੇਜ਼ੀ ਦੇ ਕਾਇਦੇ ਫ਼ੜ ਕੇ ਬਹਿ ਗਏ।

ਜਦੋਂ ਨਕਸਲਬਾੜੀ ਲਹਿਰ ਸ਼ੁਰੂ ਹੋਈ ਤਾਂ ਉਹ ਜੰਗਜੂਆਂ ਨੂੰ ਕਮਿਊਨਿਜ਼ਮ ਪੜ੍ਹਾਉਣ ਲੱਗ ਪਿਆ। ਉਹ ਮਾਰਕਸੀ ਸਿਧਾਂਤ ਨੂੰ ਸੌਖੇ ਢੰਗ ਨਾਲ ਸਮਝਾਉਂਦਾ। ਉਹ ਸਿਧਾਂਤ ਨੂੰ ਸਮਕਾਲੀ ਅਸਲੀਅਤ ਨਾਲ ਜੋੜ ਕੇ ਦੱਸਦਾ। ਉਦੋਂ ਪੰਜਾਬ ਵਿਚ ਸੁਣਨ ਵਾਲੇ ਵੀ ਸਨ। ਉਹਦਾ ਭਾਸ਼ਨ ਸੇਕ ਛੱਡਦਾ। ਰੋਸ਼ਨੀ ਵੀ ਦਿੰਦਾ। ਦਿਮਾਗ ਦੇ ਕਪਾਟ ਵੀ ਖੋਲ੍ਹਦਾ। ਇਸੇ ਕਰਕੇ ਉਨ੍ਹਾਂ ਦਿਨਾਂ ਵਿਚ ਉਹਦੀ ਇੱਕ ਵਕਤਾ ਵਜੋਂ ਬੜੀ ਪੁੱਛਗਿੱਛ ਸੀ। ਅੱਜ ਜਦੋਂ ਇਨਕਲਾਬ ਦੀ ਸਿਆਸਤ ਦੇ ਤੰਦੂਰ ਦਾ ਤਾਅ ਮੱਠਾ ਪਿਆ ਹੋਇਆ ਏ, ਉਹਦੀ ਮਾਸਟਰੀ ਇਨਕਲਾਬੀਆਂ ਨੂੰ ਯਾਦ ਆਉਂਦੀ ਹੈ।

ਅੱਜ ਜਦੋਂ ਅਮਰਜੀਤ ਚੰਦਨ "ਪਰਸ਼ੂ ਰਾਮ ਦਾ ਕੁਹਾੜਾ" ਲਿਖਕੇ ਹੀ ਨਹੀਂ, ਸਮੁੱਚੀ ਲਹਿਰ ਉਤੇ ਆਪਣੀ ਕਲਮ ਨਾਲ ਬਾਬਾ ਬੂਝਾ ਸਿੰਘ 'ਤੇ ਕੁਹਾੜਾ ਚਲਾਉਂਦਾ ਹੈ ਤਾਂ ਕਮਿਊਨਿਸਟ ਪਾਰਟੀ ਦੇ ਉਨ੍ਹਾਂ ਆਗੂਆਂ ਦੇ ਚਿਹਰਿਆਂ 'ਤੇ ਲਾਲੀ ਆ ਜਾਂਦੀ ਹੈ ਜਿਹੜੇ ਉਹਦੀ ਅਨਪੜ੍ਹਤਾ ਦਾ ਮੌਜੂ ਬਣਾਉਂਦੇ ਰਹੇ ਹਨ ਪਰ ਬੂਝਾ ਸਿੰਘ ਦੀਆਂ ਬਹੁਤ ਸਾਰੀਆਂ ਸੀਮਾਵਾਂ ਦੇ ਬਾਵਜੂਦ ਇਨਕਲਾਬੀ ਸੇਧ ਵਾਲਾ ਕੈਂਪ ਅੱਜ ਵੀ ਉਹਨੂੰ ਮਾਰਕਸੀ ਸਿਧਾਂਤ ਦਾ ਉਸਤਾਦ ਹੀ ਮੰਨ ਰਿਹਾ ਹੈ।

# ਇਨਕਲਾਬੀ ਕਲਚਰ ਦਾ ਮੁਜੱਸਮਾ

ਬੂਝਾ ਸਿੰਘ ਜਿਸ ਘਰ ਵੀ ਜਾਂਦਾ ਉਹਨੂੰ ਆਪਣਾ ਘਰ ਸਮਝਦਾ। ਸਭ ਤੋਂ ਪਹਿਲਾਂ ਬੱਚਿਆਂ ਅਤੇ ਔਰਤਾਂ ਨਾਲ ਘੁਲ ਮਿਲ ਜਾਂਦਾ। ਉਨ੍ਹਾਂ ਵਿਚ ਘਰ ਦੇ ਜੀਅ ਵਾਂਗ ਵਿਚਰਦਾ। ਹਰ ਬੀਬੀ ਦੇ ਸਿਰ 'ਤੇ ਪਿਆਰ ਦੇਣਾ ਅਤੇ ਬੱਚਿਆਂ ਨਾਲ ਲਾਡ ਕਰਨਾ। ਬੱਚਿਆਂ ਅਤੇ ਬੀਬੀਆਂ ਨਾਲ ਢੁੱਕਵੀਆਂ ਗੱਲਾਂ ਕਰਨੀਆਂ। ਉਹ ਝਿਜਕਦਾ ਨਹੀਂ ਸੀ। ਉਨ੍ਹਾਂ ਦੇ ਦੁੱਖ ਸੁੱਖ ਵਿਚ ਭਾਈਵਾਲ ਬਣਨਾ। ਬਿਗਾਨੇ ਟੱਬਰ ਉਹਦਾ ਪ੍ਰਭਾਵ ਜ਼ਰੂਰ ਕਬੂਲਦੇ। ਜਿਸ ਟੱਬਰ ਵਿਚ ਉਹ ਚਾਰ ਘੰਟੇ ਬੋਲਦਾ ਰਿਹਾ ਹੋਵੇ, ਉਸ ਟੱਬਰ ਦੇ ਹਰ ਜੀਅ ਵਿਚ ਵਿਚਾਰਧਾਰਕ ਤੌਰ 'ਤੇ ਬਦਲਾਅ ਆ ਜਾਂਦਾ ਸੀ। ਉਨ੍ਹਾਂ ਦੀ ਬੋਲ ਬਾਣੀ ਬੜੀ ਸੁਚੱਜੀ ਸੀ।

ਦੋਵੇਂ ਮੀਆਂ ਬੀਵੀ ਸਫ਼ਾਈ ਪਸੰਦ ਸਨ। ਆਮ ਤੌਰ 'ਤੇ ਉਨ੍ਹਾਂ ਦਿਨਾਂ ਵਿਚ ਜੱਟ ਕਿਸਾਨੀ ਦੀ ਬਹੁਗਿਣਤੀ ਦਾ ਸਫ਼ਾਈ ਪੱਖੋਂ ਬੜਾ ਮਾੜਾ ਹਾਲ ਸੀ। ਗਰੀਬੀ ਜ਼ਿਆਦਾ ਸੀ। ਸਹੂਲਤਾਂ ਨਹੀਂ ਸਨ। ਪੜ੍ਹਾਈ ਅਤੇ ਗਿਆਨ ਦੀ ਵੀ ਘਾਟ ਸੀ। ਤੇੜ ਪੂਰੇ ਕੱਪੜੇ ਨਾ ਹੁੰਦੇ। ਜੇ ਹੁੰਦੇ ਤਾਂ ਗੰਦੇ ਹੁੰਦੇ। ਸਿਰ ਵਿਚੋਂ ਵੀ ਮੁਸ਼ਕ ਆਉਂਦਾ ਰਹਿੰਦਾ ਸੀ। ਕਈ-ਕਈ ਦਿਨਾਂ ਬਾਅਦ ਸਿਰ ਧੋਂਦੇ ਸਨ। ਨਹਾਉਣ ਲਈ ਵੀ ਦਿਨ ਮਿੱਥੇ ਹੋਏ ਸਨ। ਕੇਸ ਲੱਸੀ ਜਾਂ ਦਹੀਂ ਨਾਲ ਧੋਂਦੇ। ਵਾਲ ਚਿੱਪ-ਚਿੱਪ ਕਰਦੇ ਰਹਿੰਦੇ। ਜੂੰਆਂ ਵੀ ਪਈਆਂ ਰਹਿੰਦੀਆਂ। ਇਸ ਗੱਲੋਂ ਇਹ ਦੋਨੋਂ ਜੀਅ ਸੁਚੇਤ ਸਨ। ਰੋਜ਼ਾਨਾ ਨਹਾਉਂਦੇ ਸਨ। ਕੇਸ ਵੀ ਜਲਦੀ ਧੋ ਲੈਂਦੇ ਸਨ। ਕੱਪੜੇ ਖੱਦਰ ਦੇ ਜਾਂ ਸਾਦੇ ਹੁੰਦੇ ਪਰ ਸਾਫ਼ ਸੁਥਰੇ ਹੁੰਦੇ ਸਨ। ਜਦੋਂ ਉਹ ਅੰਡਰ ਗਰਾਊਂਡ ਨਹੀਂ ਸਨ, ਜੇਬ ਵਿਚ ਚਮਚਾ ਰੱਖਦੇ। ਦੋਹਾਂ ਦੀ ਬੋਲ ਬਾਣੀ ਬੜੀ ਸੁਚੱਜੀ ਸੀ। ਬਾਬਾ ਜੀ ਔਰਤਾਂ ਨਾਲ ਉੱਚਾ ਨਹੀਂ ਬੋਲਦੇ ਸਨ। ਜਿਨ੍ਹਾਂ ਘਰਾਂ ਵਿਚ ਵਿਚਰਦੇ, ਉਨ੍ਹਾਂ ਟੱਬਰਾਂ ਨੂੰ ਪੜ੍ਹਾਈ, ਸਫ਼ਾਈ, ਰਹਿਣ ਸਹਿਣ, ਖਾਣ ਪੀਣ ਅਤੇ ਬੋਲ ਬਾਣੀ ਪ੍ਰਤੀ ਸੁਚੇਤ ਕਰਦੇ ਰਹਿੰਦੇ।

ਉਨ੍ਹਾਂ ਦੀ ਵਡੇਰੀ ਉਮਰ ਕਾਰਨ ਕਮੇਟੀ ਨੇ ਉਨ੍ਹਾਂ ਨਾਲ ਸਾਇਕਲ ਚਲਾਉਣ ਲਈ ਇੱਕ ਨੌਜਵਾਨ ਰੱਖਣ ਦਾ ਫ਼ੈਸਲਾ ਕੀਤਾ ਸੀ। ਪਹਿਲਾਂ ਦਰਸ਼ਨ ਦੁਸਾਂਝ ਅਤੇ ਬਾਅਦ ਵਿਚ ਸਰਬਜੀਤ ਦੁਸਾਂਝ ਉਨ੍ਹਾਂ ਨੂੰ ਸਾਇਕਲ 'ਤੇ ਬਿਠਾ ਕੇ ਲਿਜਾਂਦੇ ਰਹੇ। ਦਰਸ਼ਨ ਦੁਸਾਂਝ ਦਾ ਕਹਿਣਾ ਹੈ -

"ਅਸੀਂ ਉਨ੍ਹਾਂ ਨਾਲ ਲੰਬੀ ਸੰਗਤ ਕਰਨ ਵਾਲਿਆਂ ਨੇ ਉਨ੍ਹਾਂ ਤੋਂ ਸਾਦਾ ਜੀਵਨ, ਲੋਕਾਂ ਦੇ ਹਾਣ ਦੇ ਹੋ ਕੇ ਵਿਚਰਨ ਜਿਹੇ ਗੁਣ ਸਿੱਖੇ। ਉਹ ਗੁਪਤਵਾਸ ਜੀਵਨ ਦੀਆਂ ਕਠਿਨਾਈਆਂ, ਚੰਗਾ ਕਮਿਊਨਿਸਟ ਕਿਵੇਂ ਬਣੀਏ ਅਤੇ ਉਸ ਵਿਚ ਕੀ ਗੁਣ ਹੋਣੇ ਚਾਹੀਦੇ ਹਨ, ਬਾਰੇ ਦਸਦੇ ਰਹਿੰਦੇ।"

"ਉਹ ਇਨਕਲਾਬ ਦੀ ਲਗਨ ਅਤੇ ਧੁਨ ਦੇ ਐਨੇ ਪੱਕੇ ਸਨ ਕਿ ਜੀਵਨ ਦਾ ਹਰ ਪਲ ਇਸੇ ਸਿਆਸਤ ਦੇ ਨਾਂ ਲਾਉਣਾ ਚਾਹੁੰਦੇ ਸਨ। ਉਨ੍ਹਾਂ ਵਿਚ ਆਮ ਵਰਕਰ ਅਤੇ ਨੇਤਾ ਵਾਲੇ ਗੁਣ ਸਨ। ਉਹ ਕਿਸੇ ਵੀ ਵਿਅਕਤੀ ਨੂੰ ਕੀਲ ਲੈਣ ਦੀ ਸਮਰੱਥਾ ਰੱਖਦੇ ਸਨ।"

"ਉਨ੍ਹਾਂ ਕਹਿਣਾ ਕਿ ਸੌਣ ਤੋਂ ਬਾਅਦ ਮੰਜਾ ਬਿਸਤਰਾ ਉਵੇਂ ਹੀ ਨਾ ਛੱਡ

ਜਾਓ। ਬਿਸਤਰਾ ਇੱਕੱਠਾ ਕਰੋ। ਮੰਜਾ ਪਾਸੇ ਖੜ੍ਹਾ ਕਰੋ।"

ਬੂਝਾ ਸਿੰਘ ਕੋਲ 'ਲੈਨਿਨ ਦੀਆਂ ਨੀਂਹਾਂ' ਪੁਸਤਕ ਹੁੰਦੀ। ਉਹ ਨਾਲ ਦੇ ਸਾਥੀਆਂ ਨੂੰ ਜ਼ਰੂਰ ਪੜ੍ਹਾਉਂਦੇ ਜਾਂ ਉਹਦੀ ਵਿਆਖਿਆ ਕਰਕੇ ਦੱਸਦੇ। ਉਹ ਕੁੱਲਵਕਤੀ ਕਾਮਿਆਂ ਨੂੰ ਸਿਧਾਂਤਕ ਕਿਤਾਬਾਂ ਪੜ੍ਹਨ 'ਤੇ ਜ਼ੋਰ ਦਿੰਦੇ।

ਉਹ 1936 ਵਿਚ ਕਾਂਗਰਸ ਪਾਰਟੀ ਵਿਚ ਸ਼ਾਮਿਲ ਹੋਏ ਸਨ। ਉਦੋਂ ਕਾਂਗਰਸ ਪਾਰਟੀ ਦੇ ਕਹਿਣ 'ਤੇ ਖੱਦਰ ਦਾ ਕੁੜਤਾ ਪਜਾਮਾ ਪਹਿਨਿਆ ਸੀ। ਬਾਅਦ ਵਿਚ ਕਾਂਗਰਸੀ ਆਗੂ ਤਾਂ ਖੱਦਰ ਦਾ ਸਾਥ ਛੱਡ ਗਏ ਸਨ ਪਰ ਬੂਝਾ ਸਿੰਘ ਨੇ ਕਾਂਗਰਸ ਪਾਰਟੀ ਜ਼ਰੂਰ ਛੱਡੀ ਸੀ, ਖੱਦਰ ਪਾਉਣਾ ਤੇ ਸਾਦਗੀ ਨਹੀਂ ਛੱਡੀ ਸੀ। ਇੰਗਲੈਂਡ ਜਾਣ ਸਮੇਂ ਹੀ ਗੋਦੜੀ ਬਾਜ਼ਾਰ ਤੋਂ ਪੈਂਟ ਕਮੀਜ਼, ਟਾਈ ਅਤੇ ਕੋਟ ਖਰੀਦ ਕੇ ਪਹਿਨਿਆ ਸੀ। ਉਂਝ ਜੀਵਨ ਦੇ ਅੰਤ ਤੱਕ ਖੱਦਰ ਨਾਲ ਹੀ ਯਾਰੀ ਨਿਭਾਈ। ਸਿਆਲਾਂ ਦੇ ਦਿਨਾਂ ਵਿਚ ਇੱਕ ਸਵੈਟਰ ਪਹਿਨਿਆ ਹੁੰਦਾ। ਨਕਸਲੀ ਦੌਰ ਵਿਚ ਉਸ ਦੇ ਸਵੈਟਰ ਵਿਚ ਮੋਰੀਆਂ ਹੋਈਆਂ ਸਨ। ਇੱਕ ਉਨ੍ਹਾਂ ਕੋਲ ਪਰਨਾ ਹੁੰਦਾ। ਉਨ੍ਹਾਂ ਕਹਿਣਾ–

"ਸਾਬਣ ਦੀ ਉਡੀਕ ਨਾ ਕਰਦੇ ਰਹੋ। ਨਹਾ ਕੇ ਆਹ ਪਰਨਾ ਪਿੰਡੇ 'ਤੇ ਫ਼ੇਰ ਲਵੋ। ਕਿਸੇ ਕੋਲ ਜਾ ਕੇ ਇਹ ਨਾ ਕਹੋ, ਮੈਂ ਫਲਾਣੇ ਕੋਲ ਇਹ ਖਾਧਾ, ਉਹ ਪੀਤਾ।"

ਇਹ ਗੱਲਾਂ ਇਨਕਲਾਬੀ ਲਹਿਰਾਂ ਦੇ ਕਾਰਕੁਨਾਂ ਲਈ ਬੜੀਆਂ ਮਹੱਤਵਪੂਰਨ ਹਨ। ਇਸ ਕਾਮਰੇਡੀ ਜੀਵਨ ਜਾਚ ਕਾਰਨ ਹੀ ਬਾਬਾ ਬੂਝਾ ਸਿੰਘ ਲੋਕਾਂ ਵਿਚ ਜੀਉਂਦਾ ਹੈ। ਜਿਸ ਦਿਨ ਉਸਦਾ ਜਨਮ ਹੋਇਆ ਸੀ, ਅੱਜ ਉਸ ਦਿਨ ਨੂੰ ਇੱਕ ਸਦੀ ਤੋਂ ਵੱਧ ਦਾ ਸਮਾਂ ਬੀਤ ਗਿਆ ਹੈ। ਏਨੇ ਸਮੇਂ ਵਿਚ ਲੋਕ ਆਪਣੇ ਰਿਸ਼ਤੇਦਾਰਾਂ ਨੂੰ ਭੁੱਲ ਜਾਂਦੇ ਹਨ। ਬਾਬਾ ਬੂਝਾ ਸਿੰਘ ਨੂੰ ਸ਼ਾਇਦ ਉਹਦੇ ਰਿਸ਼ਤੇਦਾਰ ਭੁੱਲ ਗਏ ਹੋਣ, ਪਰ ਲੋਕ ਨਹੀਂ ਭੁੱਲੇ। ਇਨਕਲਾਬੀ ਲਹਿਰ ਦੇ ਕਾਰਕੁਨਾਂ ਦਾ ਤਾਂ ਉਹ ਬਾਬਾ ਹੈ। ਉਹਨਾਂ ਲਈ ਰਾਹ ਦਸੇਰਾ ਹੈ। ਜੀਵਨ ਜਾਚ ਦਾ ਨਮੂਨਾ ਹੈ। ਅੱਜ ਲੋਕਾਂ ਵਿਚ ਕਮਿਊਨਿਸਟਾਂ ਦੀ ਪਹਿਲਾਂ ਜਿੰਨੀ ਪ੍ਰਤੀਤ ਨਹੀਂ ਹੈ। ਉਹਦਾ ਇੱਕ ਕਾਰਨ ਬਾਬਾ ਬੂਝਾ ਸਿੰਘ ਵਾਲੇ ਕਾਮਰੇਡੀ ਕਲਚਰ ਤੋਂ ਮੂੰਹ ਮੋੜਨਾ ਹੈ। ਜਿਹੜੇ ਕਮਿਊਨਿਸਟ ਕਾਮਰੇਡੀ ਕਲਚਰ ਦੇ ਮੁਦਈ ਹਨ, ਉਹ ਬਾਬਾ ਬੂਝਾ ਸਿੰਘ ਵਾਂਗ ਅਮਰ ਰਹਿਣਗੇ।

# ਦਲਿਤਾਂ ਦਾ ਸਕਾ

ਜਾਤ-ਪਾਤ ਪ੍ਰਬੰਧ ਭਾਰਤੀ ਸਮਾਜ ਦੀ ਠੋਸ ਹਕੀਕਤ ਹੈ। ਅੱਜ ਇਸ ਸਵਾਲ ਨੂੰ ਹੱਲ ਕਰਨ ਲਈ ਦੋ ਤਰ੍ਹਾਂ ਦਾ ਰੁਝਾਨ ਦੇਖਣ ਨੂੰ ਮਿਲਦਾ ਹੈ। ਇੱਕ ਉਹ ਤਾਕਤਾਂ ਹਨ ਜਿਨ੍ਹਾਂ ਦਾ ਜ਼ੋਰ ਜਾਤ-ਪਾਤੀ ਪ੍ਰਬੰਧ ਨੂੰ ਨਿੰਦਣ ਅਤੇ ਖਤਮ ਕਰਨ ਦਾ ਹੈ। ਦੂਜੀਆਂ ਤਾਕਤਾਂ ਜਮਾਤੀ ਲੜਾਈ ਰਾਹੀਂ ਜਾਤ-ਪਾਤੀ ਪ੍ਰਬੰਧ ਨੂੰ ਖਤਮ ਕਰਨ ਦੇ ਪ੍ਰੋਗਰਾਮ ਵਾਲੀਆਂ ਹਨ। ਦੂਜੀਆਂ ਤਾਕਤਾਂ ਬਾਬਾ ਬੂਝਾ ਸਿੰਘ ਵਾਲੀਆਂ ਹਨ। ਇਹ ਬੁਨਿਆਦੀ ਤੌਰ 'ਤੇ ਸਮਾਜਿਕ ਤਬਦੀਲੀ ਦੀਆਂ ਮੁਦਈ ਹਨ। ਇਹ ਦੋਵੇਂ ਧਿਰਾਂ ਭਾਰਤੀ ਸਮਾਜ ਦੀ ਜਾਤ ਤੇ ਜਮਾਤ ਦੇ ਅੰਤਰ ਸਬੰਧ ਨੂੰ ਸਮਝ ਨਹੀਂ ਸਕੀਆਂ। ਬੁਰਜੂਆਂ ਧਿਰਾਂ ਜਾਂ ਪਹਿਲੇ ਰੁਝਾਨ ਵਾਲੀਆਂ ਧਿਰਾਂ ਦੀ ਇੱਥੇ ਗੱਲ ਕਰਨੀ ਨਹੀਂ ਬਣਦੀ। ਸਿਰਫ਼ ਬਾਬਾ ਬੂਝਾ ਸਿੰਘ ਬਨਾਮ ਇਨਕਲਾਬੀ ਧਿਰ ਨਾਲ ਹੀ ਦੋ ਚਾਰ ਹੋਇਆ ਜਾ ਸਕਦਾ ਹੈ ਕਿਉਂਕਿ ਇਸ ਧਿਰ ਕੋਲ ਹੀ ਇਸ ਸਮੱਸਿਆ ਦੇ ਹੱਲ ਦੀ ਆਸ ਕੀਤੀ ਜਾ ਸਕਦੀ ਹੈ। ਇਹ ਧਿਰ ਹੀ ਜਾਤ-ਪਾਤ ਦੇ ਮੁਕੰਮਲ ਖਾਤਮੇ ਲਈ ਲੜਾਈ ਦੇ ਸਕਦੀ ਸੀ ਪਰ ਭਾਰਤ ਦੀ ਇਨਕਲਾਬੀ ਧਿਰ ਬ੍ਰਾਹਮਣੀ ਸੱਤਾ ਉਪਰ ਸੱਟ ਮਾਰਨ ਵਿਚ ਕਾਮਯਾਬ ਨਾ ਹੋਈ।

ਜਦੋਂ ਅਸੀਂ ਭਾਰਤ ਵਿਚ ਜਾਤ-ਪਾਤੀ ਪ੍ਰਬੰਧ ਦੇ ਪਿਛੋਕੜ 'ਤੇ ਝਾਤ ਮਾਰਦੇ ਹਾਂ ਤਾਂ ਜ਼ਿਆਦਾਤਰ ਇਤਿਹਾਸਕਾਰ ਆਰੀਅਨ ਹਮਲਾਵਰਾਂ ਨੂੰ ਇਸਦੇ ਜਨਮਦਾਤੇ ਮੰਨਦੇ ਹਨ। ਉਨ੍ਹਾਂ ਹਮਲਾਵਰਾਂ ਨੇ ਭਾਰਤੀ ਲੋਕਾਂ ਉਪਰ ਜਿੱਤ ਪ੍ਰਾਪਤ ਕਰਕੇ, ਉਨ੍ਹਾਂ ਨੂੰ ਆਪਣੇ ਗੁਲਾਮ ਬਣਾ ਲਿਆ। ਫ਼ੇਰ ਇਨ੍ਹਾਂ ਗੁਲਾਮਾਂ ਨੂੰ ਲੁੱਟੀਆਂ ਅਤੇ ਲਤਾੜੀਆਂ ਜਮਾਤਾਂ ਵਿਚ ਤਬਦੀਲ ਕਰਕੇ ਆਪਣੇ ਪ੍ਰਬੰਧ ਦਾ ਹਿੱਸਾ ਬਣਾ ਲਿਆ। ਉਨ੍ਹਾਂ ਹੀ ਇਨ੍ਹਾਂ ਹਾਰੇ ਹੋਏ ਭਾਰਤੀ ਲੋਕਾਂ ਵਿਚੋਂ ਸ਼ੂਦਰ, ਅਛੂਤ ਅਤੇ ਵੱਖ-ਵੱਖ ਕਬੀਲੇ ਬਣਾ ਧਰੇ। ਉਨ੍ਹਾਂ ਹੀ ਇਨ੍ਹਾਂ ਲਤਾੜੇ ਲੋਕਾਂ ਦੇ ਗਲ ਜਾਤ-ਪਾਤ ਦਾ ਕੋਹੜ ਪਾ ਦਿੱਤਾ। ਭਾਰਤੀ ਸਮਾਜ ਵਿਚ ਇਨ੍ਹਾਂ ਨੂੰ ਹਾਸ਼ੀਏ 'ਤੇ ਧੱਕ ਦਿੱਤਾ ਗਿਆ ਅਤੇ ਸਭ ਤੋਂ ਵੱਧ ਗੈਰ-ਮਨੁੱਖੀ ਵਤੀਰੇ ਦਾ ਸ਼ਿਕਾਰ ਬਣਾਇਆ ਗਿਆ।

ਕੁੱਝ ਇਤਿਹਾਸਕਾਰ ਆਰੀਅਨ ਹਮਲਾਵਰਾਂ ਤੋਂ ਪਹਿਲਾਂ ਦੇ ਸਮਾਜ ਵਿਚ ਵੀ ਜਾਤ-ਪਾਤੀ ਪ੍ਰਬੰਧ ਦੇ ਲੱਛਣ ਦੱਸਦੇ ਹਨ। ਇਸ ਮਹਾਂਮਾਰੀ ਦੇ ਜਨਮਦਾਤੇ ਭਾਵੇਂ ਆਰੀਅਨ ਹਮਲਾਵਰ ਹੋਣ ਜਾਂ ਉਨ੍ਹਾਂ ਦੇ ਆਪਣੇ ਕਬੀਲਿਆਂ ਵਿਚ ਇਸਦੇ ਜਰਮ ਪਏ ਹੋਣ, ਪਰ ਭਾਰਤ ਵਿਚ ਇਸਦੀਆਂ ਜੜ੍ਹਾਂ ਜਗੀਰੂ ਸਾਮੰਤੀ ਯੁੱਗ ਵਿਚ ਵਧਦੀਆਂ ਫੁੱਲਦੀਆਂ ਰਹੀਆਂ ਹਨ। ਜਾਤ-ਪਾਤ ਦੀ ਪੈਦਾਇਸ਼ ਜਦੋਂ ਵੀ ਹੋਈ, ਜਾਇਦਾਦ ਤੋਂ ਹੋਈ। ਸਮਾਜ ਦਾ ਸਮੁੱਚਾ ਢਾਂਚਾ ਆਰਥਿਕ ਨੀਂਹਾਂ ਤੇ ਉਸਰਿਆ। ਜਾਗੀਰਦਾਰੀ ਪ੍ਰਬੰਧ ਦੇ ਮਜ਼ਬੂਤ ਹੋ ਜਾਣ ਤੋਂ ਬਾਅਦ ਹੀ ਜਾਤ-ਪਾਤੀ ਪ੍ਰਬੰਧ ਕਠੋਰਤਾ ਅਤੇ ਚੀੜ੍ਹਾਪਣ ਅਖ਼ਤਿਆਰ ਕਰਦਾ ਹੈ। ਇਸ ਤੋਂ ਬਾਅਦ ਹੀ ਕਿਰਤੀ ਕਾਮਿਆਂ ਨੂੰ ਬਹੁਤ ਸਾਰੇ ਅਧਿਕਾਰਾਂ ਤੋਂ ਵਾਂਝੇ ਕਰ ਦਿੱਤਾ ਜਾਂਦਾ ਹੈ ਅਤੇ ਸਮਾਜ ਵਿਚੋਂ ਛੇਕ ਦਿੱਤਾ ਜਾਂਦਾ ਹੈ।

ਬੁੱਧ ਧਰਮ, ਜੈਨ ਧਰਮ, ਵੈਸ਼ਨਵਵਾਦ, ਭਗਤੀ ਲਹਿਰ, ਸਿੱਖ ਲਹਿਰ,

ਜੋਤਿਬਾ ਫੂਲੇ ਦੀ ਲਹਿਰ, ਡਾ. ਅੰਬੇਦਕਰ ਦੀ ਲਹਿਰ, ਦਲਿਤ ਪੈਂਥਰ ਲਹਿਰ, ਆਰ. ਪੀ. ਆਈ. ਦੀ ਲਹਿਰ, ਆਦਿ ਧਰਮ ਮੰਡਲ ਸਮਾਜ ਦੀ ਲਹਿਰ, ਸਿੰਘ ਸਭਾ ਲਹਿਰ, ਗ਼ਦਰ ਲਹਿਰ, ਭਗਤ ਸਿੰਘ ਅਤੇ ਸਾਥੀਆਂ ਦੀ ਲਹਿਰ, ਕਿਰਤੀ ਲਹਿਰ, ਮੁਜਾਰਾ ਲਹਿਰ ਅਤੇ ਨਕਸਲਵਾਦੀ ਲਹਿਰ ਆਦਿ ਨੇ ਇਸ ਪ੍ਰਬੰਧ ਨੂੰ ਗੰਭੀਰ ਚੁਣੌਤੀਆਂ ਦਿੱਤੀਆਂ ਪਰ ਇਹ ਲਹਿਰਾਂ ਇਹਦਾ ਕਿਨਾਰਾ ਵੀ ਨਹੀਂ ਭੋਰ ਸਕੀਆਂ। ਬਾਕੀ ਸੂਬਿਆਂ ਦੇ ਮੁਕਾਬਲੇ ਪੰਜਾਬ ਵਿਚ ਜਾਤ-ਪਾਤ ਦੇ ਜ਼ਹਿਰੀ ਨਾਗ ਦਾ ਡੰਗ ਤਾਂ ਪੂਰਾ ਹੈ ਪਰ ਛੂਤ-ਛਾਤ ਅਤੇ ਭਿੱਟ ਦਾ ਬੋਲਬਾਲਾ ਪਹਿਲਾਂ ਵਰਗਾ ਨਹੀਂ ਹੈ। ਇੱਕ ਤਾਂ ਇੱਥੇ ਬ੍ਰਾਹਮਣਵਾਦੀ ਵਿਚਾਰਧਾਰਾ ਦਾ ਰਵਾਇਤੀ ਗਲਬਾ ਉਨਾ ਮਜ਼ਬੂਤ ਨਹੀਂ ਹੈ। ਦੂਜਾ ਭਗਤੀ ਲਹਿਰ, ਸਿੱਖ ਲਹਿਰ, ਸਮਾਜ ਸੁਧਾਰ ਲਹਿਰਾਂ, ਕੌਮੀ ਮੁਕਤੀ ਅਤੇ ਇਨਕਲਾਬੀ ਲਹਿਰਾਂ ਦਾ ਵੀ ਪ੍ਰਭਾਵ ਰਿਹਾ ਹੈ। ਤੀਸਰਾ ਅਹਿਮ ਪਹਿਲੂ ਹਾਕਮ ਧਿਰਾਂ ਦੀ ਆਪਣੀ ਜ਼ਰੂਰਤ 'ਚੋਂ ਕੀਤੀਆਂ ਢਾਂਚਾਗਤ ਤਬਦੀਲੀਆਂ ਦਾ ਅਸਰਅੰਦਾਜ਼ ਹੋਣਾ ਹੈ। ਹਰੇ ਇਨਕਲਾਬ ਕਾਰਨ ਵਿਦੇਸ਼ ਜਾਣ ਕਾਰਨ ਆਰਥਿਕ ਖੁਸ਼ਹਾਲੀ ਆਈ ਹੈ। ਕਹਿਣ ਨੂੰ ਇੱਥੇ ਜਾਤ-ਪਾਤ ਦੀ ਮਾਰ ਘੱਟ ਹੈ ਪ੍ਰੰਤੂ ਇਹ ਅਸਲੀਅਤ ਨਹੀਂ ਹੈ। ਦੂਜੇ ਸੂਬਿਆਂ ਦੇ ਮੁਕਾਬਲੇ ਇੱਥੇ ਸਰੀਰਕ ਤਸ਼ੱਦਦ ਘੱਟ ਹੈ ਪਰ ਮਾਨਸਿਕ ਤਸ਼ੱਦਦ ਜ਼ਿਆਦਾ ਹੈ। ਮਾਨਸਿਕ ਤਸ਼ੱਦਦ ਸਰੀਰਕ ਤਸ਼ੱਦਦ ਨਾਲੋਂ ਜ਼ਿਆਦਾ ਭੈੜਾ ਹੁੰਦਾ ਹੈ।

ਸਿੱਖ ਲਹਿਰ ਨੇ ਵੀ ਜਾਤ-ਪਾਤੀ ਪ੍ਰਬੰਧ ਨੂੰ ਖਤਮ ਕਰਨ ਲਈ ਕੋਈ ਉਚੇਚਾ ਕੰਮ ਨਹੀਂ ਕੀਤਾ। ਉਨ੍ਹਾਂ ਨੇ ਸੰਗਤ ਅਤੇ ਪੰਗਤ ਦਾ ਨਾਅਰਾ ਦੇ ਕੇ ਛੂਤ-ਛਾਤ ਅਤੇ ਭਿੱਟ ਨੂੰ ਘਟਾਉਣ ਲਈ ਸੁਧਾਰਵਾਦੀ ਕੰਮ ਜ਼ਰੂਰ ਕੀਤੇ। ਅੱਜ ਦੀ ਇਨਕਲਾਬੀ ਧਿਰ ਭਾਵੇਂ ਨਵੇਂ ਸਿਰੇ ਤੋਂ ਇਸ ਪ੍ਰਤੀ ਸੁਚੇਤ ਜ਼ਰੂਰ ਹੋਈ ਹੈ ਅਤੇ ਇਸ ਸਵਾਲ ਨੂੰ ਹੱਲ ਕਰਨ ਲਈ ਵਿਚਾਰਾਂ ਕਰ ਰਹੀ ਹੈ ਪਰ ਪਹਿਲੀਆਂ ਇਨਕਲਾਬੀ ਲਹਿਰਾਂ ਸਿੱਖ ਲਹਿਰ ਵਾਂਗ ਸੁਧਾਰਵਾਦ ਤੱਕ ਹੀ ਸੀਮਤ ਰਹੀਆਂ। ਗ਼ਦਰ ਲਹਿਰ ਭਾਵੇਂ ਜਾਤ-ਪਾਤ ਵਿਚ ਵਿਸ਼ਵਾਸ ਰੱਖਣ ਵਾਲਿਆਂ ਨੂੰ ਮੈਂਬਰ ਨਹੀਂ ਲੈਂਦੀ ਸੀ ਪਰ ਇਹ ਸਾਰੀਆਂ ਲਹਿਰਾਂ ਛੂਤ-ਛਾਤ ਅਤੇ ਭਿੱਟ ਨੂੰ ਹੀ ਦੂਰ ਕਰ ਸਕੀਆਂ, ਜਾਤ-ਪਾਤੀ ਪ੍ਰਬੰਧ ਨੂੰ ਭਰਵੀਂ ਸੱਟ ਨਹੀਂ ਮਾਰ ਸਕੀਆਂ।

ਸਿਰਫ਼ ਡਾ. ਅੰਬੇਦਕਰ ਨੇ ਜਾਤ-ਪਾਤ ਦੇ ਖਿਲਾਫ਼ ਅਤੇ ਛੂਤ-ਛਾਤ ਨੂੰ ਸੱਟ ਮਾਰਨ 'ਚ ਅਹਿਮ ਯੋਗਦਾਨ ਪਾਇਆ ਹੈ। ਇਹ ਇਤਿਹਾਸਕ ਤੱਥ ਹੈ ਕਿ ਛੂਤ-ਛਾਤ ਦੇ ਸਵਾਲ ਨੂੰ ਪਹਿਲੀ ਵਾਰ ਸਿਆਸੀ ਏਜੰਡੇ 'ਤੇ ਲਿਆਉਣ ਵਾਲੇ ਡਾ. ਅੰਬੇਦਕਰ ਹੀ ਸਨ। ਉਹ ਭਾਰਤੀ ਰਾਜ ਤੇ ਸਮਾਜੀ ਪ੍ਰਬੰਧ 'ਤੇ ਜਮਾਤੀ ਖਾਸੇ ਨੂੰ ਸਰਬਪੱਖੀ ਰੂਪ 'ਚੋਂ ਲੈ ਕੇ ਨਹੀਂ ਸਮਝ ਸਕੇ। ਇਸਦੇ ਬਾਵਜੂਦ ਉਹ ਦਲਿਤ ਭਾਈਚਾਰੇ ਦੇ ਆਗੂ ਵਜੋਂ ਸਥਾਪਤ ਹੋਇਆ।

ਜਾਤ-ਪਾਤ ਦੇ ਮੁੱਦੇ ਸਮੇਤ ਦੇਸ਼ ਦੀ ਸਮੁੱਚੀ ਕਾਇਆ ਪਲਟੀ ਦੀ ਜ਼ਿੰਮੇਵਾਰੀ ਇਨਕਲਾਬੀ ਧਿਰਾਂ ਦੇ ਮੋਢਿਆਂ 'ਤੇ ਸੀ ਪਰ ਇਸ ਧਿਰ ਵਿਚ ਬਾਬਾ ਬੂਝਾ ਸਿੰਘ ਸਮੇਤ ਸਮੁੱਚੀ ਲੀਡਰਸ਼ਿਪ ਜਾਤ-ਪਾਤ ਦੇ ਸਵਾਲ ਨੂੰ ਸੁਲਝਾ ਨਹੀਂ ਸਕੀ। ਕਾਂਗਰਸ ਸਮੇਤ ਹਿੰਦੁਸਤਾਨ 'ਤੇ ਕਾਬਜ਼ ਸਮੁੱਚੀਆਂ ਪਾਰਲੀਮਾਨੀ ਪਾਰਟੀਆਂ ਦੀਆਂ ਜੜ੍ਹਾਂ ਵਰਣ ਵਿਵਸਥਾ ਵਿਚ ਹਨ। ਉਹ ਹਰ ਮੌਕੇ ਜਾਤ-ਪਾਤ ਦੇ ਮੁੱਦੇ ਨੂੰ ਵਰਤਣ ਦੀ ਤਾਕ ਵਿਚ ਰਹਿੰਦੀਆਂ ਹਨ ਜਿਸ ਨਾਲ ਦਿਨ-ਬ-ਦਿਨ ਜਾਤ-ਪਾਤ ਦਾ ਪਾੜਾ

ਹੋਰ ਵੱਧ ਰਿਹਾ ਹੈ। ਦੂਜੇ ਪਾਸੇ ਇਨਕਲਾਬੀ ਧਿਰਾਂ ਇਸ ਮੁੱਦੇ 'ਤੇ ਚੁੱਪ ਰਹੀਆਂ ਹਨ। ਉਪਰਲੀ ਲੀਡਰਸ਼ਿਪ ਨੇ ਸਮਾਜਿਕ ਜਬਰ ਦੇ ਵਿਸ਼ੇਸ਼ ਰੂਪਾਂ ਨੂੰ ਢੁਕਵੀਂ ਮਹੱਤਤਾ ਨਹੀਂ ਦਿੱਤੀ। ਬਾਬਾ ਬੂਝਾ ਸਿੰਘ ਅਤੇ ਹੋਰ ਆਗੂਆਂ ਦਾ ਵਿਚਾਰ ਸੀ ਕਿ ਜਮਾਤੀ ਸੰਘਰਸ਼ ਰਾਹੀਂ ਜਾਤ-ਪਾਤੀ ਜਬਰ ਆਪਣੇ ਆਪ ਖਤਮ ਹੋ ਜਾਵੇਗਾ। ਇਹਨਾਂ ਗ਼ਦਰੀ, ਕਿਰਤੀ ਅਤੇ ਇਨਕਲਾਬੀਆਂ ਨੇ ਜਾਤ-ਪਾਤ ਦੇ ਸਵਾਲ ਨੂੰ ਭਾਰਤ ਦੀ ਵਿਸ਼ੇਸ਼ਤਾ ਦੇ ਮੱਦੇ ਨਜ਼ਰ ਵਿਸ਼ੇਸ਼ ਤੌਰ 'ਤੇ ਸੰਬੋਧਤ ਹੋਣ ਦੀ ਲੋੜ ਹੀ ਨਹੀਂ ਸਮਝੀ।

ਬੂਝਾ ਸਿੰਘ ਵੀ ਭਾਵੇਂ ਇਸ ਸਵਾਲ 'ਤੇ ਇਨਕਲਾਬੀ ਧਿਰ ਦੀ ਬੁਨਿਆਦੀ ਕਮਜ਼ੋਰੀ ਦਾ ਸ਼ਿਕਾਰ ਸੀ, ਉਹ ਵੀ ਭਾਵੇਂ ਜਾਤ-ਪਾਤ ਦੇ ਸਵਾਲ ਬਾਰੇ ਕੋਈ ਠੋਸ ਦਖ਼ਲ ਅੰਦਾਜ਼ੀ ਨਹੀਂ ਕਰ ਸਕਿਆ ਪਰ ਅਖੌਤੀ ਛੋਟੀਆਂ ਜਾਤਾਂ ਵਿਚ ਉਹਦਾ ਪੂਰਾ ਮਾਣ ਸਤਿਕਾਰ ਸੀ। ਉਸ ਨੇ ਸਾਰੀ ਉਮਰ ਕਿਸਾਨ ਸਭਾ ਫਰੰਟ 'ਤੇ ਕੰਮ ਕੀਤਾ ਪਰ ਜਿਸ ਦਿਨ ਪੁਲੀਸ ਧੱਕੇ ਨਾਲ ਉਸਦਾ ਸਸਕਾਰ ਕਰਨ ਲੱਗੀ, ਪੁਲੀਸ ਨੂੰ ਭਾਜੜਾਂ ਪੁਆਉਣ ਵਾਲੇ ਇਹ ਵੱਢੀਆਂ ਟੁੱਕੀਆਂ ਜਾਤਾਂ ਵਾਲੇ ਹੀ ਸਨ। ਆਲੇ-ਦੁਆਲੇ ਦੇ ਪਿੰਡਾਂ ਦੇ ਦਲਿਤ ਵਿਹੜਿਆਂ ਦੇ ਲੋਕ ਇੱਕੱਠੇ ਹੋ ਕੇ ਪੁਲੀਸ ਨੂੰ ਪੈ ਨਿਕਲੇ ਸਨ ਜਦਕਿ ਕਿਸਾਨ ਸਭਾ ਦੇ ਘੋਲਾਂ ਤੋਂ ਆਰਥਿਕ ਲਾਭ ਲੈਣ ਵਾਲੇ ਕਿਸਾਨ ਖੇਤਾਂ ਵਿਚ ਮਸਰੂਫ ਸਨ।

ਦਲਿਤਾਂ ਦੇ ਅੜਨ-ਖੜ੍ਹਨ ਦਾ ਕਾਰਨ ਬਾਬਾ ਬੂਝਾ ਸਿੰਘ ਦਾ ਦਲਿਤਾਂ ਨਾਲ ਜੁੜੇ ਹੋਣਾ ਸੀ। ਜਾਤ-ਪਾਤ ਦਾ ਸਵਾਲ ਅਤੇ ਦਲਿਤਾਂ ਲਈ ਕੰਮ ਅਲੱਗ-ਅਲੱਗ ਮੁੱਦੇ ਹਨ। ਬਿਲਕੁੱਲ ਰੱਦ ਕਰ ਦੇਣਾ ਕਿ ਇਨਕਲਾਬੀ ਧਿਰਾਂ ਨੇ ਦਲਿਤਾਂ ਲਈ ਕੁੱਝ ਨਹੀਂ ਕੀਤਾ, ਇਹ ਦਰੁਸਤ ਨਹੀਂ ਹੈ। ਇਹ ਸਿਰਫ਼ ਇਨਕਲਾਬੀ ਧਿਰਾਂ ਹੀ ਸਨ ਜਿਨ੍ਹਾਂ ਨੇ ਬੇਜ਼ਮੀਨਿਆਂ ਲਈ ਜ਼ਮੀਨ ਦੇ ਸਵਾਲ ਨੂੰ ਸਿਆਸੀ ਏਜੰਡੇ ਦੇ ਤੌਰ 'ਤੇ ਉਭਾਰਿਆ। ਜਾਇਦਾਦ ਹੀ ਜਾਤ-ਪਾਤ ਦਾ ਆਧਾਰ ਹੈ। ਭਾਰਤ ਵਿਚ ਬੇਜ਼ਮੀਨੇ ਲੋਕਾਂ ਵਿਚ ਵੱਡੀ ਗਿਣਤੀ ਦਲਿਤਾਂ ਦੀ ਹੈ। ਇਨਕਲਾਬੀ ਧਿਰਾਂ ਹੀ ਜ਼ਮੀਨ ਦੇ ਸਵਾਲ ਨੂੰ ਵਾਰ-ਵਾਰ ਉਭਾਰ ਰਹੀਆਂ ਹਨ। ਬਾਬਾ ਬੂਝਾ ਸਿੰਘ ਅਤੇ ਸਾਥੀਆਂ ਨੇ ਮੁਜਾਰਾ ਲਹਿਰ ਵੇਲੇ ਜ਼ਮੀਨੀ ਵੰਡ ਵਿਚ ਦਲਿਤਾਂ ਦਾ ਹਿੱਸਾ ਮੰਗਿਆ ਸੀ।

ਰੂਪੋਸ਼ੀ ਜੀਵਨ ਵੇਲੇ ਬੂਝਾ ਸਿੰਘ ਦਾ ਸਹਾਰਾ ਦਲਿਤ ਵਿਹੜੇ ਹੀ ਸਨ। ਉਨ੍ਹਾਂ ਦੇ ਘਰ ਉਹਦੇ ਲਈ ਪਨਾਹਗਾਹ ਸਨ। ਬਿਨਾਂ ਕਿਸੇ ਭਿੱਟ ਤੋਂ ਖਾਣਾ ਪੀਣਾ ਵੀ ਉਨ੍ਹਾਂ ਘਰਾਂ ਵਿਚ ਹੀ ਸੀ। ਬਾਬਾ ਜੀ ਨੂੰ 'ਸਿੱਧੇ ਰਾਹ' ਪਾਉਣ ਵਾਲਾ ਰੱਖਾ ਸਿੰਘ ਵੀ ਇਨ੍ਹਾਂ ਗਰੀਬ ਘਰਾਂ ਵਿਚੋਂ ਹੀ ਸੀ। ਉਹ ਦਲਿਤਾਂ ਨੂੰ ਸਿੱਖਿਅਤ ਕਰਦਾ। ਉਹ ਘਰ ਦੀ ਸਫ਼ਾਈ, ਸਰੀਰ ਦੀ ਸਫ਼ਾਈ, ਗਲੀ ਮੁਹੱਲੇ ਦੀ ਸਫ਼ਾਈ ਅਤੇ ਸਾਂਝੇ ਕੰਮ ਰਲ ਕੇ ਕਰਨ 'ਤੇ ਜ਼ੋਰ ਦਿੰਦਾ। ਉਹਦਾ ਸਭ ਤੋਂ ਵੱਧ ਜ਼ੋਰ ਸੀ ਕਿ ਮਜ਼ਦੂਰਾਂ ਦੇ ਬੱਚੇ ਸਿੱਖਿਆ ਜ਼ਰੂਰ ਲੈਣ। ਉਹ ਬੱਚਿਆਂ ਨੂੰ ਪੜ੍ਹਾਈ ਲਈ ਪ੍ਰੇਰਦਾ। ਉਨ੍ਹਾਂ ਨੂੰ ਘੇਰ-ਘੇਰ ਕੇ ਸਕੂਲ ਪੜ੍ਹਨ ਭੇਜਦਾ। ਉਨ੍ਹਾਂ ਨੂੰ ਛੋਟੇ-ਛੋਟੇ ਲਾਲਚ ਦੇ ਕੇ ਪੜ੍ਹਨ ਵੱਲ ਪ੍ਰੇਰਤ ਕਰੀ ਰੱਖਦਾ।

ਜਦੋਂ ਜੱਟਾਂ ਨੇ ਖੇਤਾਂ ਵਿਚ ਪੱਠੇ ਖੋਤਣ ਵਾਲੀਆਂ ਔਰਤਾਂ ਤੋਂ ਰੰਬੇ ਪੱਲੀਆਂ ਖੋਹ ਲੈਣੇ, ਬੂਝਾ ਸਿੰਘ ਨੇ ਉਨ੍ਹਾਂ ਦੇ ਹੱਕ ਵਿਚ ਆ ਖੜ੍ਹਨਾ।

"ਇਨ੍ਹਾਂ ਗਰੀਬਾਂ ਨੇ ਕਿੱਥੇ ਜਾਣੈ। ਉਦਾਂ ਸਮਝਾਓ ਕਿ ਚੀਜ਼ ਮੰਗ ਕੇ ਲਓ।

ਫ਼ਸਲ ਖ਼ਰਾਬ ਨਾ ਕਰੋ।"

ਉਹਨੇ ਔਰਤਾਂ ਨੂੰ ਪੱਠੇ ਵੱਢਣ ਦੇ ਢੰਗ ਤਰੀਕੇ ਦੱਸਣੇ। ਜੱਟਾਂ ਨੇ ਆਪਣੇ ਚਲ੍ਹਿਆਂ ਅਤੇ ਮੋਟਰਾਂ 'ਤੇ ਅਖੌਤੀ ਛੋਟੀਆਂ ਬਰਾਦਰੀਆਂ ਲਈ ਪਾਣੀ ਪੀਣ ਅਤੇ ਨਹਾਉਣ 'ਤੇ ਪਾਬੰਦੀ ਲਾ ਰੱਖੀ ਸੀ ਜਾਂ ਵੱਖਰੇ ਭਾਂਡੇ ਰੱਖੇ ਹੋਏ ਸਨ ਪਰ ਬਾਬਾ ਜੀ ਹੋਰਾਂ ਦੀ ਮੋਟਰ 'ਤੇ ਪਾਣੀ ਪੀਣ ਅਤੇ ਨਹਾਉਣ ਦੀ ਖੁੱਲ੍ਹ ਸੀ। ਛੂਤ-ਛਾਤ ਅਤੇ ਭਿੱਟ ਵਿਰੁੱਧ ਲੋਕਾਂ ਨੂੰ ਸਮਝਾਉਂਦੇ ਅਤੇ ਦਲਿਤਾਂ ਨੂੰ ਉਤਸ਼ਾਹਤ ਕਰਦੇ। ਚੂੜ੍ਹਿਆਂ, ਚਮਾਰਾਂ, ਨਾਈਆਂ, ਛੀਂਬਿਆਂ, ਲੁਹਾਰਾਂ ਅਤੇ ਹੋਰਨਾਂ ਜਾਤੀਆਂ ਵਿਚ ਵੀ ਆਪਸੀ ਭੇਦਭਾਵ ਸੀ। ਉਹਨਾਂ ਨੂੰ ਵੀ ਸਿੱਖਿਅਤ ਕਰਦੇ। ਇਲਾਕੇ ਵਿਚ ਦੋ ਆਟਾ ਚੱਕੀਆਂ ਹੁੰਦੀਆਂ ਸਨ। ਇੱਕ ਚੱਕੀ ਇਨ੍ਹਾਂ ਦੀ ਹੁੰਦੀ ਸੀ। ਕਈ ਪਿੰਡਾਂ ਦੇ ਲੋਕ ਆਟਾ ਪਿਸਾਉਣ, ਰੂੰ ਪਿੰਜਾਉਣ ਅਤੇ ਚੌਲ ਕਢਵਾਉਣ ਆਉਂਦੇ ਸਨ। ਮਣ ਦਾਣਿਆਂ ਦੀ ਆਟਾ ਪਿਸਾਈ ਅੱਠ ਪੈਸੇ ਲੈਂਦੇ ਸਨ। ਇਹ ਦਲਿਤਾਂ ਤੋਂ ਇੱਕ ਪੈਸਾ ਲੈਂਦੇ ਸਨ ਅਤੇ ਕਾਟ ਨਹੀਂ ਕੱਟਦੇ ਸਨ।

ਇੱਕ ਵਾਰ ਝੋਨੇ ਦੀ ਲੁਆਈ 'ਤੇ ਪੰਗਾ ਪੈ ਗਿਆ। ਚੱਕ ਮਾਈਦਾਸ ਦੇ ਕਿਸਾਨ ਝੋਨਾ ਲੁਆਈ ਦੀ ਮਿਹਨਤ ਬਤਾਲੀ ਰੁਪਏ ਪ੍ਰਤੀ ਏਕੜ ਦਿੰਦੇ ਸਨ। ਬਾਕੀ ਪਿੰਡਾਂ ਵਿਚ ਰੇਟ ਪ੍ਰਤੀ ਏਕੜ ਪੰਜਾਹ ਰੁਪਏ ਹੋ ਗਿਆ। ਚੱਕ ਮਾਈਦਾਸ ਦੇ ਕਾਮਿਆਂ ਨੇ ਵੀ ਪੰਜਾਹ ਰੁਪਏ ਦੀ ਮੰਗ ਰੱਖ ਦਿੱਤੀ। ਕਿਸਾਨਾਂ ਨੇ ਨਾਂਹ ਕਰ ਦਿੱਤੀ। ਮਜ਼ਦੂਰੀ ਦੇ ਮੁੱਦੇ 'ਤੇ ਮਾਮਲਾ ਭਖ ਗਿਆ। ਤੈਸ਼ ਵਿਚ ਆਏ ਕਿਸਾਨਾਂ ਨੇ ਮਜ਼ਦੂਰਾਂ ਦਾ ਸਮਾਜਕ ਬਾਈਕਾਟ ਕਰ ਦਿੱਤਾ। ਖੇਤਾਂ ਵਿਚੋਂ ਪੱਠੇ ਵੱਢਣ ਅਤੇ ਅੰਦਰ ਬਾਹਰ ਜਾਣ 'ਤੇ ਪਾਬੰਦੀ ਲਾ ਦਿੱਤੀ। ਇਨ੍ਹਾਂ ਦੋਨਾਂ ਕੰਮਾਂ ਲਈ ਬੂਝਾ ਸਿੰਘ ਨੇ ਆਪਣੇ ਖੇਤਾਂ ਵਿਚ ਖੁੱਲ੍ਹ ਦੇ ਦਿੱਤੀ। ਕਿਸਾਨਾਂ ਨੂੰ ਸਮਝਾਇਆ -

"ਤੁਸੀਂ ਇਨ੍ਹਾਂ ਦੇ ਸਿਰੋਂ ਖਾਂਦੇ ਓ। ਤੁਹਾਡੀ ਫ਼ਸਲ ਵਿਚ ਇਨ੍ਹਾਂ ਦਾ ਵੀ ਹਿੱਸਾ ਹੁੰਦਾ ਹੈ। ਇਨ੍ਹਾਂ ਨੂੰ ਪੂਰਾ ਮੁੱਲ ਦਿਓ।"

ਇਸੇ ਤਰ੍ਹਾਂ ਕਣਕ ਦੀ ਵਢਾਈ ਵੇਲੇ ਵੱਧ ਭਰੀਆਂ ਲੈਣ ਦੀ ਮੰਗ 'ਤੇ ਪਿੰਡ ਬਹਿਰਾਮ ਵਿਚ ਨਾਕਾਬੰਦੀ ਸੀ। ਬੂਝਾ ਸਿੰਘ ਨੇ ਆਪਣੇ ਪਿੰਡ ਵਾਂਗ ਹੀ ਉਥੇ ਵੀ ਨਾਕਾਬੰਦੀ ਤੁੜਵਾਈ ਸੀ। ਇੱਕ ਵਾਰ ਇਹਨਾਂ ਪਿੰਡ ਦੀ ਸਰਪੰਚੀ ਕਰਨ ਦੀ ਜ਼ਿੰਮੇਵਾਰੀ ਸਹੇੜ ਲਈ। ਪਿੰਡ ਵਿਚ ਲੜਾਈ ਝਗੜੇ ਵੇਲੇ ਇਨ੍ਹਾਂ ਗਰੀਬ ਧਿਰ ਦਾ ਸਾਥ ਦੇਣਾ। ਉਨ੍ਹਾਂ ਦਿਨਾਂ ਵਿਚ ਪਿੰਡ ਦੇ ਜੱਟ ਬੂਝਾ ਸਿੰਘ ਨੂੰ 'ਚੂੜ੍ਹੇ ਚਮਾਰਾਂ ਦਾ ਸਰਪੰਚ' ਕਹਿ ਕੇ ਮਖੌਲ ਉਡਾਉਂਦੇ ਹੁੰਦੇ ਸਨ।

ਬੂਝਾ ਸਿੰਘ ਭਾਵੇਂ ਪਿੰਡ ਜਾਂ ਇਲਾਕੇ ਦੇ ਜੱਟ ਗਲਬੇ ਨੂੰ ਤੋੜ ਨਾ ਸਕਿਆ ਅਤੇ ਨਾ ਹੀ ਉਹਦੀ ਇਹ ਕੋਸ਼ਿਸ਼ ਸੀ, ਨਾ ਹੀ ਉਹਦੀ ਧਿਰ ਇਸ ਬ੍ਰਾਹਮਣੀ ਸੱਤਾ (ਜੱਟ ਸੱਤਾ) ਉਪਰ ਸੱਟ ਮਾਰ ਸਕੀ ਪਰ ਉਹਦੇ ਛੋਟੇ-ਛੋਟੇ ਕੰਮਾਂ ਕਰਕੇ ਦਲਿਤਾਂ ਅੰਦਰ ਉਸ ਪ੍ਰਤੀ ਹਮਦਰਦੀ ਪਈ ਸੀ। ਇਸੇ ਕਰਕੇ ਮੁਸੀਬਤ ਵੇਲੇ ਉਹ ਅਕ੍ਰਿਤਘਣ ਨਾ ਹੋਏ ਸਗੋਂ ਉਸ ਦੀ ਲਾਸ਼ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਅਗਲੇ ਦਿਨ ਸਸਕਾਰ ਵੇਲੇ ਉਹ ਇਸ ਤਰ੍ਹਾਂ ਧਾਹਾਂ ਮਾਰ ਕੇ ਰੋ ਰਹੇ ਸਨ ਜਿਵੇਂ ਉਨ੍ਹਾਂ ਦਾ ਕੋਈ ਆਪਣਾ ਹਮੇਸ਼ਾ ਲਈ ਵਿਛੋੜਾ ਦੇ ਗਿਆ ਹੋਵੇ।

# ਔਰਤ ਸ਼ਕਤੀ ਦਾ ਕਦਰਦਾਨ

1990 ਵਿਚ ਸੋਵੀਅਤ ਸੰਘ ਦਾ ਢਹਿ ਜਾਣਾ ਅਹਿਮ ਘਟਨਾ ਸੀ। ਇਸ ਘਟਨਾ ਤੋਂ ਬਾਅਦ ਸੰਸਾਰ ਪੱਧਰ 'ਤੇ ਬਹੁਤ ਸਾਰੀਆਂ ਤਬਦੀਲੀਆਂ ਆਈਆਂ। ਸਾਮਰਾਜਵਾਦ ਦੀ ਮਾਰ ਤੇਜ਼ ਹੋਈ। ਇਸ ਨੇ ਸਮਾਜਵਾਦ ਦਾ ਭੋਗ ਪੈ ਜਾਣ ਦਾ ਐਲਾਨ ਕਰ ਦਿੱਤਾ। ਸੰਸਾਰ ਪੱਧਰ 'ਤੇ ਕਮਿਊਨਿਸਟ ਕੈਂਪ ਨੂੰ ਸੱਚੀਉਂ ਗੰਭੀਰ ਪਛਾੜ ਪਈ। ਭਾਰਤ ਵਰਗੇ ਕਈ ਮੁਲਕ, ਜਿਥੇ ਸਮਾਜਵਾਦ ਲਈ ਜਦੋ-ਜਹਿਦ ਜਾਰੀ ਸੀ, ਉਥੇ ਵੀ ਲਹਿਰ ਨੂੰ ਸੱਟ ਵੱਜੀ। ਇਨਕਲਾਬ ਵਰਗੀ ਵੱਡੀ ਜੰਗ ਠੰਢੀ ਪੈਣ ਲੱਗੀ। ਛੋਟੀਆਂ ਜੰਗਾਂ ਵੱਡੀਆਂ ਹੋਣ ਲੱਗੀਆਂ। ਸਮਾਜ ਦੀਆਂ ਹੋਰ ਸਮੱਸਿਆਵਾਂ ਨੇ ਵਿਰਾਟ ਰੂਪ ਅਖਤਿਆਰ ਕਰ ਲਿਆ। ਐਨ. ਜੀ. ਓ. (ਗ਼ੈਰ-ਸਰਕਾਰੀ) ਸੰਸਥਾਵਾਂ ਵਧਣ ਫੁੱਲਣ ਲੱਗੀਆਂ। ਜਾਤ-ਪਾਤ ਤੇ ਔਰਤਾਂ ਦੀਆਂ ਸਮੱਸਿਆਵਾਂ, ਭਰੂਣ ਹੱਤਿਆ ਤੇ ਨਸ਼ਿਆਂ ਦਾ ਕੋਹੜ ਅਤੇ ਤਰਕ ਦੀ ਲਹਿਰ ਆਦਿ ਮੁੱਖ ਤੌਰ 'ਤੇ ਉਭਰੇ। ਇਹਨਾਂ ਸਮੱਸਿਆਵਾਂ ਅਤੇ ਲਹਿਰਾਂ ਦੀ ਮਹੱਤਤਾ ਨੂੰ ਘਟਾਇਆ ਨਹੀਂ ਜਾ ਸਕਦਾ ਪਰ ਇਹ ਮੁੱਖ ਰੂਪ ਵਿਚ ਪਿਛਲੇ ਸਮੇਂ ਵਿਚ ਉੱਭਰ ਕੇ ਸਾਹਮਣੇ ਆਈਆਂ।

ਇਨਕਲਾਬੀ ਧਿਰਾਂ ਇਹਨਾਂ ਸਮੱਸਿਆਵਾਂ ਦਾ ਹੱਲ ਸਮਾਜਵਾਦੀ ਸਿਸਟਮ ਵਿਚ ਹੀ ਦੱਸਦੀਆਂ ਸਨ। ਇਹਨਾਂ ਨੇ ਇਹਨਾਂ ਸਮੱਸਿਆਵਾਂ ਨੂੰ ਵਿਚਾਰਿਆ ਜ਼ਰੂਰ ਪਰ ਏਜੰਡੇ ਦੇ ਰੂਪ ਵਿਚ ਉਭਾਰਿਆ ਨਹੀਂ। ਇਸੇ ਕਾਰਨ ਪਿਛਲੇ ਦੋ ਦਹਾਕੇ ਤੋਂ ਦਲਿਤ ਸਵਾਲ ਅਤੇ ਨਾਰੀ ਹੋਂਦ ਦੇ ਸਵਾਲ ਨੇ ਇਨਕਲਾਬੀ ਧਿਰਾਂ ਨੂੰ ਵਖ਼ਤ ਪਾਇਆ ਹੋਇਆ ਹੈ। ਇਹ ਬਾਕੀ ਲੋਕਾਂ ਦੇ ਮੁਕਾਬਲੇ ਅਗਾਂਹ-ਵਧੂ ਹੁੰਦੇ ਹੋਏ ਵੀ ਦਲਿਤ ਅਤੇ ਔਰਤਾਂ ਦੇ ਮਿਹਣਿਆਂ ਦਾ ਸ਼ਿਕਾਰ ਹਨ। ਪੰਜਾਬ ਵਿਚ ਸਭ ਤੋਂ ਵੱਧ ਵਿਰੋਧ ਦਲਿਤਾਂ ਵੱਲੋਂ ਹੋਇਆ ਹੈ। ਭਾਰਤ ਦੀ ਬੁਨਿਆਦ ਵਰਣ ਵਿਵਸਥਾ 'ਤੇ ਖੜ੍ਹੀ ਹੈ। ਰਾਜ ਕਰਨ ਵਾਲੀਆਂ ਪਾਰਟੀਆਂ ਨੂੰ ਜਾਤ-ਪਾਤੀ ਪ੍ਰਬੰਧ ਰਾਸ ਆਉਂਦਾ ਹੈ। ਉਹ ਇੱਕ ਤੀਰ ਨਾਲ ਦੋ ਨਿਸ਼ਾਨੇ ਮਾਰਦੀਆਂ ਹਨ। ਜਾਤ-ਪਾਤ ਦਾ ਪੱਤਾ ਵਰਤ ਕੇ ਰਾਜ-ਪ੍ਰਬੰਧ ਦੀ ਡੋਰ ਹੱਥ ਲੈਂਦੀਆਂ ਹਨ। ਦੂਜਾ ਨਿਸ਼ਾਨਾ ਪੀੜਤ ਜਾਤੀਆਂ ਦੇ ਮਨਾਂ ਅੰਦਰ ਕਮਿਊਨਿਸਟਾਂ ਦੇ ਖ਼ਿਲਾਫ਼ ਨਫ਼ਰਤ ਫੈਲਾਉਂਦੀਆਂ ਹਨ। ਬਿਲਕੁਲ ਇਸੇ ਤਰ੍ਹਾਂ ਉਹ ਔਰਤ ਸ਼ਕਤੀ ਦੇ ਸਵਾਲ 'ਤੇ ਕਰ ਰਹੀਆਂ ਹਨ। ਉਹ ਔਰਤ ਸ਼ਕਤੀ ਦੇ ਸਵਾਲ ਨੂੰ ਉਭਾਰ ਰਹੀਆਂ ਹਨ। ਇਹ ਸਿੱਧ ਕਰਨ 'ਤੇ ਲੱਗੀਆਂ ਹੋਈਆਂ ਹਨ ਕਿ ਇਨਕਲਾਬੀ ਧਿਰ ਨੇ ਵੀ ਔਰਤ ਨੂੰ ਹਾਸ਼ੀਏ 'ਤੇ ਧੱਕਿਆ ਹੋਇਆ ਹੈ।

ਅੱਜ ਪੂੰਜੀ ਦੇ ਦੌਰ ਵਿਚ ਨਾਰੀਵਾਦ ਦਾ ਸੰਕਲਪ ਉੱਭਰ ਕੇ ਸਾਹਮਣੇ ਆਇਆ ਹੈ। ਪੂੰਜੀ ਨੇ ਬਾਜ਼ਾਰ ਨੂੰ ਹੱਲਾਸ਼ੇਰੀ ਦਿੱਤੀ ਹੈ। ਬਾਜ਼ਾਰ ਦੇ ਵੀ ਕੇਂਦਰ ਵਿਚ ਔਰਤ ਹੈ। ਔਰਤ ਬਾਜ਼ਾਰ ਦੀ ਮੁੱਖ ਲੋੜ ਹੈ। ਇਸ ਕਾਰਨ ਬਾਜ਼ਾਰ ਦੇ ਚਾਲਕ ਹਰ ਢੰਗ ਨਾਲ ਔਰਤ ਨੂੰ ਅੱਗੇ ਲਿਆਉਣਾ ਚਾਹੁੰਦੇ ਹਨ। ਉਹ ਔਰਤ ਨੂੰ ਵਸਤੂ ਦੇ ਤੌਰ 'ਤੇ ਵੀ ਵਰਤ ਰਹੇ ਹਨ ਅਤੇ ਉਹਦੀ ਹੋਂਦ ਦੇ ਸਵਾਲ ਨੂੰ ਵੀ ਉਭਾਰ ਰਹੇ ਹਨ। ਅਜਿਹੀਆਂ ਹਾਲਤਾਂ ਵਿਚ ਅਗਾਂਹ-ਵਧੂ ਜਥੇਬੰਦੀਆਂ ਅਤੇ ਵਿਅਕਤੀਆਂ ਦੇ ਕਿਰਦਾਰਾਂ ਦਾ ਲੇਖਾ ਜੋਖਾ ਕੀਤਾ ਜਾਂਦਾ ਹੈ। ਇਨਕਲਾਬੀ ਲਹਿਰ ਜਿਸ ਤਰ੍ਹਾਂ ਜਾਤ-ਪਾਤ ਦੇ

ਸਵਾਲ 'ਤੇ ਅੜਿੱਕੇ ਆਉਂਦੀ ਹੈ, ਉਸੇ ਤਰ੍ਹਾਂ ਇਹ ਔਰਤ ਸ਼ਕਤੀ ਦੇ ਸਵਾਲ 'ਤੇ ਵੀ ਮਾਰ ਖਾਂਦੀ ਹੈ।

ਬਾਬਾ ਬੂਝਾ ਸਿੰਘ ਦੇ ਦੌਰ ਵਿਚ ਤਾਂ ਜਥੇਬੰਦੀਆਂ ਵਿਚ ਔਰਤਾਂ ਦੀ ਹਾਲਤ ਬੜੀ ਪਤਲੀ ਸੀ। ਜਥੇਬੰਦੀਆਂ ਵਿਚ ਤਾਂ ਔਰਤਾਂ ਦੀ ਸ਼ਮੂਲੀਅਤ ਨਾਂਹ ਦੇ ਬਰਾਬਰ ਸੀ ਪਰ ਉਨ੍ਹਾਂ ਕੋਲੋਂ ਘਰੇਲੂ ਸੇਵਾਵਾਂ ਦੱਬ ਕੇ ਲਈਆਂ ਜਾਂਦੀਆਂ ਸਨ ਅਤੇ ਇਹ ਸੇਵਾਵਾਂ ਕਿਸੇ ਗਿਣਤੀ-ਮਿਣਤੀ ਵਿਚ ਨਹੀਂ ਹਨ। ਇਹਨਾਂ ਕਦੇ ਇਤਿਹਾਸ ਦਾ ਹਿੱਸਾ ਨਹੀਂ ਬਣਨਾ। ਇਸੇ ਕਾਰਨ ਆਬਾਦੀ ਦਾ ਇਹ ਅੱਧਾ ਹਿੱਸਾ ਬਾਜ਼ਾਰ ਦੀ ਮਾਰ ਹੇਠ ਆਇਆ ਹੋਇਆ ਹੈ।

ਬਾਬਾ ਬੂਝਾ ਸਿੰਘ ਨੂੰ ਲਹਿਰ ਤੋਂ ਵੱਖ ਕਰਕੇ ਨਹੀਂ ਦੇਖਿਆ ਜਾ ਸਕਦਾ। ਔਰਤ ਦੇ ਸਵਾਲ 'ਤੇ ਜਥੇਬੰਦੀਆਂ ਦੀ ਘਾਟ ਹੋਵੇਗੀ, ਉਹ ਸਾਰੇ ਆਗੂਆਂ ਦੇ ਸਿਰ ਆਏਗੀ। ਅੱਜ ਜਿਹੜੇ ਸਵਾਲ ਮੁੱਖ ਰੂਪ ਵਿਚ ਉਭਾਰੇ ਜਾ ਰਹੇ ਹਨ, ਉਸ ਦੇ ਵਕਤ ਇਨ੍ਹਾਂ ਦਾ ਉਨ੍ਹਾਂ ਨੂੰ ਚਿੱਤ ਚੇਤਾ ਵੀ ਨਹੀਂ ਸੀ ਜਾਂ ਇਹ ਉਸ ਸਮੇਂ ਲਹਿਰ ਦੀ ਸੀਮਾ ਹੋਵੇਗੀ। ਇਸੇ ਕਰਕੇ ਉਹ ਇਨ੍ਹਾਂ ਸਵਾਲਾਂ ਨੂੰ ਮੁਖਾਤਬ ਨਹੀਂ ਹੋ ਸਕੇ। ਉਂਝ ਕਹਿੰਦੇ ਹਨ ਕਿ ਜਿਹੜੇ ਲੋਕ ਲਹਿਰਾਂ ਅੰਦਰ ਆਉਂਦੇ ਹਨ, ਉਹ ਲਹਿਰ ਦੇ ਸੱਭਿਆਚਾਰ ਦਾ ਅੰਗ ਬਨਣ ਦੀ ਬਜਾਏ, ਆਪਣਾ ਸਭਿਆਚਾਰ ਨਾਲ ਲੈ ਕੇ ਆਉਂਦੇ ਹਨ। ਜੇ ਲਹਿਰਾਂ ਦੀ ਲੀਡਰਸ਼ਿਪ ਦੀ ਆਪਣੀ ਵਿਚਾਰਧਾਰਾ ਉੱਪਰ ਮਜ਼ਬੂਤ ਪਕੜ ਨਹੀਂ ਹੈ ਤੇ ਉਹ ਇਨ੍ਹਾਂ ਬੇਗਾਨੇ ਰੁਝਾਨਾਂ ਵਿਰੁੱਧ ਸਮਝੌਤਾ ਰਹਿਤ ਜੱਦੋ ਜਹਿਦ ਨਹੀਂ ਕਰਦੀ ਤਾਂ ਆਪਣੇ ਉਸ ਸੱਭਿਆਚਾਰ ਰਾਹੀਂ ਲਹਿਰਾਂ ਨੂੰ ਨੁਕਸਾਨ ਪਹੁੰਚਾਉਂਦੇ ਹਨ।

ਜਦੋਂ ਅਸੀਂ ਬਾਬਾ ਬੂਝਾ ਸਿੰਘ ਦੇ ਘਰ ਦਾ ਸਭਿਆਚਾਰ ਦੇਖਦੇ ਹਾਂ ਤਾਂ ਔਰਤਾਂ ਵਾਲੇ ਮਾਮਲੇ 'ਤੇ ਉਹ ਬਹੁਤ ਪਿਛਾਂਹ ਖਿੱਚੂ ਸੀ। ਉਸ ਦਾ ਪਿੱਛਾ ਪਿੰਡ ਟੂਟੋਮਜਾਰਾ (ਜ਼ਿਲ੍ਹਾ ਹੁਸ਼ਿਆਰਪੁਰ) ਸੀ। ਇਹ ਚੌਧਰੀਆਂ ਦਾ ਪਿੰਡ ਸੀ। ਇਨ੍ਹਾਂ ਘਰਾਂ ਵਿਚ ਔਰਤਾਂ ਦੀ ਕੋਈ ਪੁੱਛ ਪ੍ਰਤੀਤ ਨਹੀਂ ਸੀ। ਔਰਤਾਂ ਘਰਾਂ ਦੇ ਖੂੰਜਿਆਂ ਦੀਆਂ ਵਸਤਾਂ ਸਨ। ਟੂਟੋਮਜਾਰੇ ਵਾਲੇ ਮਾਨਾਂ ਨੇ ਭਾਵੇਂ ਨਵਾਂ ਪਿੰਡ ਚੱਕ ਮਾਈਦਾਸ ਵਸਾ ਲਿਆ ਸੀ ਪਰ ਔਰਤਾਂ ਵਾਲੇ ਮਾਮਲੇ ਵਿਚ ਇਹ ਪੁਰਾਣੇ ਹੀ ਸਨ। ਮਰਦਾਂ ਦਾ ਔਰਤਾਂ 'ਤੇ ਪੂਰਾ ਦਬਦਬਾ ਸੀ। ਔਰਤਾਂ ਘਰ ਦੀ ਚਾਰਦੀਵਾਰੀ ਅੰਦਰ ਹੀ ਰਹਿੰਦੀਆਂ। ਉਨ੍ਹਾਂ ਨੂੰ ਪਰਦੇ ਵਿਚ ਹੀ ਰਹਿਣਾ ਪੈਂਦਾ। ਉਨ੍ਹਾਂ ਉੱਤੇ ਟੂਟੋਮਜਾਰੇ ਵਾਲੇ ਹੀ ਕਾਇਦੇ ਕਾਨੂੰਨ ਲਾਗੂ ਸਨ।

ਬਾਬਾ ਬੂਝਾ ਸਿੰਘ ਵੀ ਰੂੜੀਵਾਦੀ ਮਾਹੌਲ 'ਚ ਜੰਮਿਆ ਪਲਿਆ ਸੀ ਪਰ ਅਰਜਨਟਾਈਨਾ, ਸੋਵੀਅਤ ਯੂਨੀਅਨ ਅਤੇ ਇੰਗਲੈਂਡ ਵਰਗੇ ਦੇਸ਼ਾਂ ਵਿਚ ਘੁੰਮਣ ਕਾਰਨ ਅਤੇ ਗ਼ਦਰ ਲਹਿਰ, ਕਿਰਤੀ ਲਹਿਰ, ਮੁਜਾਰਾ ਲਹਿਰ ਅਤੇ ਨਕਸਲਬਾੜੀ ਲਹਿਰ ਕਾਰਨ ਉਨ੍ਹਾਂ ਦੇ ਖ਼ਿਆਲ ਸਿਫ਼ਤੀ ਤੌਰ 'ਤੇ ਬਦਲ ਗਏ ਸਨ। ਉਂਝ ਘਰ ਵਿਚ ਔਰਤਾਂ ਦੀ ਪਹਿਲੇ ਵਾਲੀ ਸਥਿਤੀ ਸੀ ਪਰ ਇਨ੍ਹਾਂ ਦਾ ਨਜ਼ਰੀਆ ਬਦਲ ਗਿਆ ਸੀ। ਪਾਰਟੀਆਂ ਅੰਦਰ ਰਹਿਣ ਕਾਰਨ ਇਨ੍ਹਾਂ ਦਾ ਔਰਤਾਂ ਨਾਲ ਵਿਹਾਰ ਬੜਾ ਵਧੀਆ ਸੀ। ਉਨ੍ਹਾਂ ਨਾਲ ਉੱਚਾ ਨੀਵਾਂ ਨਾ ਬੋਲਣਾ। ਉਹ ਕਹਿੰਦੇ ਸੀ-

"ਔਰਤ ਘਰ ਦੀ ਰੀੜ੍ਹ ਦੀ ਹੱਡੀ ਹੁੰਦੀ ਹੈ। ਇਨਕਲਾਬੀਆਂ ਨੇ ਬਿਗਾਨੇ ਘਰਾਂ ਅੰਦਰ ਪਨਾਹ ਲੈਣੀ ਹੁੰਦੀ ਹੈ। ਉਨ੍ਹਾਂ ਨੂੰ ਆਪਣੇ ਘਰ ਸਮਝਣਾ ਚਾਹੀਦਾ ਹੈ।

ਘਰ ਦੀ ਔਰਤ ਨੂੰ ਧੀ ਭੈਣ ਦੀ ਥਾਂ ਦੇਣੀ ਚਾਹੀਦੀ ਹੈ। ਸਭ ਤੋਂ ਪਹਿਲਾਂ ਔਰਤਾਂ ਦਾ ਮਨ ਜਿੱਤਣਾ ਚਾਹੀਦਾ ਹੈ। ਉਨ੍ਹਾਂ ਦਾ ਵਿਸ਼ਵਾਸ ਬੰਨ੍ਹਾਉਣਾ ਚਾਹੀਦਾ ਹੈ।"

ਸ਼ਾਇਦ ਅਜਿਹੇ ਵਿਚਾਰ ਬਣਾਉਣਾ ਲਹਿਰਾਂ ਦੀ ਲੋੜ ਹੋਵੇ ਪਰ ਬਾਬਾ ਬੂਝਾ ਸਿੰਘ ਸੱਚਮੁੱਚ ਔਰਤਾਂ ਦੀ ਕਦਰ ਕਰਦੇ ਸੀ। ਖਾਸਕਰ ਆਪਣੀ ਪਤਨੀ ਧੰਤੀ ਦੀ ਉਸ ਦੇ ਮਨ ਵਿਚ ਬੜੀ ਕਦਰ ਸੀ। ਸੁਰਿੰਦਰ ਕੁਮਾਰੀ ਕੋਛੜ ਨਾਲ ਗੱਲ ਹੋਈ ਤਾਂ ਉਨ੍ਹਾਂ (ਕੋਛੜ) ਦੱਸਿਆ ਕਿ ਬਾਬਾ ਜੀ ਦਾ ਕਹਿਣਾ ਸੀ—"ਮੈਂ ਧੰਤੀ ਦਾ ਦੇਣਦਾਰ ਆਂ। ਬੰਦੇ ਨੂੰ ਡੋਬ ਦੇਣ ਜਾਂ ਤਾਰ ਦੇਣ, ਇਹ ਔਰਤਾਂ ਦੇ ਹੱਥ ਵੱਸ ਆ। ਵੱਡੇ-ਵੱਡੇ ਇਨਕਲਾਬੀ ਜਾਂ ਸਾਹਿਤਕਾਰ ਔਰਤਾਂ ਦੀ ਦੇਣ ਹਨ। ਉਨ੍ਹਾਂ ਦੀ ਮਦਦ ਤੋਂ ਬਿਨਾਂ ਇਨਕਲਾਬੀ ਕਾਰਜ ਕੀਤੇ ਨਹੀਂ ਜਾ ਸਕਦੇ। ਕਈ ਬਰਬਾਦ ਕਰ ਦਿੰਦੀਆਂ ਹਨ ਅਤੇ ਕਈ ਸਹਿਯੋਗ ਦਿੰਦੀਆਂ ਹਨ ਅਤੇ ਕਈ ਨਾਲ ਤੁਰ ਪੈਂਦੀਆਂ ਹਨ। ਧੰਤੀ ਮੇਰੇ ਨਾਲ ਨਹੀਂ ਤੁਰੀ ਅਤੇ ਨਾ ਹੀ ਮੈਨੂੰ ਰੋਕਿਆ ਪਰ ਉਹਨੇ ਮੈਨੂੰ ਲਹਿਰ ਲਈ ਘਰੋਂ ਤੋਰਿਆ। ਮੇਰੇ ਰਾਹ ਵਿਚ ਰੋੜਾ ਨਹੀਂ ਬਣੀ ਸਗੋਂ ਘਰੇਲੂ ਜ਼ਿੰਮੇਵਾਰੀਆਂ ਸੰਭਾਲੀਆਂ। ਕਬੀਲਦਾਰੀ ਨਜਿੱਠੀ। ਪਹਿਲਾਂ ਦਿਓਰ ਅਤੇ ਨਣਾਨ ਵਿਆਹੇ। ਪਿੱਛੋਂ ਕੁੜੀਆਂ ਅਤੇ ਮੁੰਡਿਆਂ ਦੀ ਕਬੀਲਦਾਰੀ ਨਿਬੇੜੀ। ਬਾਹਰੋਂ ਘਰ ਆਏ ਕਾਮਰੇਡਾਂ ਨੂੰ ਸਾਂਭਿਆ। ਉਨ੍ਹਾਂ ਨੂੰ ਰੋਟੀ ਕੱਪੜੇ ਦਿੱਤੇ। ਮੱਥੇ ਵੱਟ ਨਹੀਂ ਪਾਇਆ। ਸ਼ੱਕਰ 'ਤੇ ਘਿਓ ਪਾ ਕੇ ਦਿੱਤਾ। ਘਰ ਵਿਚ ਜਿੰਨੀ ਮਰਜ਼ੀ ਤੰਗੀ ਹੁੰਦੀ ਹੋਵੇ, ਦੂਜਿਆਂ ਨੂੰ ਪਤਾ ਨਾ ਲੱਗਣ ਦਿੱਤਾ। ਪੁਲੀਸ ਛਾਪਿਆਂ ਵੇਲੇ ਪ੍ਰੇਸ਼ਾਨੀ ਕੱਟੀ। ਪੁਲਸੀਆਂ ਦੀਆਂ ਗਾਲ੍ਹਾਂ ਖਾਧੀਆਂ। ਬਾਕੀ ਜੀਆਂ ਨਾਲ ਜ਼ਲੀਲ ਹੋਈ। ਜਿਗਰੇ ਵਾਲੀ ਔਰਤ ਸੀ। ਬੜਾ ਠਰ੍ਹੰਮਾ ਸੀ। ਸਾਰੀ ਉਮਰ ਇਕਲਾਪਾ ਕੱਟਿਆ। ਮੇਰੀ ਖ਼ਾਤਿਰ ਮੇਰੇ ਬੱਚਿਆਂ ਤੋਂ ਗੱਲਾਂ ਸੁਣੀਆਂ। ਉਹਦਾ ਨਾਂ ਇਤਿਹਾਸ ਵਿਚ ਲਿਖਿਆ ਜਾਊਗਾ।"

ਗੰਧਰਵ ਸੇਨ ਦੀ ਧੀ ਸੁਰਿੰਦਰ ਕੁਮਾਰੀ ਕੋਛੜ ਇੱਕੋ ਸਾਹੇ ਬੋਲੀ ਜਾ ਰਹੀ ਸੀ। ਮੈਂ ਉਹਨੂੰ ਔਰਤ ਸ਼ਕਤੀ ਬਾਰੇ ਸਵਾਲ ਪੁੱਛਿਆ। ਉਹ ਬਾਬਾ ਜੀ ਅਤੇ ਧੰਤੀ ਦੇ ਹੱਕ ਵਿਚ ਖੜ੍ਹੀ ਸੀ, "ਅੱਜ ਜੋ ਵਾਪਰ ਰਿਹਾ ਹੈ, ਇਹ ਕਿਹੜੀ ਔਰਤ ਸ਼ਕਤੀ ਹੈ? ਦੁਰਗਾ ਭਾਬੀ, ਗੁਲਾਬ ਕੌਰ...ਆਦਿ ਔਰਤਾਂ ਨੂੰ ਦੇਖੋ ਜਾਂ ਧੰਤੀ ਨੂੰ ਦੇਖੋ। ਇਹ ਔਰਤ ਸ਼ਕਤੀ ਦੀਆਂ ਪ੍ਰਤੀਕ ਹਨ। ਅੱਜ ਦੀ ਔਰਤ ਨੇ ਜੇ ਆਪਣੀ ਹੋਂਦ ਬਣਾਉਣੀ ਹੈ ਤਾਂ ਇਸ ਸ਼ਕਤੀ ਵਿਚੋਂ ਹੀ ਉਨ੍ਹਾਂ ਦਾ ਰਾਹ ਨਿਕਲਣਾ ਹੈ।"

# ਦੂਜਾ ਭਾਗ

## ਕਰਮ ਭੂਮੀ

*ਉਨ੍ਹਾਂ ਲਹਿਰਾਂ ਦੀ ਸੰਖੇਪ ਜਾਣ-ਪਛਾਣ, ਜਿਨ੍ਹਾਂ ਵਿਚ ਬਾਬਾ ਬੂਝਾ ਸਿੰਘ ਨੇ ਹਿੱਸਾ ਲਿਆ*

# .ਗ਼ਦਰ ਲਹਿਰ

ਅੰਗਰੇਜ਼ਾਂ ਨੇ 1850 ਵਿਚ ਪੰਜਾਬ ਵੀ ਕਬਜ਼ੇ ਵਿਚ ਕਰ ਲਿਆ ਸੀ। ਅੰਗਰੇਜ਼ੀ ਸਰਕਾਰ ਨੇ ਜ਼ਮੀਨੀ ਬੰਦੋਬਸਤ ਕਰਕੇ ਮਾਲੀਆ ਜਿਣਸ ਦੀ ਬਜਾਏ ਕਰੰਸੀ ਵਿਚ ਵਸੂਲਣਾ ਸ਼ੁਰੂ ਕਰ ਦਿੱਤਾ ਸੀ। ਉਨ੍ਹਾਂ ਵੱਲੋਂ ਮਾਲੀਆਂ ਐਨਾ ਵਸੂਲਿਆ ਜਾਂਦਾ ਸੀ ਕਿ ਦੇਸ਼ ਦਾ ਕਿਸਾਨ ਕਰਜ਼ਈ ਹੋ ਗਿਆ ਅਤੇ ਉਸ ਕੋਲੋਂ ਜ਼ਮੀਨ ਖੁਸਣ ਲੱਗੀ। ਅੰਗਰੇਜ਼ ਸਰਕਾਰ ਦੇ ਝੋਲੀ ਚੁੱਕ ਸ਼ਾਹੂਕਾਰ ਅਤੇ ਜਾਗੀਰਦਾਰ, ਕਿਸਾਨਾਂ ਅਤੇ ਦਸਤਕਾਰਾਂ ਦਾ ਉਜਾੜਾ ਕਰਨ ਲੱਗੇ। ਪਲੇਗ ਅਤੇ ਕੁਦਰਤੀ ਆਫ਼ਤਾਂ ਦੀ ਮਾਰ ਵੀ ਲੋਕਾਂ ਨੂੰ ਭੁਗਤਣੀ ਪਈ। ਨਤੀਜੇ ਵਜੋਂ ਤੰਗੀ ਦੇ ਮਾਰੇ ਕਿਸਾਨ ਫ਼ੌਜ ਵਿਚ ਭਰਤੀ ਹੋਣ ਲੱਗੇ। ਅੰਗਰੇਜ਼ਾਂ ਨੇ ਪੰਜਾਬੀਆਂ ਨੂੰ ਫ਼ੌਜ ਵਿਚ ਭਰਤੀ ਕਰਕੇ ਚੀਨ, ਈਰਾਨ, ਅਫ਼ਗਾਨਿਸਤਾਨ, ਮਿਸਰ, ਬਰਮਾ ਤੇ ਸਿੰਘਾਪੁਰ ਆਦਿ ਦੇਸ਼ਾਂ 'ਤੇ ਕਬਜ਼ਾ ਕੀਤਾ। ਜੰਗਾਂ ਕਾਰਨ ਫ਼ੌਜ ਵੱਖ-ਵੱਖ ਦੇਸ਼ਾਂ ਵਿਚ ਗਈ। ਫੌਜੀਆਂ ਨੂੰ ਬਾਹਰਲੇ ਦੇਸ਼ਾਂ ਦਾ ਗਿਆਨ ਹੋਇਆ। ਮਲਾਇਆ, ਫਿਲਪੀਨ, ਚੀਨ ਨੂੰ ਜਾਣ ਮਗਰੋਂ ਪੰਜਾਬੀਆਂ ਨੇ ਅਮਰੀਕਾ ਅਤੇ ਕੈਨੇਡਾ ਵੱਲ ਮੂੰਹ ਕੀਤਾ।

19ਵੀਂ ਸਦੀ ਦੇ ਅਖੀਰ ਵਿਚ (ਲਗਭਗ 1880 ਦੇ ਨੇੜੇ) ਤੇ 20ਵੀਂ ਸਦੀ ਦੇ ਸ਼ੁਰੂ ਵਿਚ ਪੰਜਾਬੀ ਵਿਦੇਸ਼ਾਂ ਵਿਚ ਗਏ। ਇਨ੍ਹਾਂ ਖੁੱਲ੍ਹੇ ਸਮਾਜਾਂ ਵਿਚ ਜਾ ਕੇ ਉਨ੍ਹਾਂ ਨੂੰ ਆਜ਼ਾਦੀ, ਬਰਾਬਰੀ, ਗੁਲਾਮੀ ਦੇ ਅਰਥਾਂ ਦੀ ਸਮਝ ਆਈ। ਕੈਨੇਡਾ ਵਿਚ ਸਰਕਾਰ ਦੀਆਂ ਪਰਵਾਸੀ ਵਿਰੋਧੀ ਨੀਤੀਆਂ ਦੇ ਵਿਰੁੱਧ ਸੰਘਰਸ਼ ਉਭਰਨ ਲੱਗਾ। ਅਧਿਕਾਰਾਂ ਦੀ ਰਾਖੀ ਲਈ ਸੰਗਠਨ ਬਣੇ। ਪੰਜਾਬੀ ਕੈਨੇਡਾ, ਅਮਰੀਕਾ, ਇੰਗਲੈਂਡ ਅਤੇ ਹੋਰ ਦੇਸ਼ਾਂ ਵਿਚ ਮਿਹਨਤ ਮੁਸ਼ੱਕਤ ਕਰਨ ਅਤੇ ਰੋਜ਼ੀ ਕਮਾਉਣ ਗਏ ਸਨ। ਇਨ੍ਹਾਂ ਦੇਸ਼ਾਂ ਵਿਚ ਜੰਗਲ ਕੱਟਦੇ ਅਤੇ ਜ਼ਮੀਨਾਂ ਪੱਧਰੀਆਂ ਕਰਦੇ। ਉਥੋਂ ਦੇ ਸਮਾਜਾਂ ਵਿਚ ਇਨ੍ਹਾਂ ਨੂੰ ਜ਼ਲੀਲ ਕੀਤਾ ਗਿਆ। ਇਸ ਵਕਤ ਹੀ ਇਨ੍ਹਾਂ ਨੂੰ ਗੁਲਾਮੀ ਦਾ ਅਹਿਸਾਸ ਹੋਇਆ। ਇਨ੍ਹਾਂ ਦੇਸ਼ਾਂ ਵਿਚ ਡਟੇ ਰਹਿਣ, ਹੱਕਾਂ ਲਈ ਲੜਾਈ ਅਤੇ ਮੁਲਕ ਦੀ ਗੁਲਾਮੀ ਦੂਰ ਕਰਨ ਦੇ ਸੰਕਲਪ ਨੇ ਗ਼ਦਰ ਲਹਿਰ ਨੂੰ ਜਨਮ ਦਿੱਤਾ। ਜ਼ਿੰਦਗੀ ਦੀ ਜੱਦੋ-ਜਹਿਦ ਨੇ ਉਨ੍ਹਾਂ ਨੂੰ ਜਥੇਬੰਦ ਹੋਣ ਲਈ ਮਜ਼ਬੂਰ ਕੀਤਾ।

21 ਅਪ੍ਰੈਲ 1913 ਨੂੰ ਅਸਟੋਰੀਆ (ਅਮਰੀਕਾ) ਵਿਖੇ ਭਾਰਤੀ ਪ੍ਰਵਾਸੀਆਂ ਨੇ 'ਹਿੰਦੀ ਐਸੋਸੀਏਸ਼ਨ ਔਫ ਪੈਸਿਫ਼ਿਕ ਕੋਸਟ' ਕਾਇਮ ਕਰ ਲਈ। ਇਹ ਐਸੋਸੀਏਸ਼ਨ ਬਾਅਦ ਵਿਚ 'ਹਿੰਦੁਸਤਾਨ ਗ਼ਦਰ ਪਾਰਟੀ' ਦੇ ਨਾਂ ਨਾਲ ਮਸ਼ਹੂਰ ਹੋਈ। ਬਾਬਾ ਸੋਹਣ ਸਿੰਘ ਭਕਨਾ ਪ੍ਰਧਾਨ, ਲਾਲਾ ਹਰਦਿਆਲ ਜਨਰਲ ਸਕੱਤਰ, ਪੰਡਤ ਕਾਂਸ਼ੀ ਰਾਮ ਮੜੌਲੀ ਖ਼ਜਾਨਚੀ ਅਤੇ ਭਾਈ ਸੰਤੋਖ ਸਿੰਘ ਐਗਜੈਕਟਿਵ ਕਮੇਟੀ ਦੇ ਮੈਂਬਰ ਚੁਣੇ ਗਏ। ਨਵੰਬਰ 1913 ਵਿਚ ਪਾਰਟੀ ਨੇ 'ਗ਼ਦਰ' ਨਾਂ ਦਾ ਸਾਈਕਲੋਸਟਾਇਲ ਪਰਚਾ ਪੰਜਾਬੀ ਭਾਸ਼ਾ ਵਿਚ ਕੱਢਿਆ। 10 ਦਿਨ ਬਾਅਦ ਉਰਦੂ ਭਾਸ਼ਾ ਵਿਚ ਵੀ ਕੱਢਣਾ ਸ਼ੁਰੂ ਕੀਤਾ। ਫੇਰ ਗੁਜਰਾਤੀ ਅਤੇ ਹਿੰਦੀ ਵਿਚ ਵੀ ਲਾਲਾ ਹਰਦਿਆਲ 'ਗ਼ਦਰ' ਦੇ ਮੁੱਖ ਸੰਪਾਦਕ ਸਨ। ਇਹ ਪਰਚਾ ਜਨਵਰੀ 1914 ਤੋਂ ਹਫ਼ਤਾਵਾਰੀ ਛਪਣ ਲੱਗਾ। 8 ਭਾਸ਼ਾਵਾਂ ਵਿਚ ਛਪਦਾ ਰਿਹਾ। ਇਸ ਅਖ਼ਬਾਰ ਦੇ ਪੰਜਾਬੀ ਭਾਗ ਦੇ ਸੰਪਾਦਕ ਕਰਤਾਰ ਸਿੰਘ

ਸਰਾਭਾ ਸਨ। ਗ਼ਦਰੀਆਂ ਨੇ ਪਾਰਟੀ ਦਾ ਨਾਂ 1857 ਦੇ ਗ਼ਦਰ ਤੋਂ ਪ੍ਰਭਾਵਤ ਹੋ ਕੇ ਰੱਖਿਆ ਸੀ ਗ਼ਦਰ ਪੰਜਾਬੀਆਂ ਦਾ ਹੀ ਨਹੀਂ ਸਗੋਂ ਉਸ ਸਮੇਂ ਭਾਰਤੀਆਂ ਦਾ ਅੰਤਰ-ਰਾਸ਼ਟਰੀ ਪੱਤਰ ਸੀ। ਇਸ ਨੂੰ ਬੜੀ ਮਿਸ਼ਨਰੀ ਸਪਿਰਟ ਨਾਲ ਵਿਦੇਸ਼ਾਂ ਵਿਚ ਬੈਠੇ ਪਾਠਕਾਂ ਕੋਲ ਪੁੱਜਦਾ ਕੀਤਾ ਜਾਂਦਾ ਸੀ। ਗ਼ਦਰ ਦੀ ਪ੍ਰਕਾਸ਼ਨਾ ਇੱਕ ਇਨਕਲਾਬੀ ਇਤਿਹਾਸਕ ਘਟਨਾ ਸੀ। ਗ਼ਦਰ ਦਾ ਮੰਤਵ-ਭਾਰਤ ਵਿਚ ਹਥਿਆਰਬੰਦ ਇਨਕਲਾਬ ਕਰਕੇ ਜਮਹੂਰੀ ਰਾਜ ਪ੍ਰਬੰਧ ਕਾਇਮ ਕਰਨਾ ਸੀ। ਜਥੇਬੰਦੀ ਦੇ ਵਿਧਾਨ ਵਿਚ ਮਜ਼੍ਹਬ ਨੂੰ ਨਿੱਜੀ ਮਾਮਲੇ ਵਜੋਂ ਦਰਜ ਕੀਤਾ ਗਿਆ। ਛੂਆਛਾਤ ਅਤੇ ਜਾਤ-ਪਾਤ ਵਿਚ ਵਿਸ਼ਵਾਸ ਰੱਖਣ ਵਾਲੇ ਦੀ ਮੈਂਬਰੀ 'ਤੇ ਰੋਕ ਲਾਈ ਗਈ। ਗ਼ਦਰ ਪਾਰਟੀ ਦੇ ਮੈਂਬਰ ਇੱਕ ਠੋਸ ਅਤੇ ਸਾਫ਼ ਰਾਜਸੀ ਵਿਚਾਰਧਾਰਾ ਲੈ ਕੇ ਭਾਰਤ ਨੂੰ ਆਜ਼ਾਦ ਕਰਾਉਣ ਲਈ ਵਿਦੇਸ਼ਾਂ ਤੋਂ ਵਾਪਸ ਆਏ। 1914 ਵਿਚ ਲਾਲਾ ਹਰਦਿਆਲ ਨੂੰ ਅਮਰੀਕਾ ਸਰਕਾਰ ਵੱਲੋਂ ਦੇਸ਼ ਛੱਡ ਜਾਣ ਦਾ ਹੁਕਮ ਹੋਇਆ। ਉਨ੍ਹਾਂ ਪਿੱਛੋਂ ਭਾਈ ਸੰਤੋਖ ਸਿੰਘ ਨੂੰ ਪਾਰਟੀ ਦੇ ਜਨਰਲ ਸਕੱਤਰ ਅਤੇ ਗ਼ਦਰ ਦੇ ਸੰਪਾਦਕੀ ਬੋਰਡ ਦੀ ਡਿਊਟੀ ਨਿਭਾਉਣੀ ਪਈ। ਗ਼ਦਰ ਪਾਰਟੀ ਨੇ ਆਪਣੀ ਯੋਜਨਾ ਮੁਤਾਬਕ ਗ਼ਦਰ ਕਰ ਦਿੱਤਾ। ਗ਼ਦਰ ਪਾਰਟੀ ਦਾ ਇਹ ਫਰਵਰੀ 1915 ਦਾ ਗ਼ਦਰ ਕਈ ਕਾਰਨਾਂ ਕਰਕੇ ਸਫ਼ਲ ਨਾ ਹੋ ਸਕਿਆ। ਪਰ ਆਗੂਆਂ ਦੀਆਂ ਕੁਰਬਾਨੀਆਂ, ਸ਼ਹਾਦਤਾਂ, ਤਸ਼ੱਦਦ ਅਤੇ ਤਿਆਗ ਭਾਰਤੀ ਦੇਸ਼ ਭਗਤਾਂ ਉਪਰ ਇੱਕ ਅਮਿੱਟ ਪ੍ਰਭਾਵ ਪਾ ਗਿਆ। ਗ਼ਦਰ ਲਹਿਰ ਨੇ ਭਾਰਤੀ ਸਿਆਸਤ ਵਿਚ ਅਤੇ ਕੌਮੀ ਮੁਕਤੀ ਘੋਲ ਵਿਚ ਇਤਿਹਾਸਕ ਅਤੇ ਬੁਨਿਆਦੀ ਯੋਗਦਾਨ ਪਾਇਆ। ਉਨ੍ਹਾਂ ਨੇ ਸੱਚੇ ਖਰ੍ਹੇ ਅਤੇ ਅਸਲੀ ਕੌਮਵਾਦ ਦੇ ਸੰਕਲਪ ਨੂੰ ਘੜਿਆ ਅਤੇ ਲਾਗੂ ਕੀਤਾ। ਗ਼ਦਰ, ਲਹਿਰ ਬਾਰੇ ਉਭਰੀਆਂ ਧਾਰਨਾਵਾਂ ਇਸ ਤਰ੍ਹਾਂ ਹਨ:-

(ੳ) ਪਹਿਲੀ ਧਾਰਨਾ :- ਉਨ੍ਹਾਂ ਨੇ ਅੰਗਰੇਜ਼ੀ ਰਾਜ ਅਤੇ ਉਨ੍ਹਾਂ ਦੇ ਪਿੱਠੂਆਂ ਦੇ ਰਾਜ ਦਾ ਮੁਕੰਮਲ ਖਾਤਮੇ ਦਾ ਨਾਅਰਾ ਦਿੱਤਾ।

(ਅ) ਦੂਜੀ ਧਾਰਨਾ :- ਧਰਮ ਨਿਰਪੱਖਤਾ।

(ੲ) ਤੀਜੀ ਧਾਰਨਾ :- ਜਾਤ-ਪਾਤ ਦਾ ਖੰਡਨ ਕਰਨਾ।

(ਸ) ਚੌਥੀ ਧਾਰਨਾ :- ਹਥਿਆਰਬੰਦ ਸੰਘਰਸ਼ ਦਾ ਸੰਕਲਪ ਲਿਆਂਦਾ।

(ੲ) ਪੰਜਵੀਂ ਧਾਰਨਾ :- ਕੌਮਾਂਤਰੀਵਾਦ ਜਿਸ ਤਹਿਤ ਉਹ ਦੁਨੀਆਂ ਭਰ ਦੇ ਕੌਮਪ੍ਰਸਤਾਂ ਅਤੇ ਦੇਸ਼ ਭਗਤਾਂ ਨਾਲ ਇੱਕਮੁੱਠਤਾ ਪੈਦਾ ਕਰਨ ਦਾ ਕਾਰਜ ਕਰਦੇ ਸਨ।

(ਕ) ਛੇਵੀਂ ਧਾਰਨਾ :- ਸੁਧਾਰਵਾਦ ਅਤੇ ਕਾਨੂੰਨਵਾਦ ਦਾ ਖੰਡਨ ਕਰਨਾ ਸੀ। ਭਾਵੇਂ ਸੁਧਾਰਾਂ ਲਈ ਉਹ ਕਾਨੂੰਨੀ ਘੋਲਾਂ ਦੀ ਵਰਤੋਂ ਦੇ ਪੱਖ ਵਿਚ ਵੀ ਸਨ। ਪਰ ਸਾਰੀ ਤਾਕਤ ਅਤੇ ਵਿਉਂਤਬੰਦੀ ਇਨ੍ਹਾਂ ਸੁਧਾਰਾਂ ਦੁਆਲੇ ਹੀ ਕੇਂਦਰਤ ਨਹੀਂ ਕਰਨਾ ਚਾਹੁੰਦੇ ਸਨ। ਉਨ੍ਹਾਂ ਦੀ ਵਿਉਂਤਬੰਦੀ ਅਤੇ ਤਿਆਰੀ ਦਾ ਕੇਂਦਰੀ ਬਿੰਦੂ ਹਥਿਆਰਬੰਦ ਸੰਘਰਸ਼ ਹੀ ਸੀ।

ਇਹ ਧਾਰਨਾਵਾਂ ਅੱਜ ਵੀ ਇਨਕਲਾਬੀ ਜਮਹੂਰੀ ਲਹਿਰ ਲਈ ਪ੍ਰਸੰਗਕ ਹਨ।

ਪਹਿਲਾਂ ਗ਼ਦਰ ਪਾਰਟੀ ਫਰਾਂਸ ਦੇ ਇਨਕਲਾਬ ਦੇ ਅਸੂਲਾਂ (ਆਜ਼ਾਦੀ, ਬਰਾਬਰੀ ਅਤੇ ਭਰੱਪਣ) ਤੋਂ ਸੇਧ ਲੈਂਦੀ ਸੀ। ਅਕਤੂਬਰ 1917 ਦੇ ਰੂਸੀ ਇਨਕਲਾਬ

ਪਿੱਛੋਂ ਗ਼ਦਰੀ ਸਿਆਸਤ ਵਿਚ ਤਿੱਖਾ ਮੋੜ ਆਇਆ। ਗ਼ਦਰ ਪਾਰਟੀ ਦੇ 1914-16 ਦੇ ਅਸਫ਼ਲ ਗ਼ਦਰ ਅਤੇ ਰੂਸ ਦੇ ਸਫ਼ਲ ਇਨਕਲਾਬ ਤੋਂ ਦਰੁਸਤ ਨਤੀਜਾ ਕੱਢਿਆ ਕਿ ਗ਼ਦਰ ਪਾਰਟੀ ਵੀ ਵਿਗਿਆਨਕ ਸਮਾਜਵਾਦ ਦੀ ਵਿਚਾਰਧਾਰਾ ਨੂੰ ਅਪਣਾਵੇ। ਗ਼ਦਰ ਪਾਰਟੀ ਨੂੰ ਮੁੜ 1919 ਵਿਚ ਜਥੇਬੰਦ ਕੀਤਾ ਗਿਆ। ਪ੍ਰਧਾਨ ਭਾਈ ਰਤਨ ਸਿੰਘ ਰਾਏਪੁਰ ਡੱਬਾ, ਜਨਰਲ ਸਕੱਤਰ ਭਾਈ ਸੰਤੋਖ ਸਿੰਘ ਧਰਦਿਓ ਨੂੰ ਚੁਣਿਆ ਗਿਆ। ਗ਼ਦਰ ਪਾਰਟੀ ਵਿਚ ਪਈ ਫੁੱਟ ਨੂੰ ਦੂਰ ਕਰਕੇ ਪਾਰਟੀ ਕਾਰਕੁਨਾਂ ਨੂੰ ਸਰਗਰਮੀ ਵਿਚ ਪਾਇਆ। ਵੱਖ-ਵੱਖ ਦੇਸ਼ਾਂ ਦੀਆਂ ਬ੍ਰਾਂਚਾਂ ਨੂੰ ਮੁੜ ਸੰਗਠਤ ਕੀਤਾ। ਗ਼ਦਰ ਪਾਰਟੀ ਨੇ ਮਾਰਕਸਵਾਦੀ ਵਿਚਾਰਧਾਰਾ ਨੂੰ ਏਜੰਡਾ ਬਣਾ ਕੇ ਨਵਾਂ ਪ੍ਰੋਗਰਾਮ ਉਲੀਕਿਆ। ਇਸਦੇ ਪ੍ਰਚਾਰ ਲਈ ਸਤੰਬਰ 1920 ਵਿਚ ਸਾਨਫਰਾਂਸਿਸਕੋ ਤੋਂ ਅੰਗਰੇਜ਼ੀ ਰਸਾਲਾ 'ਇੰਡੀਪੇਡੈਂਟ ਹਿੰਦੁਸਤਾਨ' ਪ੍ਰਕਾਸ਼ਤ ਕੀਤਾ। ਇਹ ਪਰਚਾ ਜਮਹੂਰੀ ਇਨਕਲਾਬ ਦੀ ਵਿਚਾਰਧਾਰਾ ਨੂੰ ਸਮਰਪਿਤ ਸੀ। ਮੌਲਾਨਾ ਬਰਕਤ ਉੱਲਾ ਰੂਸ ਪੁੱਜਣ ਵਾਲੇ ਪਹਿਲੇ ਗ਼ਦਰੀ ਸਨ।

ਪਾਰਟੀ ਦੇ ਹੁਕਮ 'ਤੇ ਭਾਈ ਰਤਨ ਸਿੰਘ ਅਤੇ ਭਾਈ ਸੰਤੋਖ ਸਿੰਘ ਕਮਿਊਨਿਸਟ ਪ੍ਰਬੰਧ ਨੂੰ ਅੱਖੀਂ ਦੇਖਣ ਲਈ ਅਗਸਤ 1922 ਵਿਚ ਕੈਲੇਫੋਰਨੀਆ ਤੋਂ ਨਿਊਯਾਰਕ ਰਾਹੀਂ ਰੂਸ ਗਏ। ਰੂਸੀ ਅਧਿਕਾਰੀਆਂ ਅਤੇ ਆਗੂਆਂ ਨਾਲ ਉਨ੍ਹਾਂ ਦਾ ਸੰਪਰਕ ਅਮਰੀਕਾ ਦੀ ਕਮਿਊਨਿਸਟ ਪਾਰਟੀ ਦੇ ਕਾਰਜਕਾਰੀ ਸਕੱਤਰ ਐੱਲ. ਸੀ. ਵੀਟ ਦੇ ਖ਼ਤ ਰਾਹੀਂ ਹੋਇਆ। ਉਹ ਦੋਨੋਂ 24 ਸਤੰਬਰ 1922 ਨੂੰ ਰੂਸ ਦੀ ਰਾਜਧਾਨੀ ਮਾਸਕੋ ਪੁੱਜੇ। ਉਥੇ ਲਗਭਗ ਅੱਠ ਮਹੀਨੇ ਰਹੇ। ਮਾਸਕੋ ਵਿਚ 5 ਨਵੰਬਰ 1922 ਤੋਂ 5 ਦਸੰਬਰ 1922 ਤੱਕ ਹੋਈ ਤੀਜੀ ਕੌਮਾਂਤਰੀ ਦੀ ਚੌਥੀ ਕਾਂਗਰਸ ਵਿਚ ਸ਼ਾਮਿਲ ਹੋਏ। ਇੱਥੇ ਉਹ ਕੌਮਿਨਟਰਨ ਦੇ ਸੈਕਟਰੀ ਜਨਰਲ ਜ਼ਿਨੋਵੇਵ, ਰੂਸੀ ਲੀਡਰਾਂ ਅਤੇ ਵੱਖ-ਵੱਖ ਦੇਸ਼ਾਂ ਦੇ ਕਮਿਊਨਿਸਟ ਲੀਡਰਾਂ ਨੂੰ ਮਿਲੇ। ਇਸ ਕਾਂਗਰਸ ਵਿਚ ਫ਼ੈਸਲਾ ਹੋਇਆ ਕਿ ਗੁਲਾਮ ਦੇਸ਼ਾਂ ਦੇ ਕੌਮੀ ਆਜ਼ਾਦੀ ਦੇ ਸੰਘਰਸ਼ ਨੂੰ ਤੇਜ਼ ਕਰਨ ਲਈ ਕਮਿਊਨਿਸਟ ਪਾਰਟੀਆਂ ਬਣਾਈਆਂ ਜਾਣ। ਦੋਨਾਂ ਆਗੂਆਂ ਨੇ ਈਸਟਰਨ ਯੂਨੀਵਰਸਿਟੀ ਮਾਸਕੋ ਤੋਂ ਮਾਰਕਸਵਾਦ-ਲੈਨਿਨਵਾਦ ਦੀ ਪੜ੍ਹਾਈ ਵੀ ਕੀਤੀ। ਉਹ ਦੱਬੇ ਕੁਚਲੇ ਲੋਕਾਂ ਦਾ ਰਾਜ ਅਤੇ ਮਨੁੱਖ ਦੇ ਲੁੱਟ ਰਹਿਤ ਢਾਂਚੇ ਵਾਲੇ ਮਾਡਲ ਤੋਂ ਬੜਾ ਪ੍ਰਭਾਵਤ ਹੋਏ। ਉਨ੍ਹਾਂ ਸੋਵੀਅਤ ਯੂਨੀਅਨ ਦੇ ਨਮੂਨੇ ਦਾ ਰਾਜਨੀਤਕ ਢਾਂਚਾ ਕਾਇਮ ਕਰਨ ਦਾ ਫ਼ੈਸਲਾ ਲਿਆ। ਉਨ੍ਹਾਂ ਦੱਬੇ ਕੁਚਲੇ ਮਜ਼ਦੂਰਾਂ ਦਾ ਰਾਜ ਕਾਇਮ ਕਰਨ ਲਈ ਮਜ਼ਦੂਰਾਂ, ਕਿਸਾਨਾਂ ਅਤੇ ਕੌਮਪ੍ਰਸਤ ਤਾਕਤਾਂ ਦਾ ਜਥੇਬੰਦਕ ਮੋਰਚਾ ਬਣਾਉਣ ਦਾ ਰਾਹ ਕੱਢਿਆ।

ਇਹ ਦੋਨੋਂ ਆਗੂ ਮਈ 1923 ਨੂੰ ਰੂਸ ਤੋਂ ਚੱਲ ਪਏ। ਗੁਰਮੁਖ ਸਿੰਘ ਲਲਤੋਂ ਅਤੇ ਊਧਮ ਸਿੰਘ ਕਸੇਲ ਨੇ ਕਾਬਲ (ਅਫ਼ਗਾਨਿਸਤਾਨ) ਵਿਚ ਗ਼ਦਰ ਪਾਰਟੀ ਦਾ ਕੇਂਦਰ ਕਾਇਮ ਕੀਤਾ ਹੋਇਆ ਸੀ। ਚੌਹਾਂ ਦੀ ਮੀਟਿੰਗ ਹੋਈ। ਉਨ੍ਹਾਂ ਪਹਿਲੇ ਗ਼ਦਰ ਦੇ ਫ਼ੇਲ੍ਹ ਹੋਣ ਦਾ ਕਾਰਨ ਉਨ੍ਹਾਂ ਕੋਲ ਕੋਈ ਠੋਸ ਰਾਜਨੀਤਕ ਵਿਚਾਰਧਾਰਾ ਦਾ ਨਾ ਹੋਣਾ ਅਤੇ ਲੋਕਾਂ ਵਿਚ ਰਾਜਨੀਤਕ ਚੇਤਨਾ ਦੀ ਘਾਟ ਨੂੰ ਮੰਨਿਆ। ਹਥਿਆਰਬੰਦ ਇਨਕਲਾਬ ਕਰਨ ਤੋਂ ਪਹਿਲਾਂ ਹਿੰਦੁਸਤਾਨ ਵਿਚ ਮਾਰਕਸਵਾਦੀ-ਲੈਨਿਨਵਾਦੀ ਵਿਚਾਰਧਾਰਾ ਵਾਲੀ ਪਾਰਟੀ ਬਣਾਉਣ ਦੀ ਲੋੜ ਮਹਿਸੂਸ ਕੀਤੀ ਗਈ। ਲੋਕਾਂ ਨੂੰ

ਰਾਜਨੀਤਕ ਤੌਰ ’ਤੇ ਚੇਤਨ ਕਰਨ ’ਤੇ ਜ਼ੋਰ ਦਿੱਤਾ ਗਿਆ। ਉਨ੍ਹਾਂ ਹੇਠ ਲਿਖੇ ਫ਼ੈਸਲੇ ਲਏ :–

1. ਅਖਬਾਰ ਕੱਢਣਾ 2. ਮਾਰਕਸਵਾਦੀ–ਲੈਨਿਨਵਾਦੀ ਵਿਚਾਰਧਾਰਾ ਦਾ ਪ੍ਰਚਾਰ ਕਰਨਾ 3. ਕਿਰਤੀ ਕਿਸਾਨਾਂ ਦੀ ਪਾਰਟੀ ਬਣਾਉਣਾ।

ਇਸ ਕੰਮ ਲਈ ਊਧਮ ਸਿੰਘ ਕਸੇਲ ਨੂੰ ਅਫ਼ਗਾਨਿਸਤਾਨ ਅਤੇ ਹਿੰਦੁਸਤਾਨ ਵਿਚਕਾਰ ਤਾਲਮੇਲ ਰੱਖਣ, ਗੁਰਮੁਖ ਸਿੰਘ ਲਲਤੋਂ ਨੂੰ ਅਫ਼ਗਾਨਿਸਤਾਨ ਵਿਚਲੇ ਰੂਸੀ ਸਫ਼ੀਰ ਨਾਲ ਤਾਲਮੇਲ ਰੱਖਣ, ਭਾਈ ਸੰਤੋਖ ਸਿੰਘ ਨੂੰ ਪੰਜਾਬ ਵਿਚ ਅਖ਼ਬਾਰ ਕੱਢਣ ਅਤੇ ਭਾਈ ਰਤਨ ਸਿੰਘ ਨੂੰ ਵੱਖ–ਵੱਖ ਦੇਸ਼ਾਂ ’ਚ ਗ਼ਦਰੀਆਂ ਦੀਆਂ ਬਰਾਂਚਾਂ ਨਾਲ ਤਾਲਮੇਲ ਕਰਕੇ ਉਨ੍ਹਾਂ ਨੂੰ ਮਾਰਕਸਵਾਦ ਦੀ ਪੜ੍ਹਾਈ ਲਈ ਰੂਸ ਭੇਜਣ ਅਤੇ ਗ਼ਦਰ ਪਾਰਟੀ ਨੂੰ ਕਮਿਊਨਿਸਟ ਲੀਹਾਂ ’ਤੇ ਜਥੇਬੰਦ ਕਰਨ ਦੀਆਂ ਡਿਊਟੀਆਂ ਵੰਡੀਆਂ ਗਈਆਂ। ਭਾਈ ਸੰਤੋਖ ਸਿੰਘ ਭਾਰਤ ਅੰਦਰ ਦਾਖ਼ਲੇ ਸਮੇਂ ਸਤੰਬਰ 1923 ਵਿਚ ਗ੍ਰਿਫ਼ਤਾਰ ਹੋ ਗਏ। ਉਨ੍ਹਾਂ ਨੂੰ ਪਿੰਡ ਧਰਦਿਓ (ਜ਼ਿਲ੍ਹਾ ਅੰਮ੍ਰਿਤਸਰ) ਵਿਚ ਜੂਹ–ਬੰਦ ਕਰ ਦਿੱਤਾ। ਰਿਹਾਈ ਉਪਰੰਤ 1926 ਵਿਚ ਉਨ੍ਹਾਂ ਡਾ. ਭਾਗ ਸਿੰਘ ਕੈਨੇਡੀਅਨ ਅਤੇ ਕਰਮ ਸਿੰਘ ਚੀਮਾ ਨਾਲ ਮਿਲ ਕੇ ‘ਕਿਰਤੀ’ ਰਸਾਲੇ ਦੀ ਨੀਂਹ ਰੱਖੀ। ‘ਕਿਰਤੀ’ ਦਾ ਪਹਿਲਾ ਅੰਕ 19 ਫਰਵਰੀ 1926 ਵਿਚ ਨਿਕਲਿਆ। ‘ਕਿਰਤੀ’ ਦਾ ਜ਼ੋਰ ਦੇਸ਼ ਅਤੇ ਵਿਦੇਸ਼ ਵਿਚ ਚਲ ਰਹੀਆਂ ਮਜ਼ਦੂਰ ਲਹਿਰਾਂ ਬਾਰੇ ਪੰਜਾਬੀਆਂ ਨੂੰ ਗਿਆਤ ਕਰਾਉਣ ਵੱਲ ਸੀ। ਭਾਈ ਸੰਤੋਖ ਸਿੰਘ ਦੀ ਮਈ 1927 ਵਿਚ ਮੌਤ ਹੋ ਗਈ। ਉਨ੍ਹਾਂ ਦੀ ਮੌਤ ਪਿੱਛੋਂ ‘ਕਿਰਤੀ’ ਦਾ ਸੰਪਾਦਕ ਸੋਹਣ ਸਿੰਘ ਜੋਸ਼ ਨੂੰ ਬਣਾ ਦਿੱਤਾ ਗਿਆ। ‘ਕਿਰਤੀ’ ਪੂਰਨ ਆਜ਼ਾਦੀ ਅਤੇ ਸਮਾਜਵਾਦੀ ਵਿਚਾਰਾਂ ਦਾ ਪ੍ਰਚਾਰ ਕਰਨ ਵਾਲਾ ਪੰਜਾਬੀ ਦਾ ਪਹਿਲਾ ਪਰਚਾ ਸੀ। ਇਸ ਵਿਚਾਰਧਾਰਕ ਕੇਂਦਰ ਨੂੰ ਖੜ੍ਹਾ ਕਰਨ ਲਈ ਪੰਜਾਬ ਦੇ ਇਨਕਲਾਬੀਆਂ ਨੂੰ ਅਨੇਕਾਂ ਮੁਸ਼ਕਲਾਂ ਵਿਚੋਂ ਗੁਜ਼ਰਨਾ ਪਿਆ।

ਕਾਬਲ ਵਾਲੀ ਮੀਟਿੰਗ ਤੋਂ ਬਾਅਦ ਭਾਈ ਰਤਨ ਸਿੰਘ ਅਫ਼ਗਾਨਿਸਤਾਨ ਤੋਂ ਤੁਰਕੀ ਦੇ ਸ਼ਹਿਰ ਇਸਤਨਬੁਲ ਤੇਜਾ ਸਿੰਘ ਸੁਤੰਤਰ ਕੋਲ ਪੁੱਜੇ। ਸੁਤੰਤਰ (1924 ਤੋਂ 1929 ਤੱਕ) ਤੁਰਕੀ ਦੀ ਫ਼ੌਜੀ ਅਕੈਡਮੀ ਤੋਂ ਮਿਲਟਰੀ ਗਰੈਜੂਏਟ ਬਣਕੇ ਫ਼ੌਜੀ ਟ੍ਰੇਨਿੰਗ ਲੈ ਰਿਹਾ ਸੀ। ਭਾਈ ਰਤਨ ਸਿੰਘ ਨੇ ਗ਼ਦਰ ਦੇ ਹੈਡਕੁਆਟਰ ਰਾਹੀਂ ਸਾਰੀਆਂ ਬਰਾਂਚਾਂ ਨਾਲ ਸੰਪਰਕ ਕੀਤਾ। ਯੂਰਪ ਵਿਚ ਦੁਬਾਰਾ ਸਰਗਰਮੀਆਂ ਸ਼ੁਰੂ ਹੋ ਗਈਆਂ। ਫੰਡ ਇਕੱਠਾ ਕਰਕੇ ਰੁਪਏ ਦੇਸ਼ ਭਗਤ ਕੈਦੀ ਪਰਿਵਾਰ ਸਹਾਇਕ ਕਮੇਟੀ ਅਤੇ ‘ਕਿਰਤੀ’ ਲਈ ਭਾਰਤ ਭੇਜਣੇ ਸ਼ੁਰੂ ਕੀਤੇ। ਕਮਿਊਨਿਜ਼ਮ ਦੀ ਪੜ੍ਹਾਈ ਲਈ ਜਥੇ ਈਸਟਰਨ ਯੂਨੀਵਰਸਿਟੀ ਮਾਸਕੋ ਭੇਜੇ ਜਾਣ ਲੱਗੇ। 1926 ਦੇ ਸ਼ੁਰੂ ਵਿਚ ਕੈਲੇਫੋਰਨੀਆਂ ਤੋਂ ਪੰਜ ਗਦਰੀਆਂ ਦਾ ਪਹਿਲਾ ਜਥਾ (ਹਰਜਾਪ ਸਿੰਘ ਮਾਹਿਲਪੁਰ, ਸੰਤਾ ਸਿੰਘ ਗੰਡੀਵਿੰਡ, ਪ੍ਰੀਤਮ ਸਿੰਘ ਕਸੇਲ, ਕਰਮ ਸਿੰਘ ਧੂਤ ਅਤੇ ਪ੍ਰੇਮ ਸਿੰਘ ਚੂੜ੍ਹਚੱਕ) ਗਿਆ। ਗ਼ਦਰੀ ਜਥਿਆਂ ਨੂੰ ਸੁਰੱਖਿਅਤ ਮਾਸਕੋ ਪਹੁੰਚਾਉਣ ਦੀ ਜ਼ੁੰਮੇਵਾਰੀ ਭਾਈ ਰਤਨ ਸਿੰਘ ਦੀ ਹੁੰਦੀ ਸੀ। ਉਨ੍ਹਾਂ ਦੇ ਅਮਰੀਕਾ ਅਤੇ ਜਰਮਨ ਦੀਆਂ ਕਮਿਊਨਿਸਟ ਪਾਰਟੀਆਂ ਨਾਲ ਗੂੜ੍ਹੇ ਸਬੰਧ ਸਨ। ਇਹ ਭਾਈ ਰਤਨ ਸਿੰਘ ਰਾਹੀਂ ਗ਼ਦਰੀ ਪਾਰਟੀ ਦੀ ਬੜੀ ਮਦਦ ਕਰਦੀਆਂ। ਜਹਾਜ਼ ਚੜ੍ਹਨ ਅਤੇ ਉਤਰਨ ਵਾਲੀਆਂ ਬੰਦਰਗਾਹਾਂ ’ਤੇ ਭਾਈ ਰਤਨ ਸਿੰਘ ਹਾਜ਼ਰ ਹੁੰਦੇ। ਉਹ ਸੋਵੀਅਤ ਸਰਕਾਰ ਨੂੰ ਪਹਿਲਾਂ ਹੀ ਭੇਜੇ

ਜਾਣ ਵਾਲੇ ਗ਼ਦਰੀਆਂ ਦੇ ਨਾਵਾਂ ਦੀ ਸੂਚੀ ਭੇਜ ਦਿੰਦੇ। ਉਨ੍ਹਾਂ ਦੀ ਪ੍ਰੇਰਨਾ ਅਤੇ ਯਤਨਾਂ ਸਦਕਾ 1935 ਤੱਕ ਤਕਰੀਬਨ ਸਾਰੇ ਗ਼ਦਰੀ ਰੂਸ ਵਿਚ ਟ੍ਰੇਨਿੰਗ ਅਤੇ ਪੜ੍ਹਾਈ ਲਈ ਗਏ। ਮਾਸਕੋ ਤੋਂ ਹਿੰਦੁਸਤਾਨ ਵਿਚ ਸਿੱਧਾ ਦਾਖ਼ਲਾ ਔਖਾ ਸੀ। ਭਾਈ ਰਤਨ ਸਿੰਘ ਗ਼ਦਰੀਆਂ ਨੂੰ ਰੂਸ ਤੋਂ ਜਰਮਨ ਰਾਹੀਂ ਪੈਰਿਸ ਲੈ ਜਾਂਦਾ ਸੀ। ਪੈਰਿਸ ਤੋਂ ਪਾਂਡੀਚੇਰੀ ਜਾਂ ਕੋਲੰਬੋ ਦੇ ਰਸਤੇ ਹਿੰਦੁਸਤਾਨ ਭੇਜਦਾ ਸੀ।

ਤੇਜਾ ਸਿੰਘ ਸੁਤੰਤਰ ਫੌਜੀ ਟ੍ਰੇਨਿੰਗ ਪਿੱਛੋਂ ਭਾਈ ਰਤਨ ਸਿੰਘ ਨੂੰ ਬਰਲਿਨ ਮਿਲਿਆ ਅਤੇ 14 ਦਸੰਬਰ 1929 ਨੂੰ ਸਨਫਰਾਂਸਿਸਕੋ ਪਾਰਟੀ ਹੈਡਕੁਆਟਰ ਪਹੁੰਚ ਗਿਆ। ਗ਼ਦਰ ਪਾਰਟੀ ਦੀ ਕਾਰਜਕਾਰਨੀ ਦੀ ਮੀਟਿੰਗ ਹੋਈ ਸੀ। ਫ਼ੈਸਲਾ ਹੋਇਆ ਸੀ ਕਿ ਭਾਈ ਰਤਨ ਸਿੰਘ ਵੱਖ-ਵੱਖ ਦੇਸ਼ਾਂ ਵਿਚ ਗ਼ਦਰੀ ਬਰਾਂਚਾਂ ਦਾ ਦੌਰਾ ਕਰਨ। ਪਿੱਛੋਂ ਤੇਜਾ ਸਿੰਘ ਸੁਤੰਤਰ ਇਨ੍ਹਾਂ ਬਰਾਂਚਾਂ ਨੂੰ ਫੌਜੀ ਟ੍ਰੇਨਿੰਗ ਦੇਣ। ਗ਼ਦਰ ਪਾਰਟੀ ਵੱਲੋਂ ਦੁਬਾਰਾ ਫੇਰ ਆਪਣੇ ਮੁਲਕ ਪਰਤਣ ਅਤੇ ਇਨਕਲਾਬੀ ਘੋਲ ਕਰਨ ਦੀ ਅਪੀਲ ਕੀਤੀ ਜਾਵੇ। ਭਾਈ ਰਤਨ ਸਿੰਘ ਨੇ ਗ਼ਦਰੀ ਕੇਂਦਰਾਂ ਵਿਚ ਸਟੱਡੀ ਸਰਕਲ ਲਗਦੇ। ਜਥੇਬੰਦਕ ਉਸਾਰੀ ਕੀਤੀ। ਸੁਤੰਤਰ ਨੇ ਗੁਰੀਲਾ ਲੜਾਈ ਦੀ ਪ੍ਰੈਕਟੀਕਲ ਟ੍ਰੇਨਿੰਗ ਦਿੱਤੀ। ਸੁਤੰਤਰ ਦੀ ਸਰਗਰਮੀ ਨਾਲ ਪੰਜਾਬੀਆਂ ਵਿਚ ਬੜਾ ਰਾਜਸੀ ਉਭਾਰ ਆਇਆ।

ਅਰਜਨਟਾਈਨਾ ਵਿਖੇ ਭਾਈ ਰਤਨ ਸਿੰਘ, ਤੇਜਾ ਸਿੰਘ ਸੁਤੰਤਰ, ਚਾਚਾ ਅਜੀਤ ਸਿੰਘ, ਬੂਝਾ ਸਿੰਘ, ਭਗਤ ਸਿੰਘ ਬਿਲਗਾ ਅਤੇ ਹੋਰ ਸਰਗਰਮ ਆਗੂਆਂ ਦੀਆਂ ਵਿਚਾਰਾਂ ਹੋਈਆਂ। ਸੁਤੰਤਰ ਅਤੇ ਅਜੀਤ ਸਿੰਘ ਦਾ ਵਿਚਾਰ ਸੀ ਕਿ ਗੁਰੀਲਾ ਸਿਖਲਾਈ ਤੋਂ ਬਾਅਦ ਗ਼ਦਰੀਆਂ ਨੂੰ ਹਥਿਆਰਬੰਦ ਸਿਖਲਾਈ ਲਈ ਭਾਰਤ ਭੇਜਿਆ ਜਾਵੇ। ਭਾਈ ਰਤਨ ਸਿੰਘ ਦਾ ਕਹਿਣਾ ਸੀ ਕਿ ਗ਼ਦਰ ਪਾਰਟੀ ਦੇ 1914-16 ਵਾਲੇ ਗ਼ਦਰ ਦੇ ਫੇਲ੍ਹ ਹੋਣ ਦੇ ਕਾਰਨ ਠੋਸ ਸਿਆਸੀ ਵਿਚਾਰਧਾਰਾ ਦਾ ਨਾ ਹੋਣਾ, ਜਮਾਤੀ ਸੂਝ ਦੀ ਘਾਟ ਅਤੇ ਲੋਕਾਂ ਵੱਲੋਂ ਸਹਿਯੋਗ ਨਾ ਮਿਲਣਾ ਸੀ। ਇਸ ਤੋਂ ਸਬਕ ਸਿਖਦੇ ਹੋਏ ਗ਼ਦਰੀ ਈਸਟਰਨ ਯੂਨੀਵਰਸਿਟੀ ਮਾਸਕੋ ਮਾਰਕਸਵਾਦ ਦੀ ਪੜ੍ਹਾਈ ਕਰਨ ਅਤੇ ਹਥਿਆਰਬੰਦ ਸਿਖਲਾਈ ਲੈਣ ਲਈ ਜਾਣ। ਸਿਆਸੀ ਵਿਚਾਰਧਾਰਾ ਨਾਲ ਲੈੱਸ ਹੋ ਕੇ ਹਿੰਦੁਸਤਾਨ ਪਰਤਣ ਅਤੇ ਜਨਤਕ ਆਧਾਰ ਵਾਲੀ ਲਹਿਰ ਖੜ੍ਹੀ ਕਰਨ। ਕੇਂਦਰੀ ਕਮੇਟੀ ਨੇ ਭਾਈ ਰਤਨ ਸਿੰਘ ਦੀ ਤਜਵੀਜ਼ ਪਾਸ ਕਰ ਦਿੱਤੀ। ਇਸ ਪਿੱਛੋਂ ਗ਼ਦਰ ਪਾਰਟੀ ਦੀਆਂ ਵੱਖ-ਵੱਖ ਦੇਸ਼ਾਂ ਦੀਆਂ ਬ੍ਰਾਂਚਾਂ ਦੇ ਆਗੂ ਮਾਸਕੋ ਜਾਣ ਲੱਗੇ। ਉਹ ਮਾਰਕਸਵਾਦ ਦੀ ਪੜ੍ਹਾਈ ਕਰਨ ਅਤੇ ਹਥਿਆਰਬੰਦ ਸਿਖਲਾਈ ਲੈਣ ਪਿੱਛੋਂ ਦੇਸ਼ ਪਰਤਣ ਲੱਗੇ। ਗ਼ਦਰ ਪਾਰਟੀ ਵੱਲੋਂ ਇਨਕਲਾਬੀ ਰੁਝਾਨ ਨਾਲ ਜੰਗੇ ਆਜ਼ਾਦੀ ਦਾ ਹੋਇਆ ਆਰੰਭ ਦੂਜੇ ਗ਼ਦਰ ਲਈ ਤਿਆਰੀ ਕਰਨ ਲੱਗਾ। ਗ਼ਦਰ ਪਾਰਟੀ ਦਾ ਇਤਿਹਾਸ ਕੁਰਬਾਨੀਆਂ ਨਾਲ ਭਰਿਆ ਪਿਆ ਹੈ। ਗ਼ਦਰੀਆਂ ਨੇ ਅਕਹਿ ਅਤੇ ਅਸਹਿ ਤਸੀਹੇ ਝੱਲੇ ਪਰ ਉਹ ਆਪਣੇ ਉਦੇਸ਼ ਤੋਂ ਦੂਰ ਨਾ ਗਏ। ਇੱਕ ਜਾਂ ਦੂਜੀ ਸ਼ਕਲ ਵਿਚ ਉਨ੍ਹਾਂ ਨੇ ਆਪਣੀਆਂ ਸਰਗਰਮੀਆਂ ਜਾਰੀ ਰੱਖੀਆਂ।

# ਕਿਰਤੀ ਲਹਿਰ

ਅਕਤੂਬਰ 1917 ਦੇ ਰੂਸੀ ਇਨਕਲਾਬ ਪਿੱਛੋਂ ਭਾਰਤ ਦੇ ਆਜ਼ਾਦੀ ਘੁਲਾਟੀਆਂ ਦਾ ਇੱਕ ਹਿੱਸਾ ਦੇਸ਼ ਵਿਚ ਇਨਕਲਾਬ ਦਾ ਸੁਪਨਾ ਲੈਣ ਲੱਗਾ। ਸਮਾਜਵਾਦ ਦੇ ਸੁਪਨੇ ਨੂੰ ਸਾਕਾਰ ਕਰਨ ਲਈ ਪੰਜਾਬ ਵਿਚ ਤਿੰਨ ਸੈਂਟਰ (ੳ) ਹਿੰਦੋਸਤਾਨ ਸਮਾਜਵਾਦੀ ਪਰਜਾਤੰਤਰ ਸੈਨਾ (ਨੌਜਵਾਨ ਭਾਰਤ ਸਭਾ) (ਅ) ਕਿਰਤੀ ਪਾਰਟੀ (ੲ) ਭਾਰਤੀ ਕਮਿਊਨਿਸਟ ਪਾਰਟੀ ਖੜ੍ਹੇ ਹੋਏ। ਪੰਜਾਬ ਵਿਚ ਕਮਿਊਨਿਸਟ ਲਹਿਰ 1926 ਤੋਂ ਨੌਜਵਾਨ ਭਾਰਤ ਸਭਾ ਦੇ ਹੋਂਦ ਵਿਚ ਆਉਣ ਅਤੇ 'ਕਿਰਤੀ' ਰਸਾਲੇ ਦੀ ਪ੍ਰਕਾਸ਼ਨਾ ਨਾਲ ਸ਼ੁਰੂ ਹੋਈ। ਇੱਕ ਤਰ੍ਹਾਂ ਪੰਜਾਬ ਵਿਚ ਜੰਗੇ ਆਜ਼ਾਦੀ ਦਾ ਆਰੰਭ ਹੀ ਇਨਕਲਾਬੀ ਰੁਝਾਨ ਨਾਲ ਹੋਇਆ। ਹਿੰਦੁਸਤਾਨ ਦੀ ਧਰਤੀ 'ਤੇ 'ਇਨਕਲਾਬ ਜ਼ਿੰਦਾਬਾਦ' ਅਤੇ 'ਮੁਕੰਮਲ ਆਜ਼ਾਦੀ ਅਤੇ ਸੋਸ਼ਲਿਜ਼ਮ' ਦੇ ਨਾਹਰੇ ਮਕਬੂਲ ਹੋਏ। ਨੌਜਵਾਨ ਭਾਰਤ ਸਭਾ ਨੇ ਪੰਜਾਬ, ਯੂ. ਪੀ. ਰਾਜਸਥਾਨ, ਬਿਹਾਰ, ਬੰਗਾਲ ਵਿਚ ਇਕਾਈਆਂ ਕਾਇਮ ਕਰ ਲਈਆਂ ਸਨ। ਸਭਾ ਨੇ 1928 ਵਿਚ ਆਪਣਾ ਨਿਸ਼ਾਨਾ ਅੰਗਰੇਜ਼ਾਂ ਤੋਂ ਮੁਕੰਮਲ ਆਜ਼ਾਦੀ ਅਤੇ ਸੋਸ਼ਲਿਸਟ ਸਮਾਜ ਕਾਇਮ ਕਰਨਾ ਮਿਥਿਆ। 'ਮੌਜੂਦਾ ਰਾਜ ਪ੍ਰਬੰਧ ਨੂੰ ਢਹਿ ਢੇਰੀ ਕਰ ਦੇਣ ਨਾਲ ਹੀ ਇਨਕਲਾਬ ਹੋ ਸਕਦਾ' ਦਾ ਨਾਅਰਾ ਨੌਜਵਾਨ ਭਾਰਤ ਸਭਾ ਅਤੇ ਕਿਰਤੀ ਪਾਰਟੀ ਨੇ ਦਿੱਤਾ।

1925 ਵਿਚ ਐਸ. ਏ. ਡਾਂਗੇ, ਮੁਜੱਫ਼ਰ ਅਹਿਮਦ, ਸ਼ੌਕਤ ਅਸਮਾਨੀ ਆਦਿ ਆਗੂਆਂ 'ਤੇ ਕਮਿਊਨਿਸਟ ਹੋਣ ਦਾ ਪਹਿਲਾ ਕੇਸ ਚੱਲਿਆ ਸੀ। ਇਸ ਤੋਂ ਪਹਿਲਾਂ ਦੇਸ਼ ਤੋਂ ਬਾਹਰ ਅਮਰੀਕਾ ਸਰਕਾਰ ਨੇ ਭਾਈ ਰਤਨ ਸਿੰਘ ਰਾਇਪੁਰ ਡੱਬਾ ਅਤੇ ਭਾਈ ਸੰਤੋਖ ਸਿੰਘ 'ਤੇ ਕਮਿਊਨਿਸਟ ਹੋਣ ਦਾ ਕੇਸ ਚਲਾਇਆ ਸੀ। ਸਾਨਫਰਿਸਕੋ ਤੋਂ ਗ਼ਦਰੀਆਂ ਨੇ ਇਸ ਵਿਰੁੱਧ ਅੰਦੋਲਨ ਚਲਾਇਆ ਸੀ। ਇਹ ਅੰਦੋਲਨ ਸ਼ੁਰੂ ਕਰਨ ਵਾਲਿਆਂ ਵਿਚ ਅੰਗਰੇਜ਼ Agnese Sanedly ਵੀ ਸ਼ਾਮਿਲ ਸੀ। ਇਸ ਅੰਦੋਲਨ ਰਾਹੀਂ ਬਹੁਤ ਸਾਰੇ ਲੋਕ ਪ੍ਰਪੱਕ ਕਮਿਊਨਿਸਟ ਲਹਿਰ ਉਸਾਰਨ ਲਈ ਤੁਰ ਪਏ ਸਨ। 'ਕਿਰਤੀ' ਪਰਚੇ ਦੀ ਪ੍ਰਕਾਸ਼ਨਾ ਪਿੱਛੋਂ ਜਨਤਕ ਜਥੇਬੰਦੀਆਂ ਉਸਰਨ ਲੱਗ ਪਈਆਂ ਸਨ। ਕਿਰਤੀਆਂ ਦਾ ਕਹਿਣਾ ਸੀ ਕਿ ਉਨ੍ਹਾਂ ਦੇ ਕੌਮਾਂਤਰੀ ਨਾਲ ਸਿੱਧੇ ਸੰਬੰਧ ਹਨ। ਭਾਈ ਰਤਨ ਸਿੰਘ ਉਥੇ ਉਨ੍ਹਾਂ ਦਾ ਨੁਮਾਇੰਦਾ ਹੈ। ਉਨ੍ਹਾਂ ਦੀ ਅਗਵਾਈ ਹੇਠ ਭਾਰਤ ਵਿਚ ਕਮਿਊਨਿਸਟ ਪਾਰਟੀ ਬਣਨੀ ਹੈ। ਉਹ ਆਪਣੀ ਕਿਰਤੀ ਪਾਰਟੀ ਨੂੰ ਗਰੁੱਪ ਦਾ ਦਰਜਾ ਦਿੰਦੇ ਸਨ। ਉਨ੍ਹਾਂ ਦਾ ਤਰਕ ਸੀ ਕਿ ਜੋ ਵੱਧ ਕੰਮ ਕਰੇਗਾ, ਕੌਮਾਂਤਰੀ ਉਨ੍ਹਾਂ ਨੂੰ ਮਾਨਤਾ ਦੇ ਦੇਵੇਗੀ।

ਇਸੇ ਦੌਰ ਵਿਚ ਤਿੰਨ ਅੰਗਰੇਜ਼ ਬਰੈਡਲੇ, ਕੈਪਵੈੱਲ, ਸਪਰੈਟ ਇੰਗਲੈਂਡ ਤੋਂ ਭਾਰਤ ਵਿਚ ਕਮਿਊਨਿਸਟ ਪਾਰਟੀ ਬਣਾਉਣ ਵੀ ਆਏ ਸਨ। ਕਿਹਾ ਜਾਂਦਾ ਹੈ ਕਿ ਉਹ ਕੌਮਾਂਤਰੀ ਦੇ ਹੁਕਮ 'ਤੇ ਹੀ ਪਾਰਟੀ ਬਣਾਉਣ ਆਏ ਸਨ। ਇਸੇ ਮਕਸਦ ਲਈ

---

***ਨੋਟ : .ਗਦਰ ਲਹਿਰ ਅਤੇ ਕਿਰਤੀ ਲਹਿਰ ਵਾਲੇ ਲੇਖ ਅਤੇ ਸਰਗਰਮੀਆਂ '.ਗਦਰ ਲਹਿਰ ਦੇ ਅਣਫੋਲੇ ਵਰਕੇ' (ਭਗਤ ਸਿੰਘ ਬਿਲਗਾ) ਅਤੇ 'ਕਿਰਤੀ ਪਾਰਟੀ' (ਚੈਨ ਸਿੰਘ ਚੈਨ) ਪੁਸਤਕਾਂ ਦਾ ਵੱਧ ਸਹਿਯੋਗ ਲਿਆ ਗਿਆ ਹੈ।***

ਉਨ੍ਹਾਂ ਬੰਬੇ (ਮਹਾਰਾਸ਼ਟਰ) ਸੂਤੀ ਕੱਪੜੇ ਦੀਆਂ ਮਿੱਲਾਂ ਵਿਚ ਕੰਮ ਕਰਨਾ ਆਰੰਭ ਕੀਤਾ। ਇੱਥੇ ਹੀ ਉਨ੍ਹਾਂ ਮਜ਼ਦੂਰਾਂ ਦੀ ਗਿਰਨੀ ਕਾਮਗਰ ਯੂਨੀਅਨ ਬਣਾਈ। ਇਸ ਯੂਨੀਅਨ ਰਾਹੀਂ ਹੀ ਲਹਿਰ ਖੜ੍ਹੀ ਕਰਨ ਦੀ ਕੋਸ਼ਿਸ਼ ਕੀਤੀ ਗਈ। 1927-28 ਦੀਆਂ ਮਜ਼ਦੂਰਾਂ ਦੀਆਂ ਹੜਤਾਲਾਂ ਇਸ ਲਹਿਰ ਝੰਡੇ ਥੱਲੇ ਹੀ ਹੋਈਆਂ ਸਨ। ਉਨ੍ਹਾਂ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਕੰਮ ਕਰਦੇ ਕਮਿਊਨਿਸਟਾਂ ਨਾਲ ਸਾਂਝ ਪਾਈ ਸੀ। 1928 ਵਿਚ ਕਲਕੱਤੇ (ਪੱਛਮੀ ਬੰਗਾਲ) ਕਮਿਊਨਿਸਟਾਂ ਦਾ ਇਜਲਾਸ ਕੀਤਾ ਸੀ। ਇਹ ਇਜਲਾਸ 'ਕਿਰਤੀ' ਦੇ ਸੰਪਾਦਕ ਸੋਹਣ ਸਿੰਘ ਜੋਸ਼ ਦੀ ਪ੍ਰਧਾਨਗੀ ਹੇਠ ਹੋਇਆ ਸੀ। ਇਸ ਉਪਰੰਤ ਕਮਿਊਨਿਸਟਾਂ ਦੀ ਲੀਡਰਸ਼ਿਪ ਜਿਸ ਵਿਚ ਤਿੰਨੋਂ ਅੰਗਰੇਜ਼ ਆਗੂਆਂ, ਸੋਹਣ ਸਿੰਘ ਜੋਸ਼, ਐਸ. ਏ. ਡਾਂਗੇ, ਪੀ. ਸੀ. ਜੋਸ਼ੀ ਅਤੇ ਹੋਰਨਾਂ 'ਤੇ ਮੇਰਠ ਸਾਜ਼ਿਸ ਕੇਸ ਚੱਲਿਆ ਸੀ। ਜੋਸ਼ ਨੂੰ ਵੀ ਇਸ ਕੇਸ ਵਿਚ ਸਜ਼ਾ ਹੋ ਗਈ ਸੀ। 15 ਨਵੰਬਰ 1933 ਤੱਕ ਸੋਹਣ ਸਿੰਘ ਜੋਸ਼ ਬਾਕੀ ਆਗੂਆਂ ਨਾਲ ਜੇਲ੍ਹ ਵਿਚ ਰਹੇ। ਉਥੇ ਹੀ ਜੋਸ਼ ਹੁਰੀਂ ਕਮਿਊਨਿਸਟ ਆਗੂਆਂ ਦੇ ਨੇੜੇ ਹੋਏ। ਜੇਲ੍ਹ ਤੋਂ ਰਿਹਾਅ ਹੋ ਕੇ ਉਨ੍ਹਾਂ ਕਿਰਤੀ ਪਾਰਟੀ ਨਾਲੋਂ ਨਾਤਾ ਤੋੜ ਲਿਆ। 1934 ਵਿਚ ਅੰਮ੍ਰਿਤਸਰ ਦੇ ਜੱਲ੍ਹਿਆਂ ਵਾਲੇ ਬਾਗ ਵਿਚ ਭਾਰਤੀ ਕਮਿਊਨਿਸਟ ਪਾਰਟੀ ਦੀ ਸਥਾਪਨਾ ਕੀਤੀ ਸੀ।

ਦੂਜਾ ਗ਼ਦਰ ਕਰਨ ਦਾ ਸੱਦਾ ਦੇਣ ਵਾਲੇ ਗ਼ਦਰੀਆਂ ਨੇ ਮਾਸਕੋ ਤੋਂ ਮਾਰਕਸਵਾਦ ਦੀ ਪੜ੍ਹਾਈ ਅਤੇ ਗੁਰੀਲਾ ਟ੍ਰੇਨਿੰਗ ਲੈਣ ਉਪਰੰਤ ਪੰਜਾਬ ਵਿਚ ਜੇਹਾਦ ਛੇੜਨ ਦਾ ਆਰੰਭ 19 ਫਰਵਰੀ 1926 ਵਿਚ 'ਕਿਰਤੀ' ਰਸਾਲੇ ਦੀ ਪ੍ਰਕਾਸ਼ਨਾ ਨਾਲ ਕੀਤਾ। ਭਾਈ ਸੰਤੋਖ ਸਿੰਘ ਧਰਦਿਓ, ਡਾ. ਭਾਗ ਸਿੰਘ ਕੈਨੇਡੀਅਨ ਅਤੇ ਕਰਮ ਸਿੰਘ ਚੀਮਾ ਦੀ ਸੰਪਾਦਨਾ ਹੇਠ ਇਹ ਪਰਚਾ ਸ਼ੁਰੂ ਕੀਤਾ ਗਿਆ। ਇਸ ਪਰਚੇ ਨੇ ਪੰਜਾਬੀਆਂ ਅਤੇ ਹਿੰਦੁਸਤਾਨੀਆਂ ਨੂੰ ਸਮਾਜਵਾਦ ਪ੍ਰਤੀ ਮੁੱਢਲੀ ਸੂਝ ਪ੍ਰਦਾਨ ਕੀਤੀ। ਵਿਦੇਸ਼ਾਂ ਤੋਂ ਮਾਰਕਸਵਾਦੀ ਲਿਖਤਾਂ ਲਿਆਉਣ 'ਤੇ ਪਾਬੰਦੀ ਸੀ। ਕਸਟਮ ਅਧਿਕਾਰੀ ਸਾਹਿਤ ਜ਼ਬਤ ਕਰ ਲੈਂਦੇ ਸਨ। 'ਕਿਰਤੀ' ਪਰਚੇ ਨੇ ਇਸ ਘਾਟ ਨੂੰ ਪੂਰਾ ਕੀਤਾ। 'ਕਿਰਤੀ' ਪੰਜਾਬੀ ਅਤੇ ਉਰਦੂ ਵਿਚ ਛਪਦਾ ਹੋਣ ਕਾਰਨ ਇਸਦਾ ਪਸਾਰਾ ਯੂ. ਪੀ. ਦਿੱਲੀ, ਬੰਗਾਲ ਅਤੇ ਸਰਹੱਦੀ ਸੂਬੇ ਤੱਕ ਹੋਇਆ। ਇਸ ਪਰਚੇ ਨੇ ਪੰਜਾਬੀ ਲੋਕਾਂ ਦੀ ਜ਼ੁਬਾਨ ਵਿਚ ਕਮਿਊਨਿਸਟ ਸਿਧਾਂਤਾਂ ਦਾ ਪ੍ਰਚਾਰ ਕੀਤਾ। ਕਿਰਤੀ ਵਿਚ ਛਪਦੇ ਲੇਖਾਂ, ਕਵਿਤਾਵਾਂ ਨੇ ਲੋਕਾਂ ਨੂੰ ਅੰਗਰੇਜ਼ ਹਕੂਮਤ ਖਿਲਾਫ਼ ਜ਼ੁਬਾਨ ਦਿੱਤੀ। ਕਾਮਰੇਡ ਲੈਨਿਨ ਅਨੁਸਾਰ ਅਖ਼ਬਾਰ ਪਾਰਟੀ ਦਾ ਆਗੂ ਹੁੰਦਾ ਹੈ। 'ਕਿਰਤੀ' ਅਖ਼ਬਾਰ ਦੇ ਗਿਰਦ ਕਮਿਊਨਿਸਟ ਸਿਧਾਂਤ ਨੂੰ ਮੰਨਣ ਵਾਲੇ ਇੱਕੱਠੇ ਹੋਣੇ ਸ਼ੁਰੂ ਹੋ ਗਏ। ਇਹ ਅਖ਼ਬਾਰ ਇੱਕ ਆਗੂ ਦਾ ਰੋਲ ਅਦਾ ਕਰਨ ਲੱਗਾ। ਵਰਕਰਾਂ ਨੂੰ ਰਾਜਸੀ ਸੂਝ ਦੇਣ ਕਮਿਊਨਿਸਟ ਸਿਧਾਂਤ ਸਮਝਾਉਣ ਅਤੇ ਕਮਿਊਨਿਸਟ ਲਹਿਰ ਸ਼ੁਰੂ ਕਰਨ ਲਈ ਸਾਂਝੀ ਸੋਚ ਬਣਾਉਣ ਵਾਲਾ ਇਹ ਪਰਚਾ ਹੋ ਨਿਬੜਿਆ। ਗ਼ਦਰੀ ਅਤੇ ਨੌਜਵਾਨ ਭਾਰਤ ਸਭਾ ਵਾਲੇ ਇੱਕ ਦੂਜੇ ਦੇ ਨੇੜੇ ਆਏ। ਭਗਤ ਸਿੰਘ ਨੇ ਆਪਣੀਆਂ ਲਿਖਤਾਂ 'ਕਿਰਤੀ' ਵਿਚ ਛਾਪਣੀਆਂ ਸ਼ੁਰੂ ਕੀਤੀਆਂ। ਕਿਰਤੀ ਨੇ ਗ਼ਦਰ ਲਹਿਰ, ਬੱਬਰ ਅਕਾਲੀਆਂ, ਨੌਜਵਾਨ ਭਾਰਤ ਸਭਾ ਅਤੇ ਆਜ਼ਾਦੀ ਦੀ ਲਹਿਰ ਦੇ ਸ਼ਹੀਦਾਂ, ਆਗੂਆਂ ਅਤੇ ਨਾਇਕਾਂ ਨੂੰ ਰੁਸ਼ਨਾਇਆ। ਪੰਜਾਬ ਜਾਂ ਹਿੰਦੁਸਤਾਨ ਅੰਦਰ ਕਮਿਊਨਿਸਟ ਖ਼ਿਆਲਾਂ ਦੇ ਬੀਜ 'ਕਿਰਤੀ' ਨੇ ਬੀਜੇ ਅਤੇ ਕਿਰਤੀ ਪਾਰਟੀ ਦੀ ਸਥਾਪਨਾ ਵਾਸਤੇ

ਰਾਹ ਕੱਢਿਆ।

ਗ਼ਦਰੀ ਆਗੂਆਂ ਨੇ 'ਕਿਰਤੀ' ਦੇ ਨਾਲ-ਨਾਲ ਜਲਸਿਆਂ, ਜਲੂਸਾਂ 'ਤੇ ਕਾਨਫਰੰਸਾਂ ਰਾਹੀਂ ਸਮਾਜਵਾਦ ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। 'ਕਿਰਤੀ' ਦੁਆਲੇ ਮਜ਼ਦੂਰ ਅਤੇ ਕਿਸਾਨ ਜਥੇਬੰਦੀਆਂ ਬਣੀਆਂ। ਵੱਡੀਆਂ-ਵੱਡੀਆਂ ਕਾਨਫਰੰਸਾਂ ਕੀਤੀਆਂ ਗਈ। ਪੁਲੀਸ ਦੀਆਂ ਜ਼ਿਆਦਤੀਆਂ ਖਿਲਾਫ਼ ਅਤੇ ਲੋਕਾਂ ਦੀਆਂ ਆਰਥਿਕ ਮੰਗਾਂ 'ਤੇ ਜ਼ੋਰ ਦਿੱਤਾ ਜਾਣ ਲੱਗਾ। ਸੇਧ ਦੇਣ ਲਈ ਇਨਕਲਾਬੀ ਕਮੇਟੀ ਬਣਾਈ ਗਈ ਜਿਸ ਦਾ ਸਕੱਤਰ ਭਾਈ ਸੰਤੋਖ ਸਿੰਘ ਅਤੇ ਕਮੇਟੀ ਮੈਂਬਰ ਕਰਮ ਸਿੰਘ ਚੀਮਾ, ਭਾਈ ਰਤਨ ਸਿੰਘ, ਮਾਸਟਰ ਊਧਮ ਸਿੰਘ ਕਸੇਲ ਅਤੇ ਗੁਰਮੁਖ ਸਿੰਘ ਲਲਤੋਂ ਸਨ। ਕਿਰਤੀਆਂ ਨੇ ਅੰਗਰੇਜ਼ੀ ਹਕੂਮਤ ਦੀਆਂ ਕੁਟਲ ਨੀਤੀਆਂ ਦੇ ਪਾਜ ਉਘੇੜੇ ਅਤੇ ਲੋਕਾਂ ਨੂੰ ਲਾਮਬੰਦ ਕੀਤਾ।

ਇਤਿਹਾਸਕਾਰ ਭਗਵਾਨ ਸਿੰਘ ਜੋਸ਼ ਅਨੁਸਾਰ 'ਕਿਰਤੀ' ਦੇ ਪ੍ਰਬੰਧਕਾਂ ਵੱਲੋਂ 6,7 ਅਕਤੂਬਰ 1927 ਨੂੰ ਸੋਹਨ ਸਿੰਘ ਜੋਸ਼ ਦੀ ਪ੍ਰਧਾਨਗੀ ਹੇਠ ਹੁਸ਼ਿਆਰਪੁਰ ਵਿਖੇ ਕਾਨਫਰੰਸ ਹੋਈ। ਅਕਾਲੀ ਨੇਤਾਵਾਂ (ਦਰਸ਼ਨ ਸਿੰਘ ਫੇਰੂਮਾਨ, ਜਥੇਦਾਰ ਊਧਮ ਸਿੰਘ ਨਾਗੋਕੇ, ਗਿਆਨੀ ਗੁਰਮੁਖ ਸਿੰਘ ਮੁਸਾਫਰ) ਨੇ ਕਿਹਾ ਕਿ ਉਹ ਕਿਰਤੀਆਂ ਦੀ ਸੇਵਾ ਕਰਨ ਲਈ ਤਿਆਰ ਹਨ। 'ਕਿਰਤੀ' ਦੇ ਪ੍ਰਬੰਧਕਾਂ ਨੇ ਇਨ੍ਹਾਂ ਨੇਤਾਵਾਂ ਦੀ ਦੇਖ ਰੇਖ ਹੇਠ ਜਥੇਬੰਦੀ ਖੜ੍ਹੀ ਕਰਨ ਦਾ ਫ਼ੈਸਲਾ ਕੀਤਾ। ਮਤੇ ਪਾਸ ਕੀਤੇ ਗਏ। (ੳ) ਭਾਰਤ ਦੀ ਮੁਕੰਮਲ ਆਜ਼ਾਦੀ ਦੀ ਪ੍ਰਾਪਤੀ ਲਈ ਮਜ਼ਦੂਰਾਂ ਕਿਸਾਨਾਂ ਦੀ ਪਾਰਟੀ ਬਣਾਈ ਜਾਵੇ। (ਅ) ਹਰ ਸ਼ਹਿਰ ਵਿਚ 'ਕਿਰਤੀ' ਕੇਂਦਰ ਖੋਲ੍ਹਿਆ ਜਾਵੇ। (ੲ) ਰੂਸੀ ਅਤੇ ਚੀਨੀ ਇਨਕਲਾਬ ਦੇ ਹੱਕ ਵਿਚ ਆਵਾਜ਼ ਉਠਾਈ ਜਾਵੇ (ਸ) ਛੋਟੇ ਕਾਸ਼ਤਕਾਰਾਂ ਦਾ ਮਾਲੀਆ ਮੁਆਫ਼ ਕੀਤਾ ਜਾਵੇ (ਹ) ਫ਼ੈਕਟਰੀਆਂ ਵਿਚ ਕੰਮ ਕਰਦੇ ਮਜ਼ਦੂਰਾਂ ਲਈ ਟਾਈਮ ਅੱਠ ਘੰਟੇ ਨੀਯਤ ਕੀਤਾ ਜਾਏ। (ਕ) ਕਾਨਪੁਰ ਦੇ ਹੜਤਾਲੀ ਮਜ਼ਦੂਰਾਂ ਨਾਲ ਹਮਦਰਦੀ ਦਾ ਮਤਾ। ਕਿਰਤੀ ਪਾਰਟੀ ਦੀ ਨੀਂਹ ਸੋਹਣ ਸਿੰਘ ਜੋਸ਼ ਅਤੇ ਭਾਗ ਸਿੰਘ ਕੈਨੇਡੀਅਨ ਦੇ ਸੱਦੇ ਉਪਰ ਮਜ਼ਦੂਰਾਂ ਅਤੇ ਕਿਸਾਨਾਂ ਨੂੰ ਜਥੇਬੰਦ ਕਰਨ ਲਈ 12 ਅਪ੍ਰੈਲ 1928 ਨੂੰ ਜੱਲ੍ਹਿਆਂ ਵਾਲੇ ਬਾਗ (ਅੰਮ੍ਰਿਤਸਰ) ਵਿਚ ਰੱਖੀ ਜਿਸ ਵਿਚ ਵੱਖ-ਵੱਖ ਜ਼ਿਲ੍ਹਿਆਂ ਤੋਂ 60 ਆਦਮੀਆਂ ਨੇ ਭਾਗ ਲਿਆ। ਸੋਹਣ ਸਿੰਘ ਜੋਸ਼ ਸਕੱਤਰ, ਅਬਦੁਲ ਮੁਜੀਦ ਉਪ ਸਕੱਤਰ ਅਤੇ ਪੰਜ ਮੈਂਬਰੀ ਕਮੇਟੀ (ਕੇਦਾਰ ਨਾਥ ਸਹਿਗਲ, ਅਬਦੁਲ ਮੁਜੀਦ, ਗੁਪਾਲ ਸਿੰਘ ਕੌਮੀ, ਹੀਰਾ ਸਿੰਘ ਦਰਦ, ਸੋਹਣ ਸਿੰਘ ਜੋਸ਼) ਪਾਰਟੀ ਦੇ ਅਸੂਲ ਬਣਾਉਣ ਵਾਲੀ ਕਮੇਟੀ ਬਣਾਈ ਗਈ। ਕਿਰਤੀ ਪਾਰਟੀ ਦੇ ਇਨਕਲਾਬੀ ਪ੍ਰੋਗਰਾਮ ਦੀਆਂ ਮੁੱਖ ਮੱਦਾਂ-ਸਾਮਰਾਜ ਤੋਂ ਮੁਕਤੀ, ਜਾਗੀਰਦਾਰੀ ਦਾ ਅੰਤ, ਵੋਟਾਂ ਦਾ ਅਧਿਕਾਰ, ਸ਼ਹਿਰੀ ਆਜ਼ਾਦੀ, ਮਜ਼ਦੂਰਾਂ ਲਈ ਅੱਠ ਘੰਟਿਆਂ ਦੇ ਕੰਮ ਦਾ ਨੀਯਤ ਹੋਣਾ ਆਦਿ ਸਨ।

1927-28 ਵਿਚ ਆਜ਼ਾਦੀ-ਪਸੰਦ ਤਾਕਤਾਂ (ਨੌਜਵਾਨ ਭਾਰਤ ਸਭਾ ਅਤੇ ਕਿਰਤੀ ਪਾਰਟੀ) ਦਾ ਇੱਕ ਅਜਿਹਾ ਬਲਾਕ ਉਭਰ ਕੇ ਸਾਹਮਣੇ ਆਇਆ ਜਿਹੜਾ ਫ਼ਿਰਕਾਪ੍ਰਸਤੀ ਅਤੇ ਸਾਮਰਾਜਵਾਦ ਦਾ ਵਿਰੋਧ ਕਰਦਾ ਸੀ। ਇਹ ਖੱਬੀ ਲਹਿਰ ਦੇ ਝੁਕਾਅ ਦਾ ਸੰਕੇਤ ਹੀ ਨਹੀਂ ਸੀ ਸਗੋਂ ਭਵਿੱਖ ਵਿਚ ਕੌਮੀ ਲਹਿਰ ਨੂੰ ਹੋਰ ਡੂੰਘਾ ਕਰਨ ਅਤੇ ਵਿਚਾਰਧਾਰਕ ਤੌਰ 'ਤੇ ਅੱਗੇ ਵਧਾਉਣ ਦੀ ਨਿਸ਼ਾਨਦੇਹੀ ਕਰਦਾ ਸੀ।

ਕਿਰਤੀ ਪਾਰਟੀ ਨੇ ਨੌਜਵਾਨ ਭਾਰਤ ਸਭਾ ਰਾਹੀਂ ਨੌਜਵਾਨਾਂ ਨਾਲ ਨਜ਼ਦੀਕੀ ਸਬੰਧ ਬਣਾਏ। ਭਗਤ ਸਿੰਘ ਨੇ 'ਕਿਰਤੀ' ਦੇ ਉਰਦੂ ਐਡੀਸ਼ਨ ਲਈ ਕੰਮ ਕੀਤਾ। ਕਿਰਤੀ ਦੇ ਆਗੂ ਪ੍ਰੋ. ਬਰਕਤ ਉੱਲਾ ਨੇ ਮੁਸਲਿਮ ਭਾਗਾਂ ਵਿਚ ਕੰਮ ਕਰਕੇ ਉਨ੍ਹਾਂ ਨੂੰ ਕਿਰਤੀ ਪਾਰਟੀ ਨਾਲ ਜੋੜਿਆ। ਉਨ੍ਹਾਂ ਨੂੰ ਰੂਸ ਦੇ ਅਕਤੂਬਰ 1917 ਦੇ ਇਨਕਲਾਬ ਤੋਂ ਜਾਣੂ ਕਰਵਾਇਆ।

ਨਵੰਬਰ 1929 ਦੇ ਅੰਤ ਵਿਚ ਫ਼ਿਲਪ ਸਪਰੈਂਟ, ਮੁਜ਼ੱਫ਼ਰ ਅਹਿਮਦ ਅਤੇ ਬੰਗਾਲ ਮਜ਼ਦੂਰ ਕਿਸਾਨ ਪਾਰਟੀ ਦੇ ਕਾਰਕੁੰਨਾਂ ਨੇ ਕਲਕੱਤੇ (ਬੰਗਾਲ) ਵਿਚ ਦਸੰਬਰ 1929 ਵਿਚ ਸੱਦੀ ਗਈ ਸਰਬ-ਪਾਰਟੀ ਮਜ਼ਦੂਰ ਕਿਸਾਨ ਪਾਰਟੀ ਦਾ ਪ੍ਰਧਾਨ ਸੋਹਣ ਸਿੰਘ ਜੋਸ਼ ਨੂੰ ਚੁਣਿਆ। ਕੌਮੀ ਪੱਧਰ ਦੀ ਇਸ ਜਥੇਬੰਦੀ ਨੂੰ ਖੜ੍ਹੀ ਕਰਨ ਵਿਚ ਬਰੈਡਲੇ ਅਤੇ ਫ਼ਿਲਪ ਸਪਰੈੱਟ ਨੇ ਮਹੱਤਵਪੂਰਨ ਰੋਲ ਅਦਾ ਕੀਤਾ। ਇਨ੍ਹਾਂ ਦੋਨਾਂ ਕਮਿਊਨਿਸਟ ਆਗੂਆਂ ਨੇ ਪੰਜਾਬੀ ਇਨਕਲਾਬੀਆਂ ਅਤੇ ਦੂਜੇ ਪ੍ਰਾਂਤਾਂ ਦੇ ਇਨਕਲਾਬੀਆਂ ਨੂੰ ਸੰਗਠਤ ਕਰਨ ਅਤੇ ਨੇੜੇ ਕਰਨ ਦੀ ਕੋਸ਼ਿਸ਼ ਕੀਤੀ। ਇਨ੍ਹਾਂ ਦੀਆਂ ਗ੍ਰਿਫ਼ਤਾਰੀਆਂ ਹੋਣ ਕਾਰਨ ਇਹ ਸੀਮਤ ਘੇਰੇ ਨੂੰ ਪ੍ਰਭਾਵਤ ਕਰ ਸਕੇ। 1934 ਵਿਚ ਤੇਜਾ ਸਿੰਘ ਸੁਤੰਤਰ, ਬੂਝਾ ਸਿੰਘ, ਭਗਤ ਸਿੰਘ ਬਿਲਗਾ ਸਮੇਤ ਗ਼ਦਰੀਆਂ ਦਾ ਇੱਕ ਵੱਡਾ ਕਾਫ਼ਲਾ ਮਾਸਕੋ ਤੋਂ ਦੇਸ਼ ਵਿਚ ਗ਼ਦਰ ਮਚਵਾਉਣ ਆਇਆ। ਇਨ੍ਹਾਂ ਮਾਸਕੋ ਤੋਂ ਪਰਤੇ ਗਦਰੀਆਂ ਨੇ ਕਿਰਤੀ ਪਾਰਟੀ ਦਾ ਜਥੇਬੰਦਕ ਢਾਂਚਾ ਮਜ਼ਬੂਤ ਕੀਤਾ। ਸੂਬਾ ਕਮੇਟੀ ਨੂੰ ਮਜ਼ਬੂਤ ਕਰਕੇ ਜ਼ਿਲ੍ਹਾ ਕਮੇਟੀਆਂ ਬਣਾਈਆਂ। ਇਸ ਪਿੱਛੋਂ ਕਿਰਤੀ ਪਾਰਟੀ ਦਾ ਘੇਰਾ ਪੰਜਾਬ ਅੰਦਰ ਕਮਿਊਨਿਸਟ ਲਹਿਰ ਦੇ ਵੱਡੇ ਹਿੱਸੇ ਨੂੰ ਕੰਟਰੋਲ ਕਰਨ ਲੱਗਾ। ਪਾਰਟੀ ਪਿਸ਼ਾਵਰ ਤੋਂ ਦਿੱਲੀ ਤੱਕ ਮਜ਼ਬੂਤ ਇਨਕਲਾਬੀ ਰੋਲ ਅਦਾ ਕਰਨ ਲੱਗੀ। ਕਿਉਂਕਿ ਇਨ੍ਹਾਂ ਨੂੰ ਗ਼ਦਰੀ ਬਾਬਿਆਂ ਦੀ ਸਿਆਸੀ ਵਿਰਾਸਤ ਮਿਲੀ ਸੀ। ਮਾਲੀ ਸਹਾਇਤਾ ਲਈ ਗ਼ਦਰ ਪਾਰਟੀ ਦਾ ਹੱਥ ਸਿਰ 'ਤੇ ਸੀ ਅਤੇ ਇਨ੍ਹਾਂ ਕੋਲ ਬੇਲਾਗ ਸਿਰਲੱਥ ਨੌਜਵਾਨ ਸਨ। ਕਿਰਤੀਆਂ ਨੇ ਇੱਕੜ-ਦੁੱਕੜ ਕਤਲਾਂ ਤੋਂ ਟਾਲਾ ਵੱਟ ਕੇ ਲੋਕ ਹਥਿਆਰਬੰਦ ਇਨਕਲਾਬ ਕਰਨ ਦੇ ਰਾਹ ਤੋਰੇ। ਮੁਲਕ ਦੀ ਪੂਰਨ ਆਜ਼ਾਦੀ, ਸਿਆਸੀ ਕੈਦੀਆਂ (1914-15 ਦੇ ਗਦਰੀ, ਕਿਰਤੀ, ਕਮਿਊਨਿਸਟ ਨੌਜਵਾਨ ਭਾਰਤ ਸਭਾ ਦੇ ਯੋਧੇ, ਮਾਰਸ਼ਲ ਲਾਅ ਦੇ ਕੈਦੀ, ਬੱਬਰ ਅਕਾਲੀ ਆਦਿ) ਦੀ ਰਿਹਾਈ, ਜ਼ਮੀਨਾਂ ਅਤੇ ਜਾਇਦਾਦ ਦੀ ਵਾਪਸੀ, ਕਰਜ਼ੇ 'ਤੇ ਲਕੀਰ ਫੇਰਨ, ਜ਼ਮੀਨ ਹਲਵਾਹਕ ਦੀ, ਮੁਜਾਰਿਆਂ 'ਤੇ ਤਸ਼ੱਦਦ ਬੰਦ ਕਰਨ, ਮਜ਼ਦੂਰ ਦੀ ਦਿਹਾੜੀ ਵਿਚ ਵਾਧਾ, ਅੱਠ ਘੰਟੇ ਕੰਮ ਕਰਨ, ਯੂਨੀਅਨ ਬਣਾਉਣ ਅਤੇ ਹੱਕਾਂ ਲਈ ਹੜਤਾਲ ਜਲਸੇ-ਜਲੂਸ ਦੀ ਆਜ਼ਾਦੀ ਦੀਆਂ ਮੰਗਾਂ ਨੂੰ ਲੈ ਕੇ ਕਿਰਤੀ ਲੋਕਾਂ ਵਿਚ ਗਏ। ਕਿਰਤੀ ਪਾਰਟੀ ਵਾਲੇ ਇਸ ਨੂੰ ਰੋਜ਼ੀ, ਰੋਟੀ ਅਤੇ ਆਜ਼ਾਦੀ ਦੀ ਲੜਾਈ ਕਹਿੰਦੇ ਸਨ। ਕਿਰਤੀ ਪਾਰਟੀ ਦੀਆਂ ਇਹ ਮੰਗਾਂ ਕਾਂਗਰਸ ਪਾਰਟੀ ਅਤੇ ਪੰਜਾਬ ਦੀ ਯੂਨੀਅਨਿਸਟ ਪਾਰਟੀ ਨੂੰ ਵੀ ਆਪਣੇ ਪ੍ਰੋਗਰਾਮ ਵਿਚ ਸ਼ਾਮਿਲ ਕਰਨੀਆਂ ਪਈਆਂ।

ਕਿਰਤੀ ਪਾਰਟੀ ਇੱਕ ਮਜ਼ਬੂਤ ਜਥੇਬੰਦੀ ਬਣ ਚੁੱਕੀ ਸੀ। 1939-40 ਤੱਕ ਕਿਰਤੀ ਪਾਰਟੀ ਦੀ ਕੇਂਦਰੀ ਕਮੇਟੀ, ਸੂਬਾ ਕਮੇਟੀਆਂ, ਜ਼ਿਲ੍ਹਾ ਕਮੇਟੀਆਂ, ਤਹਿਸੀਲ ਕਮੇਟੀਆਂ ਅਤੇ ਇਲਾਕਾ ਕਮੇਟੀਆਂ ਹੋਂਦ ਵਿਚ ਆ ਗਈਆਂ ਸਨ। ਜਨਤਕ ਜਥੇਬੰਦੀਆਂ ਰਾਹੀਂ ਲੋਕਾਂ ਵਿਚ ਉਭਾਰ ਲਿਆਂਦਾ ਸੀ। ਕਿਰਤੀ ਪਾਰਟੀ ਪੰਜਾਬ ਵਿਚ

ਕਮਿਊਨਿਜ਼ਮ ਦੀ ਜਨਮਦਾਤੀ ਹੈ। ਇਸਨੇ ਕਮਿਊਨਿਜ਼ਮ ਦੀਆਂ ਲੋਕਾਂ ਵਿਚ ਜੜ੍ਹਾਂ ਲਾਈਆਂ। ਇਨ੍ਹਾਂ ਨੇ ਪੰਜਾਬੀ ਮਨਾਂ 'ਤੇ ਪ੍ਰਭਾਵ ਪਾਇਆ। ਪੰਜਾਬੀ ਨੌਜਵਾਨਾਂ ਨੂੰ ਆਪਣੇ ਵੱਲ ਖਿੱਚਿਆ। ਇਨ੍ਹਾਂ ਦੀਆਂ ਕੁਰਬਾਨੀਆਂ, ਸੰਘਰਸ਼ਾਂ ਅਤੇ ਸਰਗਰਮੀਆਂ ਨੇ ਸ਼ਾਨਾਂਮੱਤਾ ਇਤਿਹਾਸ ਸਿਰਜਿਆ।

# ਕਿਰਤੀ ਪਾਰਟੀ ਦੀਆਂ ਰਾਜਨੀਤਕ ਸਰਗਰਮੀਆਂ

1926 ਵਿਚ ਸ਼ੁਰੂ ਹੋਈ ਕਿਰਤੀ ਪਾਰਟੀ ਨੇ 1934 ਤੋਂ ਲੈ ਕੇ 1940 ਤੱਕ ਵਧੇਰੇ ਕੰਮ ਕਰਕੇ ਰਾਜਨੀਤਕ ਮੰਚ 'ਤੇ ਆਪਣੀ ਤਕੜੀ ਪਛਾਣ ਬਣਾ ਲਈ ਸੀ। ਦੇਸ਼ ਦੀ ਸੰਪੂਰਨ ਆਜ਼ਾਦੀ ਅਤੇ ਮਜ਼ਦੂਰ-ਕਿਸਾਨ ਦੇ ਰਾਜ ਲਈ ਸਰਗਰਮ ਸਿਆਸਤ ਨੂੰ ਲੋਕਾਂ ਵਿਚ ਲੈ ਕੇ ਗਏ। ਹਿੰਦੁਸਤਾਨ ਦੇ ਲੋਕਾਂ ਦੇ ਆਜ਼ਾਦੀ ਅਤੇ ਸਮਾਜਵਾਦ ਲਈ ਸੰਘਰਸ਼ ਨੂੰ ਵਿਸ਼ਵ ਦੇ ਆਜ਼ਾਦੀ ਅਤੇ ਸਮਾਜਵਾਦ ਦੇ ਸੰਘਰਸ਼ ਨਾਲ ਜੋੜਿਆ। ਸੋਵੀਅਤ ਸੰਘ ਦੇ ਸਮਾਜਵਾਦ ਦਾ ਮਾਡਲ ਲੋਕਾਂ ਅੱਗੇ ਰੱਖਿਆ ਅਤੇ ਉਨ੍ਹਾਂ ਨਾਲ ਲੋਕਾਂ ਨੂੰ ਜੋੜਿਆ। ਵਤਨ ਦੇ ਸ਼ਹੀਦਾਂ ਅਤੇ ਕ੍ਰਾਂਤੀਕਾਰੀਆਂ ਦੇ ਜੀਵਨ ਨੂੰ ਲੋਕਾਂ ਵਿਚ ਲੈ ਕੇ ਗਏ। 1926 ਵਿਚ ਪੰਜਾਬ ਵਿਚ ਪ੍ਰੋਵਿਨਸ਼ੀਅਲ ਕਮਿਊਨਿਸਟ ਕਮੇਟੀ ਦੇ ਨਾਂ ਹੇਠ ਗ਼ਦਰੀ ਕਿਰਤੀ ਜਥੇਬੰਦ ਹੋਏ ਸਨ।
1. ਭਾਈ ਸੰਤੋਖ ਸਿੰਘ (1926) , 2. ਕਰਮ ਸਿੰਘ ਚੀਮਾ 3. ਦਸੌਂਧਾ ਸਿੰਘ ਢਾਂਡਾ 4. ਸੰਤਾ ਸਿੰਘ ਗੰਡੀਵਿੰਡ 5. ਰਾਮ ਕਿਸ਼ਨ ਬੀ. ਏ. ਨੈਸ਼ਨਲ ਸ਼ਾਹੀ ਕੈਦੀ 6. ਚੰਨਣ ਸਿੰਘ ਢੱਕੋਵਾਲ ਸ਼ਾਹੀ ਕੈਦੀ 7. ਗੁਰਮੁਖ ਸਿੰਘ ਲਲਤੋਂ 8. ਭਗਤ ਸਿੰਘ ਬਿਲਗਾ 9. ਗੁਰਚਰਨ ਸਿੰਘ ਸਹਿੰਸਰਾ (1940) 10. ਚੈਨ ਸਿੰਘ ਚੈਨ 11. ਹਰਬੰਸ ਸਿੰਘ ਕਰਨਾਣਾ 12. 1942 ਦੀਆਂ ਰਿਹਾਈਆਂ ਅਤੇ ਸਾਂਝੀ ਕਮਿਊਨਿਸਟ ਕਿਰਤੀ ਕਮੇਟੀ ਵੇਲੇ ਸੋਹਣ ਸਿੰਘ ਜੋਸ਼ ਕ੍ਰਮਵਾਰ ਸਕੱਤਰ ਬਣੇ। ਇਨ੍ਹਾਂ ਸਕੱਤਰਾਂ ਅਤੇ ਕਮੇਟੀ ਮੈਂਬਰਾਂ ਨੇ ਦਿਨ ਰਾਤ ਇੱਕ ਕਰਕੇ ਇੱਕ ਵੱਡੀ ਲਹਿਰ ਖੜ੍ਹੀ ਕਰ ਦਿੱਤੀ ਸੀ।

* ਨਵੰਬਰ 1935 ਤੋਂ ਪੇਂਡੂ ਸੁਧਾਰ ਕਾਨਫਰੰਸਾਂ ਸ਼ੁਰੂ ਕੀਤੀਆਂ ਗਈਆਂ। ਇਨ੍ਹਾਂ ਦੀ ਸ਼ੁਰੂਆਤ ਕਪੂਰਥਲਾ ਰਿਆਸਤ ਤੋਂ ਹੋਈ।

* ਕਾਂਗਰਸ ਨਾਲ ਮਿਲਵੇਂ ਫਰੰਟ ਸਮੇਂ ਮਈ-ਜੂਨ 1936 ਵਿਚ ਚਾਰ ਰਾਜਸੀ ਕਾਨਫਰੰਸਾਂ (ਮਾਹਿਲਪੁਰ ਕਾਨਫਰੰਸ, ਗੜ੍ਹਦੀਵਾਲਾ ਕਾਨਫਰੰਸ, ਸਰਹਾਲੀ ਕਾਨਫਰੰਸ, ਅਤੇ ਚੀਮਾਂ ਕਲਾਂ ਮਜ਼ਦੂਰ-ਕਿਸਾਨ ਕਾਨਫਰੰਸ) ਕੀਤੀਆਂ ਗਈਆਂ। ਮਾਹਿਲਪੁਰ ਦੀ ਕਾਨਫਰੰਸ ਵਿਚ ਮੁੱਖ ਬੁਲਾਰਾ ਪੰਡਤ ਜਵਾਹਰ ਲਾਲ ਨਹਿਰੂ ਸੀ। ਇੱਕ ਲੱਖ ਤੋਂ ਵੱਧ ਦਾ ਇੱਕੱਠ ਸੀ।

* 1928 ਵਿਚ ਕਿਰਤੀ ਪਾਰਟੀ ਨੇ ਅੰਗਰੇਜ਼ੀ ਹਕੂਮਤ ਦੀਆਂ ਕੁਟਲ ਨੀਤੀਆਂ ਅਤੇ ਸਾਈਮਨ ਕਮਿਸ਼ਨ ਦੇ ਪਾਜ ਉਘੇੜੇ। ਲੋਕਾਂ ਨੂੰ ਇਸਦੇ ਖਿਲਾਫ਼ ਲਾਮਬੰਦ ਕੀਤਾ। ਨੌਜਵਾਨ ਭਾਰਤ ਸਭਾ ਅਤੇ ਕਿਰਤੀ ਪਾਰਟੀ ਦੇ ਕਾਰਕੁੰਨਾਂ ਨੇ ਸਰਕਾਰ ਖਿਲਾਫ਼ ਜਲੂਸ ਕੱਢੇ ਅਤੇ ਲਿਖਤਾਂ ਲਿਖੀਆਂ। ਪੁਲੀਸ ਤਸ਼ੱਦਦ ਖਿਲਾਫ਼ ਨਿੱਤਰੇ। ਸਾਂਡਰਸ ਕਤਲ ਕੇਸ ਤੋਂ ਲੈ ਕੇ ਅਸੈਂਬਲੀ ਬੰਬ ਕੇਸ ਤੱਕ ਨੌਜਵਾਨਾਂ ਦੇ ਕਿਰਦਾਰ (ਭਗਤ ਸਿੰਘ, ਦੱਤ ਅਤੇ ਸਾਥੀ) ਨੂੰ ਪ੍ਰੈੱਸ ਅਤੇ ਜਲੂਸਾਂ ਰਾਹੀਂ ਲੋਕਾਂ ਵਿਚ ਉਭਾਰਿਆ।

* 1931 ਵਿਚ ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੀ ਫ਼ਾਂਸੀ ਤੋਂ ਪਹਿਲਾਂ ਅਤੇ ਬਾਅਦ ਵਿਚ ਰੋਸ ਜਲਸੇ ਕੀਤੇ। ਦੂਜੇ ਲਾਹੌਰ ਸਾਜ਼ਿਸ਼ ਕੇਸ ਵਿਚ ਨੌਜਵਾਨ ਭਾਰਤ ਸਭਾ ਦੇ ਆਗੂਆਂ 'ਤੇ ਹਕੂਮਤ ਦੀ ਝੁੱਲੀ ਹਨੇਰੀ ਸਮੇਂ ਕਿਰਤੀਆਂ

ਨੇ ਉਨ੍ਹਾਂ ਦੀ ਹਮਾਇਤ ਕੀਤੀ। ਇੱਕੜ-ਦੁੱਕੜ ਕਤਲਾਂ ਤੋਂ ਵਰਜ ਕੇ ਲੋਕ ਹਥਿਆਰਬੰਦ ਇਨਕਲਾਬ ਲਈ ਮੋੜਾ ਪਾਉਣ ਦੀ ਸਲਾਹ ਦਿੱਤੀ। ਉਨ੍ਹਾਂ ਨਾਲ ਸਾਂਝਾ ਬੋਰਡ ਬਣਾਇਆ।

* 1930-31 ਵਿਚ ਭਗਤ ਸਿੰਘ, ਰਾਜਗੁਰੂ, ਸੁਖਦੇਵ ਦੀ ਫ਼ਾਂਸੀ ਅਤੇ ਗਾਂਧੀ-ਇਰਵਨ ਸਮਝੌਤੇ ਵਿਰੁੱਧ ਕਾਂਗਰਸ ਨਾਲ ਟੱਕਰ ਚੱਲੀ। ਕਾਂਗਰਸ ਨੂੰ ਲੋਕਾਂ ਵਿਚ ਨੰਗਾ ਕੀਤਾ। 1914-15 ਵਾਲੇ ਗ਼ਦਰੀ ਬਾਬੇ, ਪੰਜਾਬ ਦੇ ਮਾਰਸ਼ਲ ਲਾਅ ਦੇ ਕੈਦੀ, ਬੱਬਰ ਅਕਾਲੀ ਅਤੇ ਨੌਜਵਾਨ ਭਾਰਤ ਸਭਾ ਦੇ ਇਨਕਲਾਬੀ ਕੈਦੀ ਆਦਿ ਸਿਆਸੀ ਕੈਦੀਆਂ ਦੀ ਰਿਹਾਈ ਲਈ ਮੁਹਿੰਮ ਚਲਾਈ।

* 1937-38 ਵਿਚ ਸਿਆਸੀ ਕੈਦੀਆਂ ਦੀ ਰਿਹਾਈ ਲਈ ਲਾਹੌਰ, ਕਲਕੱਤਾ, ਲਖਨਊ ਅਤੇ ਦਿੱਲੀ ਐਸੰਬਲੀਆਂ ਦੇ ਸਾਹਮਣੇ ਭਾਰੀ ਮੁਜ਼ਾਹਰੇ ਕੀਤੇ ਗਏ। ਪਹਿਲਾ ਮੁਜ਼ੋਾਹਰਾ ਲਾਹੌਰ ਐਸੰਬਲੀ ਮੂਹਰੇ ਹੋਇਆ। ਇੱਕ ਲੱਖ ਦਾ ਇਕੱਠ ਹੋਇਆ। ਉਸੇ ਦਿਨ ਅੰਡੇਮਾਨ ਦੇ ਇਨਕਲਾਬੀ ਕੈਦੀਆਂ ਵੱਲੋਂ ਲੰਮੀ ਭੁੱਖ ਹੜਤਾਲ ਸ਼ੁਰੂ ਕੀਤੀ ਗਈ।

* ਕਿਰਤੀ ਪਾਰਟੀ ਦੀਆਂ ਖਾੜਕੂ ਵਲੰਟੀਅਰ ਕੋਰਾਂ, ਗੁਰੀਲਾ ਦਸਤੇ ਅਤੇ ਰੱਖਿਆ ਕੋਰ ਇਨਕਲਾਬੀ ਤਿਆਰੀ ਦੀਆਂ ਨਿਸ਼ਾਨੀਆਂ ਸਨ। ਪਾਰਟੀ ਦੇ 400 ਅਜਿਹੇ ਸਰਗਰਮ ਮੈਂਬਰ ਸਨ ਜਿਹੜੇ ਕਿਸੇ ਵੀ ਸਮੇਂ 'ਤੇ ਕਿੰਨੇ ਵੀ ਖ਼ਤਰਨਾਕ ਕੰਮ ਲਈ ਡਿਊਟੀ ਦੇਣ ਵਾਸਤੇ 24 ਘੰਟੇ ਤਿਆਰ ਰਹਿੰਦੇ ਸਨ। ਇਹ ਮੈਂਬਰ ਪੂਰੀ ਸਿਆਸੀ ਸੂਝ ਰੱਖਦੇ ਸਨ। ਚੰਗੇ ਪਾਰਟੀ ਪ੍ਰਬੰਧਕ ਵੀ ਸਨ। ਹਰ ਜ਼ਿਲ੍ਹੇ ਵਿਚ ਮਾਰਕਸੀ ਸਰਕਲ ਵੀ ਦਿੰਦੇ ਸਨ। ਗੁਰੀਲਾ ਦਸਤੇ ਅਖ਼ਬਾਰ ਪਹੁੰਚਾਉਂਦੇ। ਕੰਧਾਂ 'ਤੇ ਨਾਹਰੇ ਵੀ ਲਿਖਦੇ ਅਤੇ ਰੂਪੋਸ਼ ਸਾਥੀਆਂ ਦੀ ਹਿਫ਼ਾਜ਼ਤ ਵੀ ਕਰਦੇ ਸਨ। 18 ਜ਼ਿਲ੍ਹਾ ਕਮੇਟੀਆਂ ਕੋਲ ਗੁਰੀਲਾ ਦਸਤੇ ਸਨ। ਗੁਰੀਲਿਆਂ ਦੀ ਗਿਣਤੀ 300 ਸੀ।

* ਅਪ੍ਰੈਲ 1940 ਵਿਚ ਕਿਰਤੀ ਪਾਰਟੀ ਦੀ ਮੀਟਿੰਗ ਹੋਈ। ਮੀਟਿੰਗ ਨੇ ਮਹਿਸੂਸ ਕੀਤਾ ਕਿ ਹਿੰਦੁਸਤਾਨ ਵਿਚ ਅਜੇ ਕਮਿਊਨਿਸਟ ਪਾਰਟੀ ਨਹੀਂ ਬਣੀ। ਕਿਰਤੀ ਅਤੇ ਨੈਸ਼ਨਲ ਫਰੰਟ ਦੋ ਗਰੁੱਪ ਹਨ। ਕਮਿਊਨਿਸਟ ਇੰਟਰਨੈਸ਼ਨਲ ਦੋਹਾਂ ਨੂੰ ਮਾਨਤਾ ਦਿੰਦੀ ਹੈ। ਜਿਹੜਾ ਗਰੁੱਪ ਵੱਧ ਕੰਮ ਕਰੇਗਾ, ਉਸਨੂੰ ਕਮਿਊਨਿਸਟ ਪਾਰਟੀ ਵਜੋਂ ਮਾਨਤਾ ਮਿਲੇਗੀ। ਰਾਵੀ ਦਰਿਆ ਕੰਢੇ ਹੋਈ ਮੀਟਿੰਗ ਵਿਚ (1) ਰਾਮ ਕਿਸ਼ਨ ਨੂੰ ਪਾਰਟੀ ਕੰਮ ਦੀ ਰਿਪੋਰਟ ਅਤੇ ਕਮਿਊਨਿਸਟ ਏਕਤਾ ਲਈ ਮਦਦ ਕਰਨ ਦੀ ਅਪੀਲ ਦੇ ਕੇ ਮਾਸਕੋ ਭੇਜਿਆ ਜਾਏ (2) ਕਾਮਰੇਡ ਧਨਵੰਤਰੀ ਖ਼ੁਫੀਆ ਪਾਰਟੀ ਦਫ਼ਤਰ, ਅੱਡਿਆਂ ਅਤੇ ਖੁਫ਼ੀਆ ਅਖ਼ਬਾਰ ਦੀਆਂ ਲੋੜਾਂ ਦਾ ਪ੍ਰਬੰਧ ਕਰਨ (3) ਗੁਰਚਰਨ ਸਿੰਘ ਸਹਿੰਸਰਾ ਜੇਲ੍ਹਾਂ ਵਿਚ ਕੈਦ ਕਿਰਤੀਆਂ ਨਾਲ ਸਬੰਧ ਜੋੜੇ (4) ਬੂਝਾ ਸਿੰਘ ਨੇ ਥੱਲੇ ਪਾਰਟੀ ਕਮੇਟੀਆਂ ਕਾਇਮ ਕਰਨ, ਜਨਤਕ ਜਥੇਬੰਦੀਆਂ ਨਾਲ ਤਾਲਮੇਲ ਵਧਾਉਣ ਅਤੇ ਪਾਰਟੀ ਦਾ ਖੁਫ਼ੀਆ ਦਫ਼ਤਰ ਚਲਾਉਣ ਲਈ ਹਰਬੰਸ ਸਿੰਘ ਕਰਨਾਣਾ ਅਤੇ ਚੈਨ ਸਿੰਘ ਨੂੰ ਡਿਊਟੀ 'ਤੇ ਨਾਲ ਲਿਆ। ਦਲੀਪ ਸਿੰਘ ਜੌਹਲ ਸਮੇਤ ਸੂਬਾ ਕਮੇਟੀ ਮੈਂਬਰ ਲਏ। ਬੂਝਾ ਸਿੰਘ ਨੇ ਉਨ੍ਹਾਂ ਮੈਂਬਰਾਂ ਦੀ ਜ਼ਿਲ੍ਹਿਆਂ ਵਿਚ ਖੁੱਲ੍ਹਾ ਕੰਮ ਕਰਨ ਦੀ ਡਿਊਟੀ ਲਾਈ ਜਿਨ੍ਹਾਂ ਨੂੰ ਪੁਲਿਸ ਜਾਣਦੀ ਨਹੀਂ।

* 15 ਅਗਸਤ 1940 ਤੱਕ ਕਿਰਤੀ ਪਾਰਟੀ ਦੇ 250 ਆਗੂ ਅਤੇ ਵਰਕਰ

ਜੇਲ੍ਹਾਂ ਵਿਚ ਨਜ਼ਰਬੰਦ ਸਨ। 25 ਕਿਰਤੀਆਂ ਨੂੰ ਇਸ਼ਤਿਹਾਰੀ ਮੁਜ਼ਰਮ ਕਰਾਰ ਦਿੱਤਾ ਹੋਇਆ ਸੀ। ਉਨ੍ਹਾਂ ਦੀਆਂ ਜਾਇਦਾਦਾਂ ਜ਼ਬਤ ਕਰ ਲਈਆਂ ਗਈਆਂ ਸਨ। 150 ਆਗੂਆਂ ਦੇ ਗ੍ਰਿਫ਼ਤਾਰੀ ਵਰੰਟ ਕੱਢੇ ਹੋਏ ਸਨ। ਇਨ੍ਹਾਂ ਆਗੂਆਂ ਦੀ ਗ੍ਰਿਫ਼ਤਾਰੀ ਲਈ ਕਈ ਹਜ਼ਾਰ ਦੇ ਇਨਾਮ ਵੀ ਰੱਖੇ ਹੋਏ ਸਨ।

* ਸਤੰਬਰ 1934 ਵਿਚ ਕਿਰਤੀ ਪਾਰਟੀ ਨੂੰ ਗੈਰ-ਕਾਨੂੰਨੀ ਘੋਸ਼ਿਤ ਕਰਕੇ ਪਾਬੰਦੀ ਲਾ ਦਿੱਤੀ ਸੀ। ਅਜਿਹੀ ਹਾਲਤ ਵਿਚ ਕਿਰਤੀਆਂ ਨੂੰ ਕਾਂਗਰਸ ਪਾਰਟੀ ਵਿਚ ਜਾਣਾ ਪੈ ਗਿਆ। 1935 ਵਿਚ ਲਖਨਊ ਵਿਖੇ ਕਾਂਗਰਸ ਪਾਰਟੀ ਦਾ ਸੈਸ਼ਨ ਹੋਇਆ ਸੀ। ਇਸ ਸੈਸ਼ਨ ਵਿਚ ਦੁਨੀਆਂ ਭਰ ਵਿਚ ਫਾਸ਼ੀ ਅਤੇ ਫ਼ਿਰਕਾਪ੍ਰਸਤੀ ਦੇ ਵਾਧੇ ਦੇ ਰੁਝਾਨ 'ਤੇ ਚਿੰਤਾ ਪ੍ਰਗਟ ਕੀਤੀ ਗਈ ਸੀ। ਕਾਂਗਰਸ ਪਾਰਟੀ ਨੇ ਜਮਹੂਰੀ ਸ਼ਕਤੀਆਂ ਨੂੰ ਦਹਿਸ਼ਤਗਰਦੀ ਅਤੇ ਫ਼ਿਰਕੂਵਾਦ ਦੇ ਖਿਲਾਫ਼ ਇਕੱਠੇ ਹੋਣ ਦਾ ਮਤਾ ਪਾਸ ਕੀਤਾ ਸੀ। ਭਾਰਤੀ ਕਮਿਊਨਿਸਟ ਪਾਰਟੀ ਦੇ ਆਗੂਆਂ ਨੇ ਇਸ ਸੈਸ਼ਨ ਵਿਚ ਵਿਚਾਰਾਂ ਵੀ ਕੀਤੀਆਂ ਸਨ। ਉਂਝ ਕਿਰਤੀ ਪਾਰਟੀ ਦੇ ਆਗੂ ਵੀ ਇੱਥੇ ਮੌਜੂਦ ਸਨ। ਪਰ ਉਹ ਰੂਪੋਸ਼ ਹੀ ਸਨ। ਇਸ ਸੈਸ਼ਨ ਤੋਂ ਬਾਅਦ 1936 ਵਿਚ ਕਿਰਤੀ ਪਾਰਟੀ ਦੇ ਬਿਲਗਾ ਇਜਲਾਸ ਵਿਚ ਕਾਂਗਰਸ ਨਾਲ ਮਿਲਵਾਂ ਫਰੰਟ ਬਣਾਉਣ ਦਾ ਮਤਾ ਆਇਆ ਸੀ। ਗੁਰਮੁਖ ਸਿੰਘ ਲਲਤੋਂ, ਬੂਝਾ ਸਿੰਘ ਅਤੇ ਕੁੱਝ ਹੋਰ ਕਿਰਤੀ ਕਾਂਗਰਸ ਨਾਲ ਮਿਲਵਾਂ ਫਰੰਟ ਬਣਾਉਣ ਦੇ ਵਿਰੋਧ ਵਿਚ ਸਨ ਪਰ ਅੰਗਰੇਜ਼ ਸਰਕਾਰ ਵੱਲੋਂ ਪਾਰਟੀ 'ਤੇ ਪਾਬੰਦੀ ਲੱਗੀ ਹੋਣ ਕਰਕੇ ਹੋਰ ਕੋਈ ਹੱਲ ਵੀ ਨਹੀਂ ਦਿਖਦਾ ਸੀ। ਇਨ੍ਹਾਂ ਆਗੂਆਂ ਨੇ ਪਾਰਟੀ ਫੈਸਲੇ ਨੂੰ ਮੰਨਦੇ ਪਾਰਟੀ ਨੇ ਅਰੂੜ ਸਿੰਘ, ਡਾ. ਭਾਗ ਸਿੰਘ, ਭਗਤ ਸਿੰਘ, ਅਹਿਮਦ ਦੀਨ ਸਾਗਰ, ਮੋਹਨ ਲਾਲ ਅਤੇ ਕਰਤਾਰ ਸਿੰਘ ਗਿੱਲ ਆਦਿ ਚੋਣਵੇਂ ਕਿਰਤੀ ਆਗੂਆਂ ਨੂੰ ਕਾਂਗਰਸ ਦੇ ਫਾਰਮ ਭਰਨ ਦੇ ਆਦੇਸ਼ ਦਿੱਤੇ ਗਏ ਸਨ। ਇਨ੍ਹਾਂ ਕਿਰਤੀਆਂ ਨੇ ਖੱਦਰ ਪਹਿਨਿਆ ਅਤੇ ਜਨਤਕ ਸਰਗਰਮੀਆਂ ਵਿਚ ਹਿੱਸਾ ਲਿਆ। ਫਰੰਟ ਵਿਚ ਜਾਣ ਸਮੇਂ ਕਿਰਤੀ ਪਾਰਟੀ ਨੇ ਫ਼ੈਸਲਾ ਕੀਤਾ ਕਿ ਪਾਰਟੀ ਫਰੰਟ ਵਿਚ ਆਪਣੀ ਆਜ਼ਾਦ ਹਸਤੀ ਕਾਇਮ ਰੱਖੇਗੀ। ਲੋਕ ਹਿੱਤਾਂ ਦੇ ਮਸਲਿਆਂ 'ਤੇ ਕੋਈ ਸਮਝੌਤਾ ਨਹੀਂ ਕਰੇਗੀ। 1937, 38, 39 ਵਿਚ ਕਿਰਤੀਆਂ ਨੇ ਕਾਂਗਰਸ ਨਾਲ ਰਲ ਕੇ ਕੰਮ ਕੀਤਾ।

* 1936 ਵਿਚ ਪੰਜਾਬ ਵਿਚ ਕਿਰਤੀ ਪਾਰਟੀ ਅਤੇ ਭਾਰਤੀ ਕਮਿਊਨਿਸਟ ਪਾਰਟੀ ਦੀ ਸਾਂਝੀ ਕਮੇਟੀ ਸਥਾਪਤ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਸਨ। ਅਕਤੂਬਰ 1936 ਵਿਚ ਕਿਰਤੀ ਪਾਰਟੀ ਦੇ ਉੱਚ-ਪੱਧਰੀ ਰੂਪੋਸ਼ ਕਮੇਟੀ ਦੇ ਤਿੰਨ ਮੈਂਬਰਾਂ ਗੁਰਮੁਖ ਸਿੰਘ ਲਲਤੋਂ, ਅੱਛਰ ਸਿੰਘ ਛੀਨਾ ਅਤੇ ਭਗਤ ਸਿੰਘ ਬਿਲਗਾ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਕਿਰਤੀਆਂ ਵੱਲੋਂ ਤੇਜਾ ਸਿੰਘ ਸੁਤੰਤਰ, ਗੁਰਮੁਖ ਸਿੰਘ ਲਲਤੋਂ ਅਤੇ ਅੱਛਰ ਸਿੰਘ ਛੀਨਾ ਏਕਤਾ ਕਮੇਟੀ ਦੀਆਂ ਮੀਟਿੰਗਾਂ ਵਿਚ ਹਿੱਸਾ ਲੈ ਰਹੇ ਸਨ ਭਾਰਤੀ ਕਮਿਊਨਿਸਟ ਪਾਰਟੀ ਵੱਲੋਂ ਸੋਹਣ ਸਿੰਘ ਜੋਸ਼, ਕਰਮ ਸਿੰਘ ਮਾਨ, ਫ਼ਜ਼ਲ ਅਲਾਹੀ ਕੁਰਬਾਨ ਅਤੇ ਫ਼ਿਰੋਜ਼-ਉਦ-ਦੀਨ ਸਨ। ਉਨ੍ਹਾਂ ਦੀ ਗ੍ਰਿਫ਼ਤਾਰੀ ਦੀ ਸ਼ੱਕ ਕਰਮ ਸਿੰਘ ਮਾਨ 'ਤੇ ਕੀਤੀ ਗਈ। ਇਸ ਨਾਲ ਦੋਨਾਂ ਧਿਰਾਂ ਵਿਚ ਦੂਰੀਆਂ ਵੱਧ ਗਈਆਂ। ਦੋਨਾਂ ਧਿਰਾਂ ਵਿਚ ਮੱਤਭੇਦ ਵੱਧਣ ਲੱਗੇ ਤਾਂ ਬੂਝਾ ਸਿੰਘ ਅਤੇ ਅੱਛਰ ਸਿੰਘ ਛੀਨਾ ਨੇ ਵਾਦ-ਵਿਵਾਦ ਬੰਦ ਕਰਨ ਅਤੇ ਸਾਥੀਆਂ ਨੂੰ ਹਕੀਕਤ ਤੋਂ ਜਾਣੂ

ਕਰਾਉਣ ਦੀ ਕੋਸ਼ਿਸ਼ ਕੀਤੀ।

* ਕਾਂਗਰਸ ਪਾਰਟੀ ਵਿਚ ਕਿਰਤੀਆਂ ਦਾ ਧੜਾ ਡਾਕਟਰ ਸੱਤਪਾਲ ਧੜੇ ਦੀ ਮਦਦ ਕਰਦਾ ਸੀ। ਸੀ. ਪੀ. ਆਈ. (ਜੋਸ਼-ਧੜਾ) ਡਾ. ਗੋਪੀ ਚੰਦ ਭਾਰਗੋ ਦੇ ਧੜੇ ਦੀ ਮਦਦ ਕਰਦਾ ਸੀ। ਜਲੰਧਰ-ਹੁਸ਼ਿਆਰਪੁਰ ਜ਼ਿਲ੍ਹਿਆਂ ਵਿਚ ਜੋਸ਼-ਧੜੇ ਦੇ ਯਤਨਾਂ ਦੇ ਬਾਵਜੂਦ ਬੂਝਾ ਸਿੰਘ ਦੀ ਯੋਗ ਅਗਵਾਈ ਸਦਕਾ ਡਾ. ਸੱਤਪਾਲ ਦਾ ਧੜਾ ਜੇਤੂ ਹੋ ਗਿਆ। ਬੂਝਾ ਸਿੰਘ ਨੇ ਕਾਂਗਰਸ ਪਾਰਟੀ ਵਿਚ ਮੀਟਿੰਗਾਂ ਅਤੇ ਸਟੱਡੀ ਸਰਕਲ ਲਾਉਣ ’ਤੇ ਹੀ ਜ਼ੋਰ ਦਿੱਤਾ ਅਤੇ ਕਿਸਾਨ ਮੋਰਚਿਆਂ ਦੀ ਅਗਵਾਈ ਕਰਨ ਵਿਚ ਕਾਮਯਾਬ ਰਿਹਾ।

* 1936-37 ਦੀਆਂ ਅਸੈਂਬਲੀ ਚੋਣਾਂ ਵਿਚ ਗ਼ਦਰੀ ਬਾਬਿਆਂ ਨੇ ਕਮਿਊਨਿਸਟਾਂ ਅਤੇ ਕਿਰਤੀਆਂ ਦਾ ਸਾਂਝਾ ਪੰਜਾਬ ਦੇਸ਼ ਭਗਤ ਚੋਣ ਬੋਰਡ ਬਣਾ ਕੇ ਚੋਣਾਂ ਵਿਚ ਹਿੱਸਾ ਲਿਆ। ਪੰਜਾਬ ਦੇਸ਼ ਭਗਤ ਬੋਰਡ ਦੇ ਬਾਬਾ ਅਰੂੜ ਸਿੰਘ ਚੂਹੜ ਚੱਕ, ਬੀਬੀ ਰਘਬੀਰ ਕੌਰ, ਸੋਹਣ ਸਿੰਘ ਜੋਸ਼, ਕਾਬਲ ਸਿੰਘ, ਮਾਸਟਰ ਹਰੀ ਸਿੰਘ ਅਤੇ ਹਰਜਾਪ ਸਿੰਘ ਜੇਤੂ ਹੋਏ। ਚੋਣਾਂ ਦੌਰਾਨ ਇੱਕ ਉਮੀਦਵਾਰ ਦੀ ਮੌਤ ਹੋਣ ਨਾਲ ਦੁਬਾਰਾ ਚੋਣ ਹੋਈ। ਕਿਰਤੀ ਪਾਰਟੀ ਨੇ ਡਾ. ਸੱਤਪਾਲ (ਕਾਂਗਰਸ ਪਾਰਟੀ ਦਾ ਜੇਤੂ ਧੜਾ) ਦੇ ਧੜੇ ’ਤੇ ਜ਼ੋਰ ਪਾਕੇ ਕੈਂਬਲਪੁਰ ਜੇਲ੍ਹ ਵਿਚ ਬੰਦ ਤੇਜਾ ਸਿੰਘ ਸੁਤੰਤਰ ਲਈ ਹਮਾਇਤ ਲੈ ਲਈ। ਸੁਤੰਤਰ ਦੇ ਮੁਕਾਬਲੇ ’ਤੇ ਯੂਨੀਅਨਿਸਟ ਪਾਰਟੀ ਦਾ ਉਮੀਦਵਾਰ ਸੀ। ਉਮੀਦਵਾਰ ਕਿਰਤੀ ਪਾਰਟੀ ਦੀ ਬੀਬੀ ਮਾਨ ਕੌਰ (ਕੋਟ ਸੌਧਾਂ) ਦਾ ਰਿਸ਼ਤੇਦਾਰ ਸੀ। ਬੀਬੀ ਦੀ ਮਦਦ ਨਾਲ ਉਸ ਉਮੀਦਵਾਰ ਨੂੰ ਬਿਠਾ ਲਿਆ ਗਿਆ। ਤੇਜਾ ਸਿੰਘ ਸੁਤੰਤਰ ਬਿਨਾਂ ਮੁਕਾਬਲਾ ਪੰਜਾਬ ਅਸੈਂਬਲੀ ਦੇ ਮੈਂਬਰ ਬਣੇ। ਪੰਜਾਬ ਸਰਕਾਰ ਨੇ ਤੇਜਾ ਸਿੰਘ ਸੁਤੰਤਰ ਨੂੰ ਰਿਹਾਅ ਨਾ ਕੀਤਾ ਅਤੇ ਨਾ ਹੀ ਸਹੁੰ ਚੁੱਕਣ ਦੀ ਇਜ਼ਾਜਤ ਦਿੱਤੀ। ਉਹ 1942 ਤੱਕ ਜੇਲ੍ਹ ਅੰਦਰ ਹੀ ਬੰਦ ਰਿਹਾ।

* 1938 ਦੇ ਸ਼ੁਰੂ ਵਿਚ ਹੀ ਕਾਂਗਰਸ ਪਾਰਟੀ ਦੀਆਂ ਚੋਣਾਂ ਹੋਈਆਂ ਸਨ। ਸੂਬੇ ਦੀ ਚੋਣ ਲਈ ਜ਼ਿਲ੍ਹਾ ਜਲੰਧਰ ਦੇ 21 ਡੈਲੀਗੇਟਾਂ ਵਿਚੋਂ 18 ਡੈਲੀਗੇਟ ਕਿਰਤੀ ਪਾਰਟੀ ਦੇ ਚੁਣੇ ਗਏ ਸਨ। ਇਹ ਬੂਝਾ ਸਿੰਘ ਦੀ ਮਿਹਨਤ ਦਾ ਨਤੀਜਾ ਸੀ। ਸੂਬਾ ਕਾਂਗਰਸ ਦੀ ਪ੍ਰਧਾਨਗੀ ਲਈ ਇੱਕ ਧੜਾ ਡਾ. ਸਤਪਾਲ ਦੀ ਅਗਵਾਈ ਵਾਲਾ ਕਾਂਗਰਸ ਦਾ ਅਗਾਂਹਵਧੂ ਧੜਾ, ਸ਼ੋਸ਼ਲਿਸਟ, ਕਿਰਤੀ ਪਾਰਟੀ ਅਤੇ ਨੌਜਵਾਨ ਭਾਰਤ ਸਭਾ ਅਤੇ ਦੂਜੇ ਧੜੇ (ਡਾ. ਗੋਪੀ ਚੰਦ ਦੀ ਅਗਵਾਈ ਵਾਲਾ ਕਾਂਗਰਸ ਦਾ ਗਰੁੱਪ, ਅਕਾਲੀ, ਸੀ. ਪੀ. ਆਈ. ਜੋਸ਼ ਗਰੁੱਪ) ਵਿਚਕਾਰ ਟੱਕਰ ਸੀ। ਕਿਰਤੀ ਪਾਰਟੀ ਦੀ ਹਮਾਇਤ ਵਾਲਾ ਡਾ. ਸੱਤਪਾਲ ਦਾ ਧੜਾ ਜੇਤੂ ਹੋਇਆ ਸੀ। ਕਾਂਗਰਸ ਦੀ ਕੇਂਦਰੀ ਕਮੇਟੀ ਨੇ ਪੰਜਾਬ ਦੀ ਕਾਂਗਰਸ ਕਮੇਟੀ ਵਿਚ ਕਿਰਤੀ ਪਾਰਟੀ ਦੇ ਭਾਰੂ ਰੁੱਖ ਨੂੰ ਵੇਖਦਿਆਂ 1939 ਵਿਚ ਸੂਬਾ ਕਮੇਟੀ ਤੋੜ ਦਿੱਤੀ ਸੀ। ਤ੍ਰਿਪੁਰਾ ਕਾਂਗਰਸ ਸੈਸ਼ਨ 1939 ਵਿਚ ਸੁਭਾਸ਼ ਚੰਦਰ ਬੋਸ ਕਾਂਗਰਸ ਦਾ ਕੌਮੀ ਪ੍ਰਧਾਨ ਚੁਣਿਆ ਗਿਆ ਸੀ। ਕਿਰਤੀ ਪਾਰਟੀ ਅਤੇ ਕਮਿਊਨਿਸਟ ਪਾਰਟੀ ਨੇ ਉਸ ਦੀ ਹਮਾਇਤ ਕੀਤੀ ਸੀ। ਕਾਂਗਰਸ ਦੇ ਸੁਪਰੀਮੋ ਮਹਾਤਮਾ ਗਾਂਧੀ ਆਪਣੇ ਧੜੇ ਦੀ ਹਾਰ ਤੋਂ ਘਬਰਾ ਗਏ ਸਨ। ਕਾਂਗਰਸ ਵਿਚ ਸੰਕਟ ਪੈਦਾ ਹੋ ਗਿਆ ਸੀ। ਸੁਭਾਸ਼ ਚੰਦਰ ਬੋਸ ਨੂੰ ਕਾਂਗਰਸ ਦੀ ਪ੍ਰਧਾਨਗੀ ਤੋਂ ਅਸਤੀਫਾ ਦੇਣਾ ਪੈ ਗਿਆ ਸੀ। ਕਿਰਤੀ ਪਾਰਟੀ ਦੇ ਲੀਡਰ ਡਾ. ਭਾਗ

ਸਿੰਘ ਨੇ ਪੰਜਾਬ ਦੇ ਡੈਲੀਗੇਸ਼ਨ ਦੀ ਅਗਵਾਈ ਕਰਦੇ ਹੋਏ ਸੁਭਾਸ਼ ਚੰਦਰ ਬੋਸ ਦੇ ਹੱਕ ਵਿਚ ਸਟੈਂਡ ਲੈ ਲਿਆ ਸੀ। ਸੁਭਾਸ਼ ਚੰਦਰ ਬੋਸ ਇਸ ਤੋਂ ਬਾਅਦ ਕਾਂਗਰਸ ਪਾਰਟੀ ਤੋਂ ਵੱਖ ਹੋ ਗਏ ਅਤੇ 'ਫਾਰਵਰਡ ਬਲਾਕ' ਨਾਂ ਦੀ ਜਥੇਬੰਦੀ ਬਣਾ ਲਈ। ਤ੍ਰਿਪੁਰਾ ਕਾਂਗਰਸ ਸੈਸ਼ਨ ਦੇ ਦੌਰਾਨ ਕਿਰਤੀ ਪਾਰਟੀ ਦੀ ਉੱਚ ਪੱਧਰੀ ਲੀਡਰਸ਼ਿਪ ਜਿਸ ਵਿਚ ਬੂਝਾ ਸਿੰਘ, ਡਾ. ਭਾਗ ਸਿੰਘ, ਅੱਛਰ ਸਿੰਘ ਛੀਨਾ ਅਤੇ ਰਾਮ ਕਿਸ਼ਨ ਬੀ. ਏ. ਨੈਸ਼ਨਲ ਸ਼ਾਮਿਲ ਸਨ, ਨੇ ਸੁਭਾਸ਼ ਚੰਦਰ ਬੋਸ ਨਾਲ ਖੁਫ਼ੀਆ ਮੀਟਿੰਗ ਕੀਤੀ। ਇਸ ਮੀਟਿੰਗ ਵਿਚ ਸੁਭਾਸ਼ ਚੰਦਰ ਬੋਸ ਨੂੰ ਰੂਸ ਭੇਜਣ ਅਤੇ ਕਮਿਊਨਿਸਟ ਪਾਰਟੀ ਸੋਵੀਅਤ ਸੰਘ ਨਾਲ ਸਬੰਧ ਜੋੜਨ ਲਈ ਮੁੱਢਲੀ ਗੱਲਬਾਤ ਹੋਈ। ਸੁਭਾਸ਼ ਚੰਦਰ ਬੋਸ ਵੱਲੋਂ ਕਾਂਗਰਸ ਪਾਰਟੀ ਦੀ ਪ੍ਰਧਾਨਗੀ ਛੱਡਣ ਤੋਂ ਬਾਅਦ ਕਿਰਤੀ ਪਾਰਟੀ ਨੇ ਕਾਂਗਰਸ ਪਾਰਟੀ ਨੂੰ ਅਲਵਿਦਾ ਕਹਿ ਦਿੱਤੀ।

* 1939 ਵਿਚ ਦੂਜੀ ਸੰਸਾਰ ਜੰਗ ਲੱਗੀ। ਭਾਰਤ ਦੀ ਅੰਗਰੇਜ਼ ਹਕੂਮਤ ਵੀ ਇਸ ਜੰਗ ਵਿਚ ਕੁੱਦ ਪਈ। ਕਾਂਗਰਸ ਪਾਰਟੀ ਇਸ ਜੰਗ ਮੌਕੇ ਅੰਗਰੇਜ਼ ਹਕੂਮਤ ਦੇ ਪੱਖ ਵਿਚ ਸਟੈਂਡ ਲੈ ਗਈ। ਕਿਰਤੀ ਪਾਰਟੀ ਨੇ ਇਸ ਜੰਗ ਨੂੰ ਸਾਮਰਾਜੀ ਜੰਗ ਦਾ ਨਾਂ ਦਿੱਤਾ। ਪਾਰਟੀ ਨੇ ਕਿਹਾ ਕਿ ਸਾਮਰਾਜੀ ਤਾਕਤਾਂ ਦੁਨੀਆਂ ਦੀ ਦੁਬਾਰਾ ਵੰਡ ਕਰਨ ਲਈ ਅਤੇ ਬਸਤੀਆਂ ਨੂੰ ਗੁਲਾਮ ਰੱਖਣ ਲਈ ਜੰਗ ਲੜ ਰਹੀਆਂ ਹਨ। ਉਨ੍ਹਾਂ ਮੁਲਕ ਦੇ ਲੋਕਾਂ ਨੂੰ ਬਗਾਵਤ ਕਰਨ ਦਾ ਸੱਦਾ ਦਿੱਤਾ। ਫ਼ੌਜ ਦੀ ਭਰਤੀ ਅਤੇ ਜੰਗੀ ਚੰਦੇ ਰੋਕਣ ਲਈ ਕਿਹਾ। ਬਰਤਾਨੀਆ ਦੀ ਕੁਠਪੁਤਲੀ ਸਿਕੰਦਰ ਵਜ਼ਾਰਤ ਨੇ ਕਿਰਤੀ ਪਾਰਟੀ ਅਤੇ ਕਮਿਊਨਿਸਟ ਪਾਰਟੀ ਦੇ ਆਗੂਆਂ ਦੀਆਂ ਗ੍ਰਿਫ਼ਤਾਰੀਆਂ ਸ਼ੁਰੂ ਕਰ ਦਿੱਤੀਆਂ। 22 ਜੂਨ 1941 ਨੂੰ ਸੋਵੀਅਤ ਯੂਨੀਅਨ ਉਤੇ ਬਰਤਾਨਵੀ ਸਾਮਰਾਜ ਅਤੇ ਫਾਸਿਸਟ ਜਰਮਨੀ ਵੱਲੋਂ ਹੋਏ ਹਮਲੇ ਦਾ ਕਿਰਤੀ ਪਾਰਟੀ ਨੇ ਵਿਰੋਧ ਕੀਤਾ। ਸੋਵੀਅਤ ਯੂਨੀਅਨ ਦੇ ਹੱਕ ਵਿਚ ਪ੍ਰਚਾਰ ਕੀਤਾ ਗਿਆ ਅਤੇ ਉਸਨੂੰ ਆਰਥਿਕ ਸਹਾਇਤਾ ਭੇਜੀ ਗਈ। ਕਿਰਤੀ ਪਾਰਟੀ ਨੇ ਸੋਵੀਅਤ ਸਹਾਇਤਾ ਕਮੇਟੀ ਬਣਾਈ। ਇਹ ਕਮੇਟੀ ਸੋਵੀਅਤ ਯੂਨੀਅਨ ਦੀਆਂ ਲੋਕ ਪੱਖੀ ਨੀਤੀਆਂ ਅਤੇ ਕਾਰਜਾਂ ਦਾ ਪ੍ਰਚਾਰ ਕਰਦੀ, ਆਮ ਲੋਕਾਂ ਵੱਲੋਂ ਫੰਡ ਇੱਕੱਠਾ ਕਰਕੇ ਭੇਜਦੀ। ਇਹ ਕਮੇਟੀ "ਫਰੈਂਡਜ਼ ਆਫ ਸੋਵੀਅਤ ਯੂਨੀਅਨ" ਨਾਮ ਦੀ ਕਮੇਟੀ ਬਣਨ 'ਤੇ ਇਸ ਵਿਚ ਮਿਲ ਗਈ।

* ਇਸ ਗ੍ਰਿਫ਼ਤਾਰੀਆਂ ਦੇ ਦੌਰ ਵਿਚ ਕਿਰਤੀ ਪਾਰਟੀ ਦੇ ਜਨਰਲ ਸਕੱਤਰ ਰਾਮ ਕਿਸ਼ਨ ਬੀ. ਏ. ਨੇ ਅਪ੍ਰੈਲ 1940 ਵਿਚ ਰਾਵੀ ਤੋਂ ਦੂਜੇ ਪਾਰ ਪਾਰਟੀ ਦੀ ਵਧਵੀਂ ਮੀਟਿੰਗ ਸੱਦੀ ਸੀ ਜਿਸ ਵਿਚ ਡਾ. ਭਾਗ ਸਿੰਘ, ਬੂਝਾ ਸਿੰਘ, ਧਨਵੰਤਰੀ, ਰਾਮ ਸਿੰਘ ਦੱਤ, ਦਸੌਂਧਾ ਸਿੰਘ ਢਾਂਡਾ, ਸੰਤਾ ਸਿੰਘ ਗੰਡੀਵਿੰਡ, ਅੱਛਰ ਸਿੰਘ ਛੀਨਾ, ਹਰਮਿੰਦਰ ਸਿੰਘ ਸੋਢੀ, ਨੈਣਾ ਸਿੰਘ ਧੂਤ, ਮੋਹਣ ਲਾਲ, ਗੁਰਚਰਨ ਸਿੰਘ ਸਹਿੰਸਰਾ, ਕਰਤਾਰ ਸਿੰਘ ਗਿੱਲ, ਹਰਨਾਮ ਸਿੰਘ ਚਮਕ, ਮੁਹੱਬਤ ਸਿੰਘ, ਦੂੱਲਾ ਸਿੰਘ, ਬਚਨ ਸਿੰਘ ਤਖਾਣਵਧ, ਅਰੂੜ ਸਿੰਘ ਤੇ ਹੋਰ ਆਗੂ ਸ਼ਾਮਿਲ ਹੋਏ ਸਨ। ਕਿਰਤੀ ਪਾਰਟੀ ਦੀ ਪੁਰਾਣੀ ਲੀਡਰਸ਼ਿਪ ਤੋਂ ਖੁਫ਼ੀਆ ਵਿਭਾਗ ਦੇ ਜਾਣੂ ਹੋਣ ਕਾਰਨ ਗੁਰਚਰਨ ਸਿੰਘ ਸਹਿੰਸਰਾ (ਸਕੱਤਰ), ਚੈਨ ਸਿੰਘ ਚੈਨ ਅਤੇ ਹਰਬੰਸ ਸਿੰਘ ਕਰਨਾਣਾ ਸਕੱਤਰੇਤ ਦੇ ਮੈਂਬਰ ਬਣਾਏ ਗਏ। ਨਵੀਆਂ ਡਿਊਟੀਆਂ ਵੰਡੀਆਂ ਗਈਆਂ। ਇਸ ਦੌਰ ਵਿਚ ਕਿਰਤੀ ਪਾਰਟੀ ਆਪਣੀ ਮਜ਼ਬੂਤ ਹੋਂਦ ਕਾਇਮ ਕਰ ਚੁੱਕੀ ਸੀ। ਗ਼ਦਰ ਪਾਰਟੀ ਦਾ ਹੱਥ

ਇਹਦੀ ਪਿੱਠ 'ਤੇ ਸੀ। ਮਾਸਕੋ ਤੋਂ ਪਰਤੇ ਗ਼ਦਰੀਆਂ ਨੇ ਮਿਹਨਤ ਕਰਕੇ ਪੰਜਾਬ ਵਿਚ ਸੂਝਵਾਨ ਕਮਿਊਨਿਸਟ ਕਾਰਕੁੰਨ ਤਿਆਰ ਕਰ ਲਏ ਸਨ। ਪੁਲੀਸ ਦੀਆਂ ਸਖ਼ਤੀਆਂ ਦੇ ਬਾਵਜੂਦ ਲੋਕਾਂ ਲਈ ਜੂਝਣ ਵਾਲੇ ਕਾਰਕੁੰਨਾਂ ਦਾ ਕਾਫ਼ਲਾ ਵਧਦਾ ਹੀ ਜਾ ਰਿਹਾ ਸੀ।

* 1940 ਵਿਚ ਲਾਇਲਪੁਰ, ਸ਼ੇਖ਼ੂਪੁਰਾ, ਮਿੰਟਗੁਮਰੀ, ਲਾਹੌਰ ਪੇਂਡੂ ਅਤੇ ਸ਼ਹਿਰੀ, ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਫਿਰੋਜ਼ਪੁਰ ਅਤੇ ਗੁਰਦਾਸਪੁਰ ਦੀਆਂ ਜ਼ਿਲ੍ਹਾ ਕਮੇਟੀਆਂ ਬਕਾਇਦਾ ਕੰਮ ਕਰਦੀਆਂ ਸਨ। ਇਨ੍ਹਾਂ ਸਾਦੀਆਂ ਜ਼ਿਲ੍ਹਾ ਕਮੇਟੀਆਂ ਦੇ ਥੱਲੇ ਇਲਾਕਾ ਕਮੇਟੀਆਂ ਅਤੇ ਕੰਮ ਕਰਦੇ ਛੋਟੇ ਅਦਾਰੇ ਸਨ। ਪਾਰਟੀ ਦੀ ਮੈਂਬਰਸ਼ਿਪ 700 ਸੀ, 400 ਮੈਂਬਰ ਰਾਜਸੀ ਤੌਰ ਤੇ ਸੂਝਵਾਨ ਅਤੇ ਗਤੀਸ਼ੀਲ ਸਨ। ਹੁਸ਼ਿਆਰਪੁਰ (ਜ਼ਿਲ੍ਹਾ), ਪਟਿਆਲਾ, ਮਲੇਰਕੋਟਲਾ, ਕਲਸੀਆਂ, ਕਪੂਰਥਲਾ, ਅੰਬਾਲਾ, ਸਿਆਲਕੋਟ, ਕੈਂਬਲਪੁਰ, ਕਾਂਗੜਾ ਆਦਿ ਥਾਂਵਾਂ 'ਤੇ ਪਾਰਟੀ ਇਕਾਈਆਂ ਅਤੇ ਕੁੱਝ ਕਾਰਕੁੰਨ ਸਰਗਰਮ ਸਨ।

* ਪੰਜਾਬ ਤੋਂ ਬਾਹਰ ਸੂਬਾ ਸਰਹੱਦ ਸਮੇਤ 4 ਸੂਬਿਆਂ ਅੰਦਰ ਕਿਰਤੀ ਪਾਰਟੀ ਦੇ ਕਾਮਰੇਡ ਸਰਗਰਮ ਸਨ। ਸੂਬਾ ਸਰਹੱਦ ਦੀ ਸੂਬਾ ਕਮੇਟੀ ਸਰਗਰਮ ਸੀ। ਸੂਬਾ ਸਰਹੱਦ ਦੇ ਅਤਮਾਨ ਖੇਲੀ, ਬਜੌਰੀ ਅਤੇ ਮਹਿਮੰਦ ਕਬੀਲਿਆਂ ਦੇ ਲੋਕਾਂ ਵਿਚ ਕੰਮ ਸੀ। ਉਨ੍ਹਾਂ ਦੀ ਮੱਦਦ ਰਾਹੀਂ ਕਮਿਊਨਿਸਟ ਕੌਮਾਂਤਰੀ ਨਾਲ ਸਬੰਧ ਕਾਇਮ ਕੀਤੇ ਜਾਂਦੇ ਸਨ। ਟਾਟਾ ਨਗਰ (ਜਮਸੈਦਪੁਰ) ਵਿਚ ਮਜ਼ਦੂਰ ਜਮਾਤ ਦੇ ਘੋਲਾਂ ਲਈ ਹਜ਼ਾਰਾ ਸਿੰਘ, ਨੈਣਾ ਸਿੰਘ, ਹਰਦੇਵ ਰਾਏ, ਕਰਤਾਰ ਸਿੰਘ ਸਰੀਂਹ, ਦਿਆ ਸਿੰਘ, ਬੂਝਾ ਸਿੰਘ, ਹਰਬੰਸ ਸਿੰਘ ਕਰਨਾਣਾ, ਅਬਦੁੱਲਾ, ਗੁਰਚਰਨ ਸਿੰਘ ਰੰਧਾਵਾ ਅਤੇ ਗੰਧਰਵ ਸੇਨ ਦੀ ਅਗਵਾਈ ਹੇਠ ਕੰਮ ਹੋਇਆ। ਕਿਰਤੀ ਪਾਰਟੀ ਵੱਲੋਂ ਪਾਰਟੀ ਸਾਥੀਆਂ ਦਾ ਮੁੱਢਲਾ ਮਾਰਕਸਵਾਦ, ਕੌਮੀ ਅਤੇ ਕੌਮਾਂਤਰੀ ਰਾਜਨੀਤੀ, ਸੋਵੀਅਤ ਯੂਨੀਅਨ, ਪਾਰਟੀ ਜਥੇਬੰਦੀ, ਜਥੇਬੰਦੀਆਂ ਅਤੇ ਸਾਮਰਾਜੀ ਜੰਗ ਬਾਰੇ ਲਗਾਤਾਰ ਸਟੱਡੀ ਸਰਕਲ ਲਗਦੇ ਸਨ।

* ਇਨਕਲਾਬ ਦੀ ਸਫ਼ਲਤਾ ਲਈ ਫ਼ੌਜ ਵਿਚ ਕੰਮ ਕਰਨਾ ਵੀ ਜ਼ਰੂਰੀ ਸੀ। ਇਹ ਕਿਰਤੀਆਂ ਨੂੰ ਗ਼ਦਰ ਪਾਰਟੀ ਦੇ ਵਿਰਸੇ ਵਿਚੋਂ ਮਿਲਿਆ ਸੀ। ਇਨਕਲਾਬ ਦੀ ਹਥਿਆਰਬੰਦ ਢਾਲ ਬਣਾਉਣ ਲਈ ਫ਼ੌਜਾਂ ਅੰਦਰ ਪਾਰਟੀ ਦੇ ਸਬੰਧ ਅਤੇ ਸੈੱਲ ਜਥੇਬੰਦ ਕੀਤੇ ਗਏ। ਇਸ ਦਾ ਮੁੱਖ ਕੰਮ ਮੇਰਠ ਛਾਉਣੀ ਵਿਚ ਹੋਇਆ। 1938-39 ਵਿਚ 'ਕਿਰਤੀ ਲਹਿਰ' ਮੇਰਠ ਤੋਂ ਛਪਣ ਸਮੇਂ ਕਿਰਤੀ ਦੇ ਮੇਰਠ ਛਾਉਣੀ ਦੇ ਫੌਜੀਆਂ ਨਾਲ ਸਬੰਧ ਜੁੜੇ ਸਨ। ਉਦੋਂ 'ਕਿਰਤੀ ਲਹਿਰ' ਅਤੇ 'ਲਾਲ ਢੰਡੋਰਾ' ਫੌਜੀਆਂ ਵਿਚ ਵੰਡਿਆਂ ਜਾਂਦਾ ਸੀ। ਘੋੜ ਸਵਾਰ ਰਸਾਲੇ ਵਿਚ ਵੀ ਕਿਰਤੀ ਦਾ ਛੋਟਾ ਅਦਾਰਾ ਬਣ ਗਿਆ ਸੀ।

ਇਸ ਸਮੇਂ (15-12-1939 ਤੋਂ 21-01-1940) ਦੌਰਾਨ ਹੀ ਰਾਇਲ ਇੰਡੀਆ ਆਰਮੀ ਸਰਵਿਸ ਕੋਰ (ਐਮ. ਟੀ.) ਦੀ ਬਗਾਵਤ ਹੋਈ ਸੀ। 34 ਫੌਜੀਆਂ ਨੂੰ 7-7 ਸਾਲ ਕੈਦ, 24 ਨੂੰ ਡੀਫ਼ੈਸ ਆਫ਼ ਇੰਡੀਆ ਰੂਲਜ਼ ਅਧੀਨ ਨਜ਼ਰਬੰਦ ਕੀਤਾ। ਸੈਂਟਰਲ ਇੰਡੀਆ ਹਾਰਸ (21 ਨੰਬਰ ਰਸਾਲਾ) ਦੀ ਬਗਾਵਤ 17 ਜੁਲਾਈ 1940 ਨੂੰ ਹੋਈ। 108 ਫੌਜੀਆਂ ਨੂੰ ਗ੍ਰਿਫ਼ਤਾਰ ਕਰਕੇ ਪੋਰਟਰ ਅਰਥਰ ਜੇਲ੍ਹ ਭੇਜ ਦਿੱਤਾ। 110

ਨੂੰ ਤਰੀਮੁਲਗੇਰੀ ਨਜ਼ਰਬੰਦੀ ਬੈਰਕਾਂ ਸਿਕੰਦਰਾਬਾਦ ਵਿਚ ਬੰਦ ਕਰ ਦਿੱਤਾ। ਬਿਸ਼ਨ ਸਿੰਘ ਬੁੱਟਰ, ਗੁਰਚਰਨ ਸਿੰਘ ਚੁਗਾਵਾਂ, ਅਜੈਬ ਸਿੰਘ ਅਤੇ ਸਾਧੂ ਸਿੰਘ ਦਦੇਹਰ ਨੂੰ ਮੌਤ ਦੀ ਸਜ਼ਾ ਦੇ ਕੇ 06-09-1941 ਨੂੰ ਸਿਕੰਦਰਬਾਦ ਵਿਚ ਫ਼ਾਂਸੀ 'ਤੇ ਲਟਕਾ ਦਿੱਤੇ ਗਏ। 12 ਫੌਜੀਆਂ ਨੂੰ ਉਮਰ ਕੈਦ ਅਤੇ 95 ਫੌਜੀਆਂ ਨੂੰ 4-4 ਸਾਲ ਦੀ ਕੈਦ ਕਰਕੇ ਕਾਲੇ ਪਾਣੀ ਭੇਜ ਦਿੱਤਾ।

3/1 ਪੰਜਾਬ ਰਜਮੈਂਟ ਦੀ ਬਗਾਵਤ (20 ਸਤੰਬਰ 1939) ਵੀ ਕਿਰਤੀ ਪਾਰਟੀ ਦੇ ਝੰਡੇ ਥੱਲੇ ਹੋਈ। ਇਸ ਬਗਾਵਤ ਵਿਚ 36 ਫ਼ੌਜੀਆਂ ਨੇ ਹਿੱਸਾ ਲਿਆ ਅਤੇ ਫਰਾਰ ਹੋ ਗਏ। ਝਾਂਸੀ ਕੇਸ ਵਿਚ 24 ਫੌਜੀਆਂ ਦਾ ਕੋਰਟ ਮਾਰਸ਼ਲ ਅਤੇ ਬਾਕੀਆਂ ਦਾ ਕੈਂਬਲਪੁਰ ਵਿਚ ਹੋਇਆ। ਇਨ੍ਹਾਂ ਨੂੰ ਦੋ ਸਾਲ ਤੋਂ ਲੈ ਕੇ 7 ਸਾਲ ਤੱਕ ਦੀ ਸਜ਼ਾ ਵੀ ਹੋਈ। ਕਿਰਤੀ ਪਾਰਟੀ ਨੇ ਦੂਜੀ ਸੰਸਾਰ ਜੰਗ ਦੀ ਭਰਤੀ ਦਾ ਵਿਰੋਧ ਕੀਤਾ।

ਉਕਤ ਸਮੂਹਕ ਬਗਾਵਤਾਂ ਤੋਂ ਬਿਨਾਂ ਵਿਅਕਤੀਗਤ ਬਗਾਵਤਾਂ ਵੀ ਹੋਈਆਂ। ਅੰਮ੍ਰਿਤਸਰ, ਗੁਰਦਾਸਪੁਰ, ਜਲੰਧਰ, ਹੁਸ਼ਿਆਰਪੁਰ, ਕਪੂਰਥਲਾ ਅਤੇ ਫ਼ਿਰੋਜ਼ਪੁਰ ਅੰਦਰ ਵੀ ਫ਼ੌਜੀ ਸੈਕਸ਼ਨ ਬਣ ਗਏ ਸਨ। ਇਨ੍ਹਾਂ ਥਾਵਾਂ ਦੇ ਸੈਂਕੜੇ ਫ਼ੌਜੀ ਭਗੌੜੇ ਹੋ ਗਏ। ਆਉਂਦੇ ਹੋਏ ਅਸਲਾ ਵੀ ਨਾਲ ਚੁੱਕ ਲਿਆਏ।

* ਮਹਾਤਮਾ ਗਾਂਧੀ ਅਤੇ ਕਾਂਗਰਸੀ ਲੀਡਰਾਂ ਵੱਲੋਂ ਸੁਭਾਸ਼ ਚੰਦਰ ਬੋਸ ਨਾਲ ਨਾ ਮਿਲਵਰਤਣ ਮੁਹਿੰਮ ਛੇੜਨ ਕਾਰਨ ਸੁਭਾਸ਼ ਚੰਦਰ ਬੋਸ ਨੇ ਕਾਂਗਰਸ ਪਾਰਟੀ ਦੀ ਕੁੱਲ ਹਿੰਦ ਦੀ ਪ੍ਰਧਾਨਗੀ ਛੱਡ ਦਿੱਤੀ। ਮਾਰਚ 1940 ਵਿਚ ਕਾਂਗਰਸ ਦੇ ਸਰਵ-ਹਿੰਦ ਸਮਾਗਮ ਰਾਮਗੜ੍ਹ ਦੌਰਾਨ ਸੁਭਾਸ਼ ਚੰਦਰ ਬੋਸ ਦੀ ਪ੍ਰਧਾਨਗੀ ਹੇਠ ਵੱਖਰੀ ਮੀਟਿੰਗ ਅਗਾਂਹ-ਵਧੂ ਦੇਸ਼ ਭਗਤਾਂ ਦੀ ਹੋਈ। 'ਅੰਗਰੇਜ਼ ਸਾਮਰਾਜ ਨਾਲ ਸਮਝੌਤਾ ਨਹੀਂ' ਦੀ ਮੁਹਿੰਮ ਛੇੜਨ ਦਾ ਫ਼ੈਸਲਾ ਹੋਇਆ। ਕਿਰਤੀ ਪਾਰਟੀ ਚਾਹੁੰਦੀ ਸੀ ਕਿ ਸੁਭਾਸ਼ ਚੰਦਰ ਬੋਸ ਨੂੰ ਰੂਸ ਦੇ ਕਮਿਊਨਿਸਟ ਆਗੂਆਂ ਨਾਲ ਮਿਲਾਇਆ ਜਾਵੇ। ਰੂਸ ਆਜ਼ਾਦੀ ਦੀ ਲੜਾਈ ਵਿਚ ਉਨ੍ਹਾਂ ਦੀ ਮਦਦ ਕਰ ਸਕਦਾ ਹੈ। ਅਪ੍ਰੈਲ 1940 ਵਿਚ ਕਿਰਤੀ ਪਾਰਟੀ ਨੇ ਸੁਭਾਸ਼ ਚੰਦਰ ਬੋਸ ਨੂੰ ਰੂਸ ਭੇਜਣ ਦਾ ਫ਼ੈਸਲਾ ਲਿਆ। ਕਾਬਲ ਵਿਚਲੇ ਰੂਸ ਦੇ ਦੂਤਾਵਾਸ ਨਾਲ ਗੱਲਬਾਤ ਚਲਾਈ। ਪਰ ਕਿਰਤੀ ਕਾਮਯਾਬ ਨਾ ਹੋ ਸਕੇ। ਜਨਵਰੀ-ਫਰਵਰੀ 1941 ਵਿਚ ਗੱਲਬਾਤ ਅਸਫ਼ਲ ਹੋਣ ਤੋਂ ਬਾਅਦ ਨੇਤਾ ਜੀ ਨੇ ਜਰਮਨ ਦੂਤਾਵਾਸ ਨਾਲ ਗੱਲ ਚਲਾਈ ਗਈ।

# ਕਿਰਤੀ ਪਾਰਟੀ ਦੀਆਂ ਜਨਤਕ ਸਰਗਰਮੀਆਂ

ਗ਼ਦਰੀਆਂ ਕਿਰਤੀਆਂ ਦਾ ਪ੍ਰਭਾਵ ਅੱਜ ਵੀ ਪੰਜਾਬੀ ਮਨ ਉੱਤੇ ਹੈ। ਉਹ ਆਪਣੀਆਂ ਸਰਗਰਮੀਆਂ ਕਾਰਨ ਪੰਜਾਬੀ ਲੋਕਾਂ ਦੇ ਹੀਰੋ ਬਣੇ ਹੋਏ ਹਨ। ਕਿਰਤੀ ਪਾਰਟੀਆਂ ਦੀਆਂ ਜਨਤਕ ਸਰਗਰਮੀਆਂ ਨੇ ਉਨ੍ਹਾਂ ਦਾ ਲੋਕ ਆਧਾਰ ਕਾਇਮ ਕੀਤਾ। ਕਿਰਤੀ ਪਾਰਟੀ ਦੀਆਂ ਜਨਤਕ ਸਰਗਰਮੀਆਂ ਵਿਚੋਂ ਇਨ੍ਹਾਂ ਗ਼ਦਰੀਆਂ ਦੇ ਨਕਸ਼ ਤਲਾਸ਼ੇ ਜਾ ਸਕਦੇ ਹਨ। ਕਿਰਤੀ ਪਾਰਟੀ ਦੀਆਂ ਜਨਤਕ ਸਰਗਰਮੀਆਂ ਹੇਠ ਲਿਖੇ ਅਨੁਸਾਰ ਹਨ :

***1. ਅਖ਼ਬਾਰ :-*** ਕਿਰਤੀ ਪਾਰਟੀ 'ਕਿਰਤੀ' ਪਰਚੇ ਦੁਆਲੇ ਉਸਰੀ। 19 ਫਰਵਰੀ 1926 ਵਿਚ ਭਾਈ ਸੰਤੋਖ ਸਿੰਘ, ਡਾ. ਭਾਗ ਸਿੰਘ ਕੈਨੇਡੀਅਨ ਅਤੇ ਕਰਮ ਸਿੰਘ ਚੀਮਾ ਦੀ ਸੰਪਾਦਨਾ ਹੇਠ ਇਹ ਮਾਸਿਕ ਪਰਚਾ ਸ਼ੁਰੂ ਹੋਇਆ। 20 ਦਸੰਬਰ 1933 ਵਿਚ ਇਸਨੂੰ ਹਫ਼ਤਾਵਾਰੀ ਅਖ਼ਬਾਰ ਬਣਾਇਆ ਗਿਆ। ਇਸਨੂੰ ਪੰਜਾਬੀ ਅਤੇ ਉਰਦੂ ਭਾਸ਼ਾਵਾਂ ਵਿਚ ਛਾਪਿਆ ਜਾਂਦਾ ਸੀ। 'ਕਿਰਤੀ' 1926 ਤੋਂ 1936 ਤੱਕ ਅੰਮ੍ਰਿਤਸਰ (ਪੰਜਾਬ) ਤੋਂ ਛਪਿਆ। 1934 ਵਿਚ ਕਿਰਤੀ ਪਾਰਟੀ 'ਤੇ ਪਾਬੰਦੀ ਲੱਗ ਗਈ ਸੀ। ਪੰਜਾਬ ਦੀ ਯੂਨੀਅਨਿਸਟ ਸਰਕਾਰ ਨੇ ਅਖ਼ਬਾਰ 'ਤੇ 1937 ਵਿਚ ਸਖ਼ਤੀ ਕਰ ਦਿੱਤੀ। ਉਸ ਸਮੇਂ ਉੱਤਰ ਪ੍ਰਦੇਸ਼ ਵਿਚ ਕਾਂਗਰਸ ਦੀ ਵਜ਼ਾਰਤ ਸੀ। ਕਿਰਤੀ ਪਾਰਟੀ ਕਾਂਗਰਸ ਦੇ ਮਿਲਵੇਂ ਫਰੰਟ ਵਿਚ ਕੰਮ ਕਰਦੀ ਸੀ। ਅਖ਼ਬਾਰ ਨੂੰ ਮੇਰਠ (ਉੱਤਰ ਪ੍ਰਦੇਸ਼) ਤੋਂ 1937 ਵਿਚ 'ਕਿਰਤੀ ਲਹਿਰ' ਦੇ ਨਾਂ ਹੇਠ ਛਾਪਣਾ ਸ਼ੁਰੂ ਕੀਤਾ। 1939 ਤੱਕ ਇਹ ਅਖ਼ਬਾਰ ਛਪਦੀ ਰਹੀ। ਕੇਂਦਰ ਅਤੇ ਪੰਜਾਬ ਦੀ ਹਕੂਮਤ ਨੇ ਅਖ਼ਬਾਰ 'ਤੇ ਹੋਰ ਸਖ਼ਤੀ ਕਰ ਦਿੱਤੀ। ਪੰਜਾਬ ਵਿਚ ਦਾਖ਼ਲਾ ਬੰਦ ਕਰ ਦਿੱਤਾ। ਹਰ ਅੰਕ ਜ਼ਬਤ ਕਰ ਲਿਆ ਜਾਂਦਾ। ਦੂਜੀ ਸੰਸਾਰ ਜੰਗ ਸਮੇਂ ਉੱਤਰ ਪ੍ਰਦੇਸ਼ ਦੀ ਕਾਂਗਰਸ ਵਜ਼ਾਰਤ ਤੋੜ ਦਿੱਤੀ ਗਈ। ਅੰਗਰੇਜ਼ੀ ਹਕੂਮਤ ਨੇ ਅਗਸਤ 1939 ਦੇ ਕਿਰਤੀ ਲਹਿਰ ਦੇ ਅੰਕ ਸਮੇਤ ਪ੍ਰੈੱਸ ਨੂੰ ਜ਼ਬਤ ਕਰ ਲਿਆ। 'ਕਿਰਤੀ' 'ਤੇ ਪਾਬੰਦੀ ਲੱਗਣ ਕਾਰਨ ਬੰਦ ਕਰਨਾ ਪਿਆ। 'ਕਿਰਤੀ ਲਹਿਰ' ਦੀ ਜਗ੍ਹਾ 'ਲਾਲ ਝੰਡਾ' ਸਤੰਬਰ-ਅਕਤੂਬਰ 1939 ਨੂੰ ਸ਼ੁਰੂ ਕੀਤਾ। ਮਈ 1942 ਤੱਕ (ਏਕਤਾ ਹੋਣ ਤੱਕ) ਇਹ ਪਰਚਾ ਛਪਿਆ। ਪਾਰਟੀ ਦਾ ਗੁਪਤ ਪਰਚਾ 'ਲਾਲ ਢੰਡੋਰਾ' ਲਗਾਤਾਰ ਛਪਦਾ ਰਿਹਾ। 1926 ਤੋਂ 1927 ਤੱਕ ਭਾਈ ਸੰਤੋਖ ਸਿੰਘ, 1927 ਤੋਂ 1933 ਤੱਕ ਸੋਹਣ ਸਿੰਘ ਜੋਸ਼ ਇਸਦੇ ਸੰਪਾਦਕ ਰਹੇ। ਬੂਝਾ ਸਿੰਘ 'ਕਿਰਤੀ ਲਹਿਰ' (1937-38-39) ਅਤੇ ਆਜ਼ਾਦ ਪ੍ਰੈੱਸ ਮੇਰਠ ਦੇ ਜਨਰਲ ਮੈਨੇਜਰ ਅਤੇ ਕਿਰਤੀ ਕੰਟਰੋਲ ਬੋਰਡ ਦੇ ਮੈਂਬਰ ਰਹੇ। 'ਲਾਲ ਝੰਡਾ' 1940 ਵਿਚ 2000 ਦੀ ਗਿਣਤੀ ਵਿਚ ਛਪਦਾ ਸੀ। ਪੰਜਾਬ ਦੇ 15 ਜ਼ਿਲ੍ਹਿਆਂ, ਦਿੱਲੀ, ਪਹਾੜੀ ਇਲਾਕਿਆਂ ਅਤੇ ਸਰਹੱਦੀ ਸੂਬੇ ਅੰਦਰ ਵੇਚਿਆ ਅਤੇ ਵੰਡਿਆ ਜਾਂਦਾ ਸੀ। ਕਿਰਤੀ ਪਾਰਟੀ ਦੀਆਂ 7 ਜ਼ਿਲ੍ਹਾ ਕਮੇਟੀਆਂ ਕੋਲ ਪੋਸਟਰ ਜਾਂ ਲੀਫਲੈਟ ਛਾਪਣ ਲਈ ਪ੍ਰੈੱਸ ਜਾਂ ਛਪਾਈ ਦਾ ਬੰਦੋਬਸਤ ਸੀ। ਅਖ਼ਬਾਰ ਜਾਂ ਪਰਚਾ ਕੱਢਣ ਲਈ ਨਕਲੀ ਸੰਪਾਦਕ ਰੱਖੇ ਹੋਏ ਸਨ। ਲਿਖਦਾ ਕੋਈ ਸੀ, ਨਾਂ ਕਿਸੇ ਹੋਰ ਦਾ ਹੁੰਦਾ ਸੀ। ਹਕੂਮਤ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲੈਂਦੀ। ਉਹ ਨਕਲੀ ਐਡੀਟਰ ਸਜ਼ਾ ਭੁਗਤਦੇ।

***2. ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ (1929-35) :*** ਇਹ ਕਮੇਟੀ ਜੇਲ੍ਹਾਂ ਵਿਚ ਬੰਦ ਦੇਸ਼ ਭਗਤਾਂ ਦੇ ਪਰਿਵਾਰਾਂ ਦੀ ਸਹਾਇਤਾ ਕਰਦੀ ਸੀ। ਇਸ ਕਮੇਟੀ ਦਾ ਕੰਟਰੋਲ ਕਿਰਤੀ ਪਾਰਟੀ ਕੋਲ ਸੀ। ਉਨ੍ਹਾਂ ਨੇ ਕੈਦੀ ਛੁਡਾਊ ਕਮੇਟੀ ਦੇ ਨਾਂ 'ਤੇ ਸਬ ਕਮੇਟੀ ਬਣਾਈ। ਗਦਰ ਪਾਰਟੀ, ਮਾਰਸ਼ਲ ਲਾਅ ਦੇ ਕੈਦੀ, ਬੱਬਰ ਅਕਾਲੀ ਤੇ ਨੌਜਵਾਨ ਭਾਰਤ ਸਭਾ ਦੇ ਕੈਦੀਆਂ ਦੀਆਂ ਜਵਾਨੀਆਂ ਜੇਲ੍ਹਾਂ ਵਿਚ ਲੰਘ ਗਈਆਂ। ਕੈਦੀਆਂ ਨੂੰ ਛੁਡਾਉਣ ਲਈ ਅਤੇ ਤਸੀਹਿਆਂ ਵਿਰੋਧੀ ਕਮੇਟੀ ਵੱਲੋਂ ਮੁਹਿੰਮ ਤੇਜ਼ ਕੀਤੀ ਗਈ। ਸਰਕਾਰ ਨੇ ਅੰਦੋਲਨਕਾਰੀਆਂ ਨੂੰ ਫ਼ੜ-ਫ਼ੜ ਜੇਲ੍ਹਾਂ ਵਿਚ ਸੁੱਟ ਦਿੱਤਾ। ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ ਨੇ ਸਾਲਾਂ ਬੱਧੀ ਘੋਲ ਲੜਿਆ। ਕਮੇਟੀ ਨੇ ਹਰ ਜ਼ਿਲ੍ਹੇ ਵਿਚ ਡੀਫੈਂਸ ਕਮੇਟੀਆਂ ਬਣਾਈਆਂ ਸਨ। ਗੁਰਮੁਖ ਸਿੰਘ ਲਲਤੋਂ ਅਤੇ ਪ੍ਰਿਥਵੀ ਸਿੰਘ ਨੂੰ ਕਾਬੁਲ ਜੇਲ੍ਹ ਵਿਚੋਂ ਛੁਡਾਉਣ ਲਈ ਕਮੇਟੀ ਨੇ ਸਾਰੇ ਦੇਸ਼ ਵਿਚ ਅੰਦੋਲਨ ਕੀਤਾ ਸੀ।

***3. ਬੁੱਧੀਜੀਵੀਆਂ ਦੀ ਕਮੇਟੀ :-*** ਪੰਜਾਬ ਵਿਚ 'ਦੋਸ਼ੀ ਬਾਰੇ ਕਾਨੂੰਨ ਦੀ ਸੋਧ' ਬਿੱਲ ਪਾਸ ਕੀਤਾ ਸੀ। ਜਿਸ ਤਹਿਤ ਕਿਸੇ ਵੀ ਵਿਅਕਤੀ ਨੂੰ ਬਿਨਾਂ ਵਰੰਟ ਗ੍ਰਿਫ਼ਤਾਰ ਕੀਤੇ ਦੋ ਮਹੀਨੇ ਤੱਕ ਹਿਰਾਸਤ ਵਿਚ ਰੱਖਿਆ ਜਾ ਸਕਦਾ ਸੀ। ਇੱਕ ਸਾਲ ਲਈ ਜੂਹ ਬੰਦ। ਲੋਕਾਂ ਦੇ ਸ਼ਹਿਰੀ ਹੱਕ ਖੋਹਣ ਵਾਲੇ ਇਸ ਬਿੱਲ ਦੇ ਵਿਰੁੱਧ ਕਿਰਤੀ ਪਾਰਟੀ ਨੇ ਪੰਜਾਬ ਵਿਚ ਮਨੁੱਖੀ ਅਧਿਕਾਰਾਂ, ਜਮਹੂਰੀ ਜਥੇਬੰਦੀ ਕਾਇਮ ਕੀਤੀ। ਇਸ ਵਿਚ ਵਕੀਲਾਂ, ਪ੍ਰੋਫੈਸਰਾਂ, ਲਿਖਾਰੀਆਂ ਅਤੇ ਬੁੱਧੀਜੀਵੀਆਂ ਨੂੰ ਜ਼ਿਲ੍ਹਾ ਕਮੇਟੀਆਂ ਵਿਚ ਲੈ ਕੇ ਕੰਮ ਕਰਨਾ ਸ਼ੁਰੂ ਕੀਤਾ।

***4. ਕਰਜ਼ਾ ਕਮੇਟੀਆਂ :*** ਮਾਸਕੋ ਤੋਂ ਪਰਤੇ ਗ਼ਦਰੀਆਂ ਨੇ 'ਕਿਰਤੀ' ਦੁਆਲੇ ਉਸਰ ਰਹੀਆਂ ਜਨਤਕ ਜਥੇਬੰਦੀਆਂ ਨੂੰ ਪੈਰਾਂ ਸਿਰ ਕੀਤਾ। 1934-36 ਦੇ ਸਾਲ ਕਿਸਾਨਾਂ ਨੂੰ ਜੱਥੇਬੰਦ ਕਰਨ ਦੇ ਸਾਲ ਹਨ। ਪੰਜਾਬ ਦੇ ਕਿਸਾਨ ਕਰਜ਼ੇ ਦੇ ਜਾਲ ਵਿਚ ਫਸੇ ਹੋਏ ਸਨ। ਕਿਰਤੀਆਂ ਨੇ ਇਨ੍ਹਾਂ ਸਾਲਾਂ ਵਿਚ ਕਰਜ਼ਾ ਕਮੇਟੀਆਂ ਦਾ ਜਾਲ ਵਿਛਾ ਦਿੱਤਾ। ਬੂਝਾ ਸਿੰਘ, ਕਰਮ ਸਿੰਘ ਮਾਨ ਅਤੇ ਉਜਾਗਰ ਸਿੰਘ ਬਿਲਗਾ ਦੀ ਅਗਵਾਈ ਵਿਚ ਕਰਜ਼ਾ ਮੁਆਫ਼ ਕਰਨ ਦੀ ਮੁਹਿੰਮ ਜ਼ੋਰ ਫੜ ਗਈ। ਚੀਮਾ ਕਲਾਂ (ਜਲੰਧਰ) ਦੇ ਕਿਸਾਨਾਂ ਨੇ ਸ਼ਾਹੂਕਾਰਾਂ ਦੀ ਜ਼ਮੀਨ ਵਾਹੁਣ ਤੋਂ ਇਨਕਾਰ ਕਰ ਦਿੱਤਾ। ਚੀਮਾ ਕਲਾਂ ਦੀ ਇਸ ਹੜਤਾਲ ਨੇ ਕਿਸਾਨਾਂ ਨੂੰ ਸੰਘਰਸ਼ ਕਰਨ ਲਈ ਪ੍ਰੇਰਿਆ।

***5. ਕਿਸਾਨ ਸਭਾ :-*** ਕਰਜ਼ਾ ਕਮੇਟੀਆਂ ਨੂੰ ਕਰਜ਼ੇ ਵਿਰੁੱਧ ਚਲਾਏ ਘੋਲਾਂ ਵਿਚ ਬੜੀ ਸਫ਼ਲਤਾ ਮਿਲੀ। ਕਿਰਤੀ ਪਾਰਟੀ ਦੇ ਆਗੂਆਂ ਨੂੰ ਕਿਸਾਨੀ ਵਿਚੋਂ ਲਹਿਰ ਉਸਰਦੀ ਨਜ਼ਰ ਆਈ। ਉਸ ਸਮੇਂ ਪੰਜਾਬ ਦਾ ਵੱਡਾ ਜ਼ਿਮੀਦਾਰ ਯੂਨੀਅਨਿਸਟ ਪਾਰਟੀ ਦੇ ਆਗੂਆਂ ਸਰ ਸਿਕੰਦਰ ਹਿਯਾਤ ਖਾਂ ਅਤੇ ਸਰ ਛੋਟੂ ਰਾਮ ਦੇ ਪ੍ਰਭਾਵ ਥੱਲੇ ਸੀ। ਉਹ ਜੱਥੇਬੰਦ ਵੀ ਸਨ। ਛੋਟਾ ਕਿਸਾਨ ਵੀ ਉਨ੍ਹਾਂ ਨਾਲ ਸੀ। ਕਰਜ਼ਾ ਕਮੇਟੀਆਂ ਨੇ ਉਨ੍ਹਾਂ ਵਿਚਕਾਰ ਲੀਕ ਖਿੱਚ ਦਿੱਤੀ ਸੀ। ਥੁੜ੍ਹਾਂ ਟੁੱਟਾਂ ਦੀ ਮਾਰੀ ਕਿਸਾਨੀ ਕਰਜ਼ਾ ਕਮੇਟੀਆਂ ਦੇ ਸੰਘਰਸ਼ਾਂ ਵਿਚ ਸ਼ਾਮਿਲ ਹੋਈ। ਬੂਝਾ ਸਿੰਘ ਨੇ ਉਜਾਗਰ ਸਿੰਘ ਬਿਲਗਾ, ਲਾਹੌਰੀ ਰਾਮ ਪ੍ਰਦੇਸੀ ਅਤੇ ਜਵਾਲਾ ਸਿੰਘ ਠੱਠੀਆਂ (ਅੰਮ੍ਰਿਤਸਰ) ਨੂੰ ਲੈ ਕੇ ਪੰਜਾਬ

ਪੱਧਰ ’ਤੇ ਕਿਸਾਨ ਸਭਾ ਜਥੇਬੰਦ ਕਰਨੀ ਸ਼ੁਰੂ ਕੀਤੀ। ਬੂਝਾ ਸਿੰਘ ਨੇ ਵੱਖ-ਵੱਖ ਮਾਰਕਸਵਾਦੀ ਵਿਚਾਰਾਂ ਵਾਲੇ ਕਾਮਰੇਡਾਂ ਨੂੰ ਕਿਸਾਨ ਸਭਾ ਵਿਚ ਇੱਕੱਠੇ ਕੀਤਾ। ਗਦਰ ਪਾਰਟੀ ਦੇ ਆਗੂਆਂ, ਗ਼ਦਰ ਪਾਰਟੀ ਦੇ ਦੂਜੇ ਲੋਕਾਂ ਨੇ ਮਿਲ ਕੇ ਕਿਸਾਨ ਜੱਥੇਬੰਦੀ ਸਥਾਪਤ ਕਰਨ ਅਤੇ ਮਜ਼ਬੂਤ ਕਰਨ ਵਿਚ ਅਹਿਮ ਰੋਲ ਅਦਾ ਕੀਤਾ। ਸੋਹਣ ਸਿੰਘ ਭਕਨਾ, ਬੂਝਾ ਸਿੰਘ, ਡਾ. ਭਾਗ ਸਿੰਘ ਕੈਨੇਡੀਅਨ, ਰੂੜ ਸਿੰਘ, ਜਵਾਲਾ ਸਿੰਘ, ਸੰਤਾ ਸਿੰਘ ਗੰਡੀਵਿੰਡ, ਕੇਸਰ ਸਿੰਘ ਅਤੇ ਅਨੇਕਾਂ ਹੋਰ ਕਿਰਤੀ ਅਤੇ ਕਮਿਊਨਿਸਟ ਆਗੂਆਂ ਨੇ ਪੰਜਾਬ ਕਿਸਾਨ ਸਭਾ ਬਣਾਉਣ ਲਈ ਅਗਵਾਈ ਕੀਤੀ। 1936 ਵਿਚ ਰਾਸ਼ਟਰੀ ਪੱਧਰ ’ਤੇ ਕਮਿਊਨਿਸਟਾਂ ਨੇ ਕੁੱਲ ਹਿੰਦ ਕਿਸਾਨ ਸਭਾ ਦਾ ਗਠਨ ਕੀਤਾ। ਕੁੱਲ ਹਿੰਦ ਪ੍ਰਧਾਨ ਸੋਹਣ ਸਿੰਘ ਭਕਨਾ, ਮੀਤ ਪ੍ਰਧਾਨ ਬੂਝਾ ਸਿੰਘ, ਜਨਰਲ ਸਕੱਤਰ ਡਾ. ਭਾਗ ਸਿੰਘ ਕੈਨੇਡੀਅਨ ਚੁਣੇ ਗਏ ਸਨ। ਇਸ ਕੁਲ ਹਿੰਦ ਕਿਸਾਨ ਸਭਾ ਨੂੰ ਪੰਜਾਬ ਦੇ ਇਨ੍ਹਾਂ ਆਗੂਆਂ ਤੋਂ ਇਲਾਵਾ ਸੁਆਮੀ ਸਹਿਜਾਨੰਦ (ਬਿਹਾਰ), ਐਨ. ਜੀ. ਰੰਗਾ (ਆਂਧਰਾ ਪ੍ਰਦੇਸ਼), ਇੰਦੂ ਲਾਲ ਜੈਗੋਨੀਕ (ਗੁਜਰਾਤ) ਅਤੇ ਹੋਰਨਾਂ ਨੇ ਜਥੇਬੰਦ ਕਰਨ ਵਿਚ ਵੱਡਾ ਰੋਲ ਅਦਾ ਕੀਤਾ। ਪੰਜਾਬ ਦੀ ਕਿਸਾਨ ਸਭਾ ਕਿਰਤੀ ਪਾਰਟੀ ਦੀ ਬੁਨਿਆਦੀ ਜਨਤਕ ਜਥੇਬੰਦੀ ਸੀ। ਬੂਝਾ ਸਿੰਘ ਇਸ ਜਥੇਬੰਦੀ ਦਾ ਪ੍ਰਮੁੱਖ ਆਗੂ ਸੀ। ਇੱਕ ਤਰ੍ਹਾਂ ਇਹ ਜਥੇਬੰਦੀ ਉਸਦੀ ਅਗਵਾਈ ਹੇਠ ਪ੍ਰਫੁੱਲਤ ਹੋਈ। ਕਿਰਤੀ ਪਾਰਟੀ ਦੇ ਆਗੂ ਇਸ ਜਥੇਬੰਦੀ ਰਾਹੀਂ ਹੀ ਲੋਕ ਆਗੂ ਵਜੋਂ ਉਭਰੇ। ਇਸ ਜਥੇਬੰਦੀ ਨੇ ਹੀ ਉਨ੍ਹਾਂ ਨੂੰ ਪਛਾਣ ਦਿੱਤੀ। ਇਸ ਰਾਹੀਂ ਹੀ ਉਹ ਆਪਣੀ ਸਿਆਸਤ ਲੋਕਾਂ ਵਿਚ ਲੈ ਕੇ ਗਏ। ਕਿਸਾਨ ਉਭਾਰ ਕਿਰਤੀਆਂ ਦੀ ਦੇਣ ਸਨ। ਇਸ ਕਿਸਾਨ ਸਭਾ ਨੇ (1) ਕਰਜ਼ੇ ਮੁਆਫ਼ ਕਰਨ (2) ਮੁਜਾਰਿਆਂ ਨੂੰ ਫ਼ਸਲ ਦਾ ਅੱਧ ਦੇਣ (3) ਦੋਆਬੇ ਮੇਂ ਨਹਿਰ ਨਿਕਾਲੋ (4) ਰਿਆਸਤ ਪਰਜਾ ਮੰਡਲ ਦੀ ਹਮਾਇਤ ਕਰਨਾ ਅਤੇ ਰਿਆਸਤਾਂ ਦੇ ਰਾਜਿਆਂ ਦੀ ਲੁੱਟ ਦੇ ਖਿਲਾਫ਼ (5) ਆਜ਼ਾਦੀ ਘੋਲ ਆਦਿ ਅਨੇਕਾਂ ਘੋਲ ਜਥੇਬੰਦ ਕੀਤੇ। ਪੰਜਾਬ ਵਿਚ ਕਿਸਾਨ ਸਭਾ ਜਥੇਬੰਦ ਕਰਨ, ਵੱਖ-ਵੱਖ ਵਿਚਾਰਾਂ ਵਾਲਿਆਂ ਨੂੰ ਜਥੇਬੰਦੀ ਵਿਚ ਇਕੱਠੇ ਕਰਨ ਅਤੇ ਪੰਜਾਬ ਦੇ ਕਿਸਾਨਾਂ ਨੂੰ ਮਾਰਕਸਵਾਦ ਦੀ ਸੂਝ ਦੇਣ ਵਿਚ ਬੂਝਾ ਸਿੰਘ ਦਾ ਮਹੱਤਵਪੂਰਨ ਰੋਲ ਹੈ। ਸੂਬਾ ਕਿਸਾਨ ਸਭਾ ਦੀ ਪਹਿਲੀ ਚੋਣ 23-03-1937 ਨੂੰ ਹੋਈ। ਇਸ ਤੋਂ ਬਾਅਦ ਜ਼ਿਲ੍ਹਾ ਕਮੇਟੀਆਂ ਬਣਾਈਆਂ ਗਈਆਂ। ਇਸ ਜਥੇਬੰਦੀ ਦੀਆਂ ਸਰਗਰਮੀਆਂ ਵਿਚੋਂ ਇਸਦੇ ਆਗੂਆਂ ਦੇ ਕੰਮ ਕਾਰ ਨੂੰ ਲੱਭਿਆ ਜਾ ਸਕਦਾ ਹੈ :-

* ਕਰਜ਼ੇ ਵਿਰੁੱਧ ਘੋਲ ਚਲਾਇਆ ਗਿਆ।

* ਮਾਨਸਾ ਵਿਚ ਫਰਵਰੀ 1938 ਵਿਚ ਕਿਸਾਨ ਘੋਲ ਲੜਿਆ ਗਿਆ।

* ਚੜਿਕ (ਮੋਗਾ) ਦਾ ਮੋਰਚਾ ਲਾਇਆ ਗਿਆ।

* 1938 ਵਿਚ ਜ਼ਿਲ੍ਹਾ ਜਲੰਧਰ ਦੇ ਕਿਸਾਨਾਂ ਨੇ ਜਲੰਧਰ ਸ਼ਹਿਰ ਵਿਚ ਬੇਮਿਸਾਲ ਮੁਜ਼ਾਹਰਾ ਕੀਤਾ। ਇਸ ਮੁਜ਼ਾਹਰੇ ਪਿੱਛੋਂ ਪੰਜਾਬ ਦੇ ਮੁੱਖ ਮੰਤਰੀ ਸਰ ਸਿਕੰਦਰ ਹਿਯਾਤ ਖਾਂ ਨੇ ਰੋਪੜ ਤੋਂ ਦੁਆਬੇ ਵਿਚ ਨਹਿਰ ਕੱਢਣ ਦੇ ਸਰਵੇ ਦਾ ਹੁਕਮ ਦਿੱਤਾ। ਉਸ ਪਿੱਛੋਂ ਬਿਸਤ ਦੁਆਬ ਨਹਿਰ ਕੱਢੀ।

* 20 ਜੁਲਾਈ 1938 ਨੂੰ ਬੰਦੋਬਸਤ ਵਿਰੁੱਧ ਅੰਮ੍ਰਿਤਸਰ ਵਿਖੇ ਅੰਦੋਲਨ ਕੀਤਾ। ਮੁਜ਼ਾਹਰੇ ਉੱਤੇ ਪੁਲੀਸ ਵੱਲੋਂ ਲਾਠੀਚਾਰਜ ਕੀਤਾ ਗਿਆ। ਆਗੂਆਂ ਸਮੇਤ

300 ਵਿਅਕਤੀ ਜ਼ਖ਼ਮੀ ਹੋਏ। 145 ਗ੍ਰਿਫ਼ਤਾਰ ਕੀਤੇ ਗਏ।

* ਨੀਲੀਬਾਰ (ਜ਼ਿਲ੍ਹਾ ਮਿੰਟਗੁੰਮਰੀ) ਅਤੇ ਕਾਂਗੜਾ (ਪਠਾਨਕੋਟ) ਇਲਾਕਿਆਂ ਵਿਚ ਜਾਗੀਰਦਾਰੀ ਵਿਰੁੱਧ ਮੁਜਾਰਿਆਂ ਨੂੰ ਜਥੇਬੰਦ ਕਰਨ ਦਾ ਘੋਲ ਸ਼ੁਰੂ ਹੋਇਆ। ਜ਼ਿਲ੍ਹਾ ਗੁਰਦਾਸਪੁਰ ਦੇ ਮੁਜਾਰਾ ਘੋਲ ਦੀ ਵਿਸ਼ਨੂੰ ਦੱਤ ਸ਼ਰਮਾ, ਚੰਨਣ ਸਿੰਘ ਤੁਗਲਵਾਲਾ, ਗਿਆਨੀ ਹਰੀ ਸਿੰਘ, ਸ਼ਿਵ ਕੁਮਾਰ ਸ਼ਾਰਦਾ ਅਤੇ ਬੀਬੀ ਸ਼ਕੁੰਤਲਾ ਅਗਵਾਈ ਕਰ ਰਹੇ ਸਨ। ਉਦੋਂ ਰਾਮ ਸਿੰਘ ਦੱਤ ਆਪਣੇ ਪਿੰਡ ਵੀਰਮਦੱਤ ਵਿਚ ਜੂਹਬੰਦ ਸਨ।

* 23 ਸਤੰਬਰ 1941 ਨੂੰ ਫਤਹਿਗੜ੍ਹ (ਫ਼ਿਰੋਜ਼ਪੁਰ) ਵਿਚ ਸੂਬਾ ਕਾਨਫਰੰਸ ਹੋਈ ਸੀ।

* 23 ਮਾਰਚ ਤੋਂ 4 ਸਤੰਬਰ 1939 ਤੱਕ ਜ਼ਿਲ੍ਹਾ ਬੰਦੋਬਸਤ ਕਰਨ ਖਿਲਾਫ਼ ਲਾਹੌਰ ਦਾ ਕਿਸਾਨ ਮੋਰਚਾ ਲਾਇਆ ਸੀ। ਇਸ ਮੋਰਚੇ ਦੌਰਾਨ ਛੇ ਹਜ਼ਾਰ ਕਾਰਕੁੰਨ ਜੇਲ੍ਹ ਅੰਦਰ ਗਏ ਸਨ। ਇਨ੍ਹਾਂ ਵਿਚ ਔਰਤਾਂ ਵੀ ਸ਼ਾਮਿਲ ਸਨ। ਜੇਲ੍ਹ ਵਿਚ ਕਾਮਰੇਡ ਯੋਗਰਾਜ ਦਾ ਭੁਜੰਗੀ, ਬੀਬੀ ਹਰਕਿਸ਼ਨ ਕੌਰ, ਭਾਗ ਸਿੰਘ ਅਤੇ ਲਾਲਦੀਨ ਸ਼ਹੀਦ ਹੋ ਗਏ ਸਨ। ਜੇਲ੍ਹ ਅੰਦਰ ਕਿਰਤੀ ਆਗੂਆਂ ਨੇ ਆਪਣੇ ਕਾਰਕੁੰਨਾਂ ਨੂੰ ਮਾਰਕਸਵਾਦ ਦੇ ਪਾਠ ਪੜ੍ਹਾਏ ਸਨ। ਇਸ ਮੋਰਚੇ ਨੇ ਪੰਜਾਬ ਦੀ ਸਿਆਸੀ ਜ਼ਿੰਦਗੀ ਵਿਚ ਨਵਾਂ ਮੋੜ ਲਿਆਂਦਾ ਸੀ।

* ਸੂਬਾ ਕਿਸਾਨ ਕਮੇਟੀ ਦੇ ਕੰਮ ਨੂੰ ਸਰਬ ਹਿੰਦ ਪੱਧਰ ਉੱਤੇ ਉਦੋਂ ਮਾਨਤਾ ਮਿਲੀ, ਜਦੋਂ 1938-39 ਦੀ ਕੁੱਲ ਹਿੰਦ ਕਿਸਾਨ ਸਭਾ ਦੀ ਚੋਣ ਵਿਚ ਪ੍ਰਧਾਨ ਸੋਹਣ ਸਿੰਘ ਭਕਨਾ, ਮੀਤ ਪ੍ਰਧਾਨ ਬੂਝਾ ਸਿੰਘ, ਸਹਾਇੱਕ ਸਕੱਤਰ ਹਰਬੰਸ ਸਿੰਘ ਕਰਨਾਣਾ ਨੂੰ ਲਿਆ ਗਿਆ। ਕਰਤਾਰ ਸਿੰਘ ਗਿੱਲ ਨੂੰ ਕਸ਼ਮੀਰ, ਸਿੰਧ ਅਤੇ ਪੰਜਾਬ ਦਾ ਸਰਹੱਦੀ ਖੇਤਰ ਦਾ ਸਕੱਤਰ ਬਣਾਇਆ ਗਿਆ। ਦੋ ਹੋਰ ਮੈਂਬਰ ਕੇਂਦਰੀ ਕਿਸਾਨ ਕੌਂਸਲ ਵਿਚ ਲਏ ਗਏ।

* ਜਨਵਰੀ 1942 ਵਿਚ ਮੁਕਤਸਰ ਮਾਘੀ ਮੇਲੇ ਦੀ ਭਾਰੀ ਕਾਨਫਰੰਸ।

* ਅੰਗਰੇਜ਼ ਸਰਕਾਰ ਨੇ ਲਾਇਲਪੁਰ, ਅੰਮ੍ਰਿਤਸਰ ਤੇ ਲਾਹੌਰ ਜ਼ਿਲ੍ਹਿਆਂ ਦਾ ਬੰਦੋਬਸਤ ਕਰਨ ਦਾ ਕੰਮ ਆਰੰਭ ਕੀਤਾ ਸੀ। ਜੁਲਾਈ 1938 ਨੂੰ ਇਸਦੇ ਵਿਰੋਧ ਵਜੋਂ ਪੰਜਾਬ ਕਿਸਾਨ ਸਭਾ ਨੇ ਅੰਦੋਲਨ ਛੇੜਿਆ। 21 ਜੁਲਾਈ 1938 ਨੂੰ ਬਾਬਾ ਸੋਹਣ ਸਿੰਘ ਭਕਨਾ ਸਮੇਤ 300 ਕਿਸਾਨ ਜਖ਼ਮੀ ਕੀਤੇ ਸਨ। 145 ਗ੍ਰਿਫ਼ਤਾਰ ਕੀਤੇ ਸਨ। ਇਸ ਲਾਠੀਚਾਰਜ, ਗ੍ਰਿਫ਼ਤਾਰੀਆਂ ਅਤੇ ਬੰਦੋਬਸਤ ਖਿਲਾਫ਼ ਗ੍ਰਿਫ਼ਤਾਰੀਆਂ ਦਾ ਮੋਰਚਾ ਲਾਇਆ ਗਿਆ।

* 11 ਅਕਤੂਬਰ 1935 ਨੂੰ ਕਪੂਰਥਲਾ ਰਿਆਸਤ ਦੇ ਖਿਲਾਫ਼ ਅਤੇ ਕਿਸਾਨਾਂ ਦੀਆਂ ਮੰਗਾਂ ਬਾਰੇ ਕਪੂਰਥਲਾ ਵਿਖੇ ਕਾਨਫਰੰਸ ਹੋਈ।

* ਜੁਲਾਈ 1938 ਵਿਚ ਲਾਇਲਪੁਰ ਜ਼ਿਲ੍ਹੇ ਦੇ 15000 ਕਿਸਾਨਾਂ ਨੇ ਮੋਘੇ ਘੱਟ ਕਰਨ, ਮਾਲੀਆ ਘਟਾਉਣ, ਕਰਜਿਆਂ ਵਿਰੁੱਧ ਅਤੇ ਬੰਦੋਬਸਤ ਕਰਨ ਵਿਰੁੱਧ ਸ਼ਹਿਰ ਵਿਚ ਮੁਜ਼ਾਹਰਾ ਕੀਤਾ ਸੀ। 164 ਪਿੰਡਾਂ ਦੇ ਕਿਸਾਨਾਂ ਨੇ ਤਿੰਨ ਹਫ਼ਤੇ ਨਹਿਰੀ ਪਾਣੀ ਦਾ ਬਾਈਕਾਟ ਕੀਤਾ ਸੀ। ਇਸ ਘੋਲ ਦੌਰਾਨ ਕਿਸਾਨ ਸਭਾ ਵੱਲੋਂ 1938 ਵਿਚ ਤਿੰਨ ਜਰਾਇਤੀ ਕਾਨਫਰੰਸਾਂ ਕੀਤੀਆਂ ਗਈਆਂ ਸਨ।

* ਦਸੰਬਰ 1938 ਵਿਚ 'ਦੋਆਬੇ ਮੇਂ ਨਹਿਰ ਨਿਕਾਲੋ' ਦਾ ਅੰਦੋਲਨ ਕੀਤਾ ਗਿਆ।

* 1938-39 ਵਿਚ ਫਿਰੋਜ਼ਪੁਰ ਅਤੇ ਕਲਸੀਆਂ ਦਾ ਮੋਰਚਾ ਲਾਇਆ ਗਿਆ ਸੀ। ਇਨ੍ਹਾਂ ਮੋਰਚਿਆਂ ਨਾਲ ਹੀ ਪਿੰਡਾਂ ਵਿਚੋਂ ਚੌਕੀਆਂ ਚੁੱਕੀਆਂ ਗਈਆਂ ਸਨ। ਕਿਸਾਨਾਂ ਤੇ ਲਾਏ ਟੈਕਸ ਘਟਾਏ ਸਨ। ਅੰਦੋਲਨਕਾਰੀ ਕਿਸਾਨ ਰਿਹਾਅ ਕੀਤੇ ਸਨ। ਮੋਗਾ ਤਹਿਸੀਲ ਕਿਰਤੀ ਕਮਿਊਨਿਸਟਾਂ ਦਾ ਗੜ੍ਹ ਬਣ ਗਿਆ ਸੀ।

* 1939 ਵਿਚ ਪੰਜਾਬ ਕਿਸਾਨ ਸਭਾ ਦੀ ਮੈਂਬਰਸ਼ਿਪ 37308 ਸੀ ਅਤੇ ਕੁਲ ਹਿੰਦ ਪੱਧਰ ਤੇ 676066 ਸੀ।

***6. ਮਜ਼ਦੂਰ ਯੂਨੀਅਨ :*** ਕਿਰਤੀ ਪਾਰਟੀ ਨੇ ਪੇਂਡੂ ਮਜ਼ਦੂਰਾਂ ਦੀ ਵੱਖਰੀ ਯੂਨੀਅਨ ਨਾ ਬਣਾਈ ਸਗੋਂ ਉਸਨੂੰ ਕਿਸਾਨ ਸਭਾ ਨਾਲ ਹੀ ਜੋੜੀ ਰੱਖਿਆ। ਕਿਸਾਨ ਸਭਾ ਵਿਚ ਹੀ ਉਸ ਤੋਂ ਕੰਮ ਲਿਆ ਜਾਂਦਾ ਰਿਹਾ। ਪੇਂਡੂ ਮਜ਼ਦੂਰਾਂ ਦੀ ਵੱਖਰੀ ਯੂਨੀਅਨ ਨਾ ਬਣਾਉਣਾ ਪਾਰਟੀ ਦੀ ਕਮਜ਼ੋਰੀ ਸੀ।

***7. ਸਨਅਤੀ ਮਜ਼ਦੂਰ ਫਰੰਟ :*** ਮਜ਼ਦੂਰਾਂ ਵਿਚ ਪਾਰਟੀ ਸੇਧ ਲਿਜਾਣ, ਪਾਰਟੀ ਦਾ ਰਸੂਖ ਵਧਾਉਣ, ਨਵੇਂ ਕਰਿੰਦੇ ਪੈਦਾ ਕਰਨ ਲਈ ਮਜ਼ਦੂਰਾਂ ਵਿਚ ਸਰਗਰਮੀ ਕੀਤੀ ਗਈ। ਕਲਕੱਤਾ, ਕਾਨਪੁਰ, ਟਾਟਾ ਨਗਰ, ਲਾਹੌਰ, ਅੰਮ੍ਰਿਤਸਰ, ਲੁਧਿਆਣਾ, ਜਲੰਧਰ, ਲਾਇਲਪੁਰ, ਗੁਰਦਾਸਪੁਰ, ਅੰਬਾਲਾ ਅਤੇ ਦਿੱਲੀ ਆਦਿ ਇਲਾਕਿਆਂ ਵਿਚ ਟਰੇਡ ਯੂਨੀਅਨ ਫਰੰਟ 'ਤੇ ਸਰਗਰਮੀ ਕੀਤੀ ਗਈ। ਟਾਟਾ ਨਗਰ (ਬਿਹਾਰ) ਵਿਚ ਇਸਪਾਤ ਦੇ ਕਾਰਖਾਨਿਆਂ ਦੇ ਮਾਲਕਾਂ ਨੇ ਕਿਰਤੀ ਆਗੂ ਹਜ਼ਾਰਾ ਸਿੰਘ ਨੂੰ ਟਰੱਕ ਹੇਠ ਕੁਚਲ ਕੇ ਸ਼ਹੀਦ ਕਰ ਦਿੱਤਾ ਸੀ। ਉਸਦੇ ਬਦਲ ਵਜੋਂ ਭੇਜਿਆ ਆਗੂ ਬੂਝਾ ਸਿੰਘ ਪੁਲੀਸ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ ਸੀ ਜਿਸਨੂੰ ਦਿਓਲੀ ਕੈਂਪ ਭੇਜ ਦਿੱਤਾ ਗਿਆ ਸੀ। ਉਸ ਪਿੱਛੋਂ 1941 ਵਿਚ ਗੁਰਚਰਨ ਸਿੰਘ ਰੰਧਾਵਾ ਅਤੇ ਗੰਧਰਵ ਸੇਨ ਦੀ ਡਿਊਟੀ ਲੱਗੀ। ਉਹ ਵੀ ਗ੍ਰਿਫ਼ਤਾਰ ਕਰ ਲਏ ਗਏ। ਲਾਹੌਰ ਦੇ ਕਾਰਖਾਨਿਆਂ, ਰੇਲਵੇ ਅਤੇ ਬਿਜਲੀ ਵਿਭਾਗ ਦੇ ਕਾਮਿਆਂ ਵਿਚ ਯੂਨੀਅਨਾਂ ਬਣਾਈਆਂ ਗਈਆਂ। ਲਾਹੌਰ ਤੋਂ ਬਾਅਦ ਟਰੇਡ ਯੂਨੀਅਨ ਦਾ ਵੱਡਾ ਕੇਂਦਰ ਅੰਮ੍ਰਿਤਸਰ ਉਭਰਿਆ। ਇੱਥੇ ਸੂਤੀ ਕੱਪੜੇ ਦੀਆਂ ਮਿੱਲਾਂ ਅੰਦਰ ਬਹੁਤਾ ਕੰਮ ਹੋਇਆ। ਅੰਮ੍ਰਿਤਸਰ ਵਿਚ ਕੱਪੜਾ ਸਨਅਤ, ਪ੍ਰਿੰਟਿੰਗ ਪ੍ਰੈੱਸ, ਬਿਜਲੀ ਵਿਭਾਗ, ਇਮਾਰਤੀ ਮਜ਼ਦੂਰ ਅਤੇ ਹੋਟਲਾਂ ਦੇ ਮਜ਼ਦੂਰਾਂ ਨੂੰ ਸੰਗਠਤ ਕੀਤਾ ਗਿਆ ਸੀ। ਇਨ੍ਹਾਂ ਕਾਮਿਆਂ ਨੂੰ ਮਿਲਾ ਕੇ ਮਜ਼ਦੂਰਾਂ ਦੀ ਸਾਂਝੀ ਜਥੇਬੰਦੀ ਬਣਾਈ ਹੋਈ ਸੀ। ਉਥੇ ਕਿਰਤੀ ਪਾਰਟੀ ਅਤੇ ਸੀ. ਪੀ. ਆਈ. ਦੀਆਂ ਮਜ਼ਦੂਰ ਜਥੇਬੰਦੀਆਂ ਨੇ ਰਲ ਕੇ ਵੀ ਕੰਮ ਕੀਤਾ। ਆਲ ਇੰਡੀਆ ਟਰੇਡ ਯੂਨੀਅਨ ਨਾਲ ਜੁੜ ਕੇ ਕੰਮ ਕੀਤਾ। ਸੂਤੀ ਕੱਪੜੇ ਦੀਆਂ ਮਿੱਲਾਂ ਦੀ ਉਕਾੜਾ ਵਿਚ ਵੀ ਸਰਗਰਮੀ ਸੀ। ਲੁਧਿਆਣਾ ਵਿਚ ਸੂਤੀ ਕੱਪੜੇ ਅਤੇ ਹੌਜਰੀ ਦੀਆਂ 26 ਫ਼ੈਕਟਰੀਆਂ ਵਿਚ ਮਜ਼ਦੂਰ ਮੰਗਾਂ 'ਤੇ ਹੜਤਾਲਾਂ ਹੁੰਦੀਆਂ ਰਹੀਆਂ। ਅੱਪਰਾ (ਜਲੰਧਰ), ਲਾਇਲਪੁਰ ਦੀ ਕੱਪੜੇ ਦੀ ਸਨਅਤ, ਧਾਰੀਵਾਲ (ਗੁਰਦਾਸਪੁਰ) ਦੀ ਊਨੀ ਕੱਪੜੇ ਦੀ ਮਿੱਲ, ਅਬਦੁੱਲਾਪੁਰ, (ਜ਼ਿਲ੍ਹਾ ਅੰਬਾਲਾ) ਦੀਆਂ ਮਿੱਲਾਂ, ਬਟਾਲਾ ਦੀ ਟਾਂਗਾ ਯੂਨੀਅਨ, ਕਾਦੀਆਂ ਅਤੇ ਕਲਕੱਤੇ ਵਿਖੇ ਮੋਟਰ ਟਰਾਂਸਪੋਰਟਰ ਵਰਕਰਜ਼ ਯੂਨੀਅਨ

ਅਤੇ ਦਿੱਲੀ ਆਦਿ ਵਿਚ ਸਰਗਰਮੀ ਨਾਲ ਕੰਮ ਕੀਤਾ ਜਾਂਦਾ ਰਿਹਾ। ਇਨ੍ਹਾਂ ਯੂਨੀਅਨਾਂ ਨੂੰ 16 ਜੂਨ 1941 ਨੂੰ ਆਲ ਇੰਡੀਆ ਟਰੇਡ ਯੂਨੀਅਨ ਨਾਲ ਜੋੜਿਆ ਗਿਆ। ਮਾਲ ਛਾਪਾ ਯੂਨੀਅਨ 1935 ਵਿਚ ਬਣਾਈ। ਮਜ਼ਦੂਰਾਂ ਨੇ ਘੱਟ ਉਜਰਤਾਂ ਦੇ ਵਿਰੋਧ ਵਿਚ ਹੜਤਾਲਾਂ ਕੀਤੀਆਂ। 1938 ਵਿਚ ਹੀ ਬੁਣਤੂ ਮਜ਼ਦੂਰਾਂ ਦੀ ਯੂਨੀਅਨ ਬਣਾਈ।

***8. ਇਸਤਰੀ ਫਰੰਟ :*** ਕਿਰਤੀ ਪਾਰਟੀ ਕੋਲ ਬੀਬੀ ਰਘਬੀਰ ਕੌਰ ਪ੍ਰਭਾਵਸ਼ਾਲੀ ਇਸਤਰੀ ਲੀਡਰ ਸੀ। ਉਹ ਪੰਜਾਬ ਐਸੰਬਲੀ ਦੀ ਮੈਂਬਰ ਸੀ। ਉਹ ਵਧੀਆ ਬੁਲਾਰੇ ਵਜੋਂ ਜਾਣੀ ਜਾਂਦੀ ਸੀ। ਸ਼ਕੁੰਤਲਾ ਸ਼ਾਰਦਾ, ਸੁਸ਼ੀਲ ਕੁਮਾਰੀ (ਚੈਨ), ਸ਼ਕੁੰਤਲਾ, ਤ੍ਰੇਹਣ, ਸੰਜੁਗਤਾ, ਸਰਲਾ ਸ਼ਰਮਾ, ਧੰਨ ਕੌਰ, ਬੀਬੀ ਸੰਤ ਕੌਰ, ਸੁਰਜੀਤ ਕੌਰ ਦਧਰਾ, ਊਸ਼ਾ, ਰਾਮ ਰੱਖੀ ਅਤੇ ਇੱਕ ਦਰਜਨ ਹੋਰ ਔਰਤਾਂ ਕਿਰਤੀ ਪਾਰਟੀ ਵਿਚ ਸਰਗਰਮ ਸਨ। ਗੁਲਾਮ ਫਾਤਮਾ ਪਾਰਟੀ ਹਮਦਰਦ ਸੀ। ਸ਼ੰਕੁਤਲਾ ਸ਼ਾਰਦਾ ਨੇ ਔਰਤਾਂ ਦੀ ਛੋਟੀ ਸਾਹਿਤਕ ਜਥੇਬੰਦੀ 'ਅਧਿਐਨਸ਼ੀਲ ਮਹਿਲਾ ਸੰਮਤੀ' ਬਣਾਈ ਹੋਈ ਸੀ। ਕਿਰਤੀ ਪਾਰਟੀ ਨੇ ਇਨ੍ਹਾਂ ਔਰਤਾਂ ਨੂੰ ਸਰਗਰਮੀ ਵਿਚ ਪਾਉਣ ਲਈ 20 ਫਰਵਰੀ 1942 ਨੂੰ 'ਪ੍ਰੋਗਰੈਸਿਵ ਵਿਮੈਨ ਸਭਾ' ਬਣਾਈ ਜਿਸਦੀ ਪ੍ਰਧਾਨ ਬੀਬੀ ਰਘਬੀਰ ਕੌਰ ਅਤੇ ਜਨਰਲ ਸਕੱਤਰ ਸੁਸ਼ੀਲ ਕੁਮਾਰੀ ਨੂੰ ਚੁਣਿਆ ਗਿਆ।

***9. ਵਿਦਿਆਰਥੀ ਫਰੰਟ :*** ਪੰਜਾਬ ਵਿਚ ਭਾਰਤੀ ਕਮਿਊਨਿਸਟ ਪਾਰਟੀ ਦੇ ਮੁਕਾਬਲੇ ਕਿਰਤੀ ਪਾਰਟੀ ਦਾ ਵਿਦਿਆਰਥੀ ਫਰੰਟ 'ਤੇ ਕੰਮ ਘੱਟ ਸੀ। 1940-42 ਦੇ ਅਰਸੇ ਦੌਰਾਨ ਕਿਰਤੀ ਪਾਰਟੀ ਨੇ ਪੰਜਾਬ ਸਟੂਡੈਂਟ ਫੈਡਰੇਸ਼ਨ ਦਾ ਗਠਨ ਕੀਤਾ। ਲਾਹੌਰ, ਅੰਮ੍ਰਿਤਸਰ, ਰਾਵਲਪਿੰਡੀ, ਲਾਇਲਪੁਰ, ਗੋਜਰਾ, ਮੋਗਾ ਤੇ ਜਲੰਧਰ ਦੇ ਕਾਲਜਾਂ ਅੰਦਰ ਇਸ ਜਥੇਬੰਦੀ ਨੇ ਸਰਗਰਮੀ ਕੀਤੀ।

ਇਸ ਤਰ੍ਹਾਂ ਇਨ੍ਹਾਂ ਜਨਤਕ ਜਥੇਬੰਦੀਆਂ ਨੇ ਕਿਰਤੀ ਪਾਰਟੀ ਦੀ ਅਵਾਮ ਵਿਚ ਪਾਰਟੀ ਲਾਈਨ ਲਿਜਾਂਦੀ। ਪਾਰਟੀ ਦਾ ਅਸਰ ਰਸੂਖ ਵਧਾਇਆ ਪੱਕੇ ਮੈਂਬਰ ਅਤੇ ਵਰਕਰ ਪੈਦਾ ਕੀਤੇ। ਇਨ੍ਹਾਂ ਜਥੇਬੰਦੀਆਂ ਨੇ ਮਜ਼ਦੂਰਾਂ ਅਤੇ ਕਿਸਾਨਾਂ ਦੇ ਜਮਾਤੀ ਘੋਲਾਂ ਨੂੰ ਅਖਾੜੇ ਵਿਚ ਲਿਆਂਦਾ। ਇਨ੍ਹਾਂ ਕਿੱਤਿਆਂ ਦੇ ਲੋਕ ਕੰਮ, ਰੋਟੀ ਅਤੇ ਆਜ਼ਾਦੀ ਦੇ ਘੋਲ ਵਿਚ ਨਿਤਰੇ ਅਤੇ ਮਹੱਤਵਪੂਰਨ ਭੂਮਿਕਾ ਨਿਭਾਈ।

# ਭਾਰਤੀ ਕਮਿਊਨਿਸਟ ਪਾਰਟੀ

ਦਿਓਲੀ ਕੈਂਪ ਅਤੇ ਕੈਂਬਲਪੁਰ ਦੀਆਂ ਏਕਤਾ ਅਪੀਲਾਂ 'ਤੇ ਕਿਰਤੀ ਪਾਰਟੀ ਅਤੇ ਭਾਰਤੀ ਕਮਿਊਨਿਸਟ ਪਾਰਟੀ (ਜੋਸ਼ ਧੜਾ) ਇੱਕ ਮਿੱਕ ਤਾਂ ਹੋ ਗਏ। ਇੱਕ ਪਾਰਟੀ ਬਣ ਗਈ ਪਰ ਜਲਦੀ ਹੀ ਇਹ ਪਾਰਟੀ ਟੁੱਟ ਗਈ। ਪੰਜਾਬ ਦੀ ਇੱਕ ਜ਼ਬਰਦਸਤ ਜਥੇਬੰਦੀ (ਕਿਰਤੀ ਪਾਰਟੀ) ਨੂੰ ਖੇਰੂੰ-ਖੇਰੂੰ ਕਰਨ ਤੋਂ ਸਿਵਾਏ ਕੁੱਝ ਨਾ ਮਿਲਿਆ। ਦੋਨਾਂ ਗਰੁੱਪਾਂ ਵਿਚ ਉਭਰੇ ਮੱਤਭੇਦ ਹੇਠ ਲਿਖੇ ਅਨੁਸਾਰ ਹਨ :-

* ਭਾਵੇਂ ਕਹਿਣ ਨੂੰ ਏਕਤਾ ਤਿੰਨ ਧਿਰਾਂ (ਦਿਓਲੀ ਕੈਂਪ ਦੇ ਕੈਦੀ, ਕੈਂਬਲਪੁਰ ਜੇਲ੍ਹ ਦੇ ਕੈਦੀ ਅਤੇ ਬਾਹਰ ਕੰਮ ਕਰ ਰਹੇ ਆਗੂ) ਵਿਚਕਾਰ ਹੋਈ ਸੀ ਪਰ ਅਸਲ 'ਚੋਂ ਏਕਤਾ ਜੇਲ੍ਹ ਚੋਂ ਆਏ ਆਗੂਆਂ ਨੇ ਕੀਤੀ ਸੀ। ਉਹ ਸੀਨੀਅਰ ਆਗੂ ਸਨ। ਪਾਰਟੀ ਨੇ ਸੂਬਾ ਕਮੇਟੀ ਨਾਮਜ਼ਦ ਕਰ ਦਿੱਤੀ ਸੀ। ਜੇਲ੍ਹ ਵਾਲੇ ਆਗੂਆਂ ਅਤੇ ਬਾਹਰ ਕੰਮ ਕਰ ਰਹੇ ਅੰਡਰ-ਗਰਾਊਂਡ ਸਾਥੀਆਂ ਵਿਚ ਪੂਰੀ ਤਰ੍ਹਾਂ ਤਾਲਮੇਲ ਨਹੀਂ ਸੀ। ਜੇਲ੍ਹ ਵਾਲੇ ਆਗੂ ਬਾਹਰ ਦੇ ਕੰਮ ਤੋਂ ਅਨਜਾਣ ਸਨ। ਉਹ ਹੀ ਆਪਣੇ ਆਪ ਨੂੰ ਪਾਰਟੀ ਦੇ ਕਰਤਾ ਧਰਤਾ ਸਮਝਦੇ ਸਨ।

* ਗ਼ਦਰ ਪਾਰਟੀ ਦੀ ਵਿਰਾਸਤ ਕਿਰਤੀਆਂ ਕੋਲ ਸੀ। ਗ਼ਦਰੀਆਂ ਨੇ ਸਭ ਧਿਰਾਂ ਵਿਚ ਕੰਮ ਕੀਤਾ ਹੋਇਆ ਸੀ। ਕਿਰਤੀਆਂ ਨੂੰ ਗ਼ਦਰੀਆਂ ਦੇ ਵਾਰਿਸ ਹੋਣ ਕਾਰਨ ਲੋਕਾਂ ਦੀ ਮੱਦਦ ਮਿਲ ਗਈ। ਇਹ ਇੱਕ ਵੱਡੀ ਤਾਕਤ ਬਣ ਗਈ ਸੀ। ਇਨ੍ਹਾਂ ਕੋਲ ਜਨਤਕ ਲਹਿਰ ਸੀ। ਸੀ. ਪੀ. ਆਈ. ਦੇ ਪੱਲੇ ਕੁੱਝ ਨਹੀਂ ਸੀ। ਕਿਰਤੀ ਕਮਿਊਨਿਸਟ ਮੰਚ ਉਤੇ ਛਾਏ ਹੋਏ ਸਨ। ਸੀ. ਪੀ. ਆਈ. ਵਾਲੀ ਧਿਰ ਦੇ ਦਿਲ ਵਿਚ ਕਿਰਤੀਆਂ ਖਿਲਾਫ਼ ਨਫ਼ਰਤ ਸੀ। ਸੂਬਾ ਸਕੱਤਰ ਸੋਹਣ ਸਿੰਘ ਜੋਸ਼ ਇਸ ਵਿਚ ਵੱਧ ਭਾਗੀਦਾਰ ਸੀ। ਉਹ ਕਿਰਤੀ ਆਗੂਆਂ ਨੂੰ ਜਾਂ ਤਾਂ ਵਿਰੋਧੀ ਧਿਰ ਦੇ ਮੈਂਬਰ ਸਮਝਦੇ ਸਨ ਜਾਂ ਫਿਰ ਪਾਰਟੀ ਮੈਂਬਰ ਦੀ ਬਜਾਏ ਪਾਰਟੀ ਹਮਦਰਦ ਜਾਂ ਕਿਸਾਨ ਵਰਕਰ ਸਮਝਦੇ ਸਨ। ਉਹ ਉਨ੍ਹਾਂ ਨੂੰ ਕਮਿਊਨਿਸਟ ਮੰਨਣ ਚੋਂ ਇਨਕਾਰੀ ਸਨ। ਉਨ੍ਹਾਂ ਨੂੰ ਅਨਪੜ੍ਹ ਪੇਂਡੂ ਅਤੇ ਕਚਘਰੜ ਕਹਿ ਕੇ ਉਨ੍ਹਾਂ ਦਾ ਮਜ਼ਾਕ ਉਡਾਇਆ ਜਾਂਦਾ ਸੀ। ਇੱਕ ਤਰ੍ਹਾਂ ਸੀ. ਪੀ. ਆਈ. ਦੇ ਕਮਿਊਨਿਸਟ ਕਿਰਤੀ ਆਗੂਆਂ, ਕਾਰਕੁੰਨਾਂ ਅਤੇ ਉਨ੍ਹਾਂ ਦੇ ਕੰਮ ਨੂੰ ਹਜ਼ਮ ਨਹੀਂ ਕਰ ਸਕੇ।

* ਕਿਰਤੀਆਂ ਨੂੰ ਔਖੇ ਕੰਮ ਦੇ ਕੇ ਉਨ੍ਹਾਂ ਦਾ ਇਮਤਿਹਾਨ ਲਿਆ ਜਾਂਦਾ ਸੀ। ਉਨ੍ਹਾਂ ਦੇ ਕੰਮ ਦੇ ਖੇਤਰ ਦਾ ਖ਼ਿਆਲ ਨਹੀਂ ਰੱਖਿਆ ਜਾਂਦਾ ਸੀ। ਉਨ੍ਹਾਂ ਨੂੰ ਦੂਰ-ਦੁਰਾਡੇ ਦੇ ਇਲਾਕੇ ਦਿੱਤੇ ਜਾਂਦੇ ਸਨ। ਕਿਰਤੀਆਂ ਦੇ ਕੰਮ ਵਾਲੇ ਇਲਾਕੇ ਪਾਰਟੀ ਨੇ ਸੰਭਾਲੇ ਨਾ। ਇਸ ਨਾਲ ਲੋਕਾਂ ਨਾਲੋਂ ਸੰਪਰਕ ਟੁੱਟ ਗਿਆ। ਕਿਰਤੀਆਂ ਨੂੰ ਕੰਮ ਕਰਨ ਦੇ ਮੌਕੇ ਨਹੀਂ ਦਿੱਤੇ ਜਾਂਦੇ ਸਨ। ਉਨ੍ਹਾਂ ਨੂੰ ਘਰ ਬਿਠਾ ਦਿੱਤਾ ਗਿਆ।

* ਲਹਿਰ ਵਿਚ ਪਰਪੱਕਤਾ ਨਹੀਂ ਸੀ।

* ਦੋਨਾਂ ਧਿਰਾਂ ਵਿਚ ਘਾਟ ਸੀ ਕਿ ਦੇਸ਼ ਦੇ ਹਾਲਾਤ ਮੁਤਾਬਕ ਖੁੱਲ੍ਹ ਦਿਲੇ ਨਹੀਂ ਹੋਏ ਸਨ। ਵੱਡੀ ਗਿਣਤੀ ਜੱਟ ਕਿਸਾਨੀ ਦੀ ਸੀ। ਉਨ੍ਹਾਂ ਵਿਦੇਸ਼ਾਂ ਵਿਚ ਜਾ ਕੇ ਮਜ਼ਦੂਰੀ ਕੀਤੀ। ਮਜ਼ਦੂਰ ਜਮਾਤ ਦੇ ਰਾਜ ਦੀ ਗੱਲ ਕੀਤੀ। ਪਰ ਆਪਣੇ ਆਪ

ਨੂੰ ਮਜ਼ਦੂਰ ਨਹੀਂ ਸਮਝਿਆ। ਉਨ੍ਹਾਂ ਦਾ ਵਿਵਹਾਰ ਨਹੀਂ ਬਦਲਿਆ। ਉਹ ਜੱਟ ਪਹਿਲਾਂ ਸਨ, ਬਾਕੀ ਹੋਰ ਕੁੱਝ ਬਾਅਦ ਵਿਚ। ਪੰਜਾਬ ਦੀ ਸਮੁੱਚੀ ਕਮਿਊਨਿਸਟ ਲਹਿਰ ਦਾ ਵਿਸ਼ਲੇਸ਼ਣ ਕਰੀਏ ਤਾਂ ਆਏ ਇਨਕਲਾਬ ਕੁਰਾਹੇ ਪੈਣ ਦੇ ਬਹੁਤ ਸਾਰੇ ਕਾਰਨਾਂ ਵਿਚੋਂ ਇੱਕ ਵੱਡਾ ਕਾਰਨ ਜੱਟ ਹਉਮੈ ਦਾ ਹੈ।

* ਸੀ. ਪੀ. ਆਈ. ਧਿਰ ਵਿਚ 'ਪਾਰਟੀ ਹਮ ਹੈ' ਜਾਂ 'ਸਾਡੀ ਪਾਰਟੀ' ਦੀ ਹਉਮੈ ਮੌਜੂਦ ਸੀ।

* ਸੂਬਾ ਸਕੱਤਰੇਤ ਦੇ ਮੈਂਬਰ ਹੇਠਾਂ ਲੋਕਾਂ ਅਤੇ ਪਾਰਟੀ ਸਫ਼ਾਂ ਵਿਚ ਕੰਮ ਨਹੀਂ ਕਰਦੇ ਸਨ। ਦਫ਼ਤਰਾਂ ਵਿਚ ਬੈਠੇ ਬੌਧਿਕ ਬਹਿਸ ਦਾ ਅਭਿਆਸ ਕਰਦੇ ਸਨ। ਆਪਣੇ ਆਪ ਨੂੰ ਕਿਤਾਬੀ ਗਿਆਨ ਦੇ ਅਲੰਬਦਾਰ ਸਮਝਦੇ ਸਨ। ਇਸੇ ਕਾਰਨ ਉਹ 'ਅਨਪੜ੍ਹ' ਕਿਰਤੀਆਂ ਨੂੰ ਸਿੱਖਿਅਤ ਕਰਨ 'ਤੇ ਹੀ ਜ਼ੋਰ ਲਾਈ ਰੱਖਦੇ।

* ਸੀ. ਪੀ. ਆਈ. ਦੀ ਕੇਂਦਰੀ ਲੀਡਰਸ਼ਿਪ ਦੀਆਂ ਨੀਤੀਆਂ ਸੁਧਾਰਵਾਦੀ ਸਨ। ਪਾਰਟੀ ਸੈਕਟਰੀ ਪੀ. ਸੀ. ਜੋਸ਼ੀ ਦੀ ਪਹੁੰਚ ਦ੍ਰਿਸ਼ਟੀ ਕਾਂਗਰਸ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਦੇ ਪਿੱਛੇ ਚੱਲਣ ਵਾਲੀ ਸੀ।

* ਪਾਰਟੀ ਅੰਦਰ ਸਖ਼ਸੀਅਤਾਂ ਦਾ ਟਕਰਾਓ ਸੀ।

* 1945-46 ਦੀਆਂ ਪਾਰਟੀ ਜੱਥੇਬੰਦਕ ਚੋਣਾਂ ਹੋਈਆਂ। ਜ਼ਿਲ੍ਹਿਆਂ ਦੀਆਂ ਚੋਣਾਂ ਵਿਚ ਕਿਰਤੀ ਆਗੂ ਵੱਧ ਗਿਣਤੀ ਵਿਚ ਜਿੱਤੇ। ਸੂਬਾ ਇਜਲਾਸ ਲਈ 258 ਡੈਲੀਗੇਟਾਂ ਵਿਚੋਂ 229 ਕਿਰਤੀ ਪਾਰਟੀ ਗਰੁੱਪ ਅਤੇ 29 ਡੈਲੀਗੇਟ ਸੀ. ਪੀ. ਆਈ. ਦੀ ਕੇਂਦਰੀ ਲੀਡਰਸ਼ਿਪ ਦੀ ਹਮਾਇਤ ਵਾਲੇ ਸਨ। ਇਸ ਸਥਿਤੀ ਵਿਚ ਕੇਂਦਰੀ ਲੀਡਰਸ਼ਿਪ ਬੁਖਲਾ ਗਈ। ਉਨ੍ਹਾਂ ਨੇ ਸੂਬਾ ਕਮੇਟੀ ਅਤੇ ਪਾਰਟੀ ਕਾਂਗਰਸ ਲਈ ਡੈਲੀਗੇਟਾਂ ਦੀ ਚੋਣ ਨਹੀਂ ਹੋਣ ਦਿੱਤੀ। ਕੇਂਦਰੀ ਲੀਡਰਸ਼ਿਪ ਨੇ ਤੇਜਾ ਸਿੰਘ ਸੁਤੰਤਰ, ਡਾ. ਭਾਗ ਸਿੰਘ ਅਤੇ ਰਾਮ ਸਿੰਘ ਦੱਤ ਉੱਤੇ ਪਾਰਟੀ ਵਿਚ ਧੜੇਬੰਦੀ ਪੈਦਾ ਕਰਨ ਅਤੇ ਪਾਰਟੀ ਵਿਰੋਧੀ ਗਤੀਵਿਧੀਆਂ ਦਾ ਦੋਸ਼ ਲਾ ਕੇ ਪਾਰਟੀ ਚੋਂ ਕੱਢ ਦਿੱਤੇ। ਇਸ ਦੇ ਵਿਰੋਧ ਵਜੋਂ ਬੂਝਾ ਸਿੰਘ ਸਮੇਤ 11 ਮੈਂਬਰੀ ਵਫ਼ਦ ਪਾਰਟੀ ਸੈਕਟਰੀ ਬੀ. ਟੀ. ਰੰਧੀਵੇ ਨੂੰ ਮਿਲਿਆ। ਪਾਰਟੀ ਸੈਕਟਰੀ ਵਫ਼ਦ ਨੂੰ ਇਨਸਾਫ਼ ਨਾ ਦੇ ਸਕਿਆ।

* ਕਿਰਤੀ ਆਜ਼ਾਦੀ ਦੀ ਜੰਗ ਨੂੰ ਲੋਕਾਂ ਦੀ ਜੰਗ ਵਿਚ ਬਦਲਣਾ ਚਾਹੁੰਦੇ ਸਨ। ਇਸ ਮੰਤਵ ਲਈ ਉਹ ਭਾਰਤੀ ਲੋਕਾਂ ਨੂੰ ਹਥਿਆਰਬੰਦ ਕਰਨਾ ਚਾਹੁੰਦੇ ਸਨ। ਸੀ. ਪੀ. ਆਈ. ਇਸ ਨੀਤੀ ਨੂੰ ਦਰੁਸਤ ਨਹੀਂ ਮੰਨਦੀ ਸੀ।

* ਮਾਸਕੋ ਤੋਂ ਆਏ ਕਿਰਤੀ ਮਾਰਕਸਵਾਦੀ ਸਿਧਾਂਤ ਨੂੰ ਛੱਡ ਨਹੀਂ ਰਹੇ ਸਨ। ਉਹ ਸਮਾਜਵਾਦੀ ਮਾਡਲ ਵਾਲੇ ਰਾਜ ਤੋਂ ਉਰੇ ਕੋਈ ਵੀ ਸਮਝੌਤਾ ਨਹੀਂ ਕਰਨਾ ਚਾਹੁੰਦੇ ਸਨ। ਉਹਨਾਂ ਨਾ ਮਾਰਕਸਵਾਦ ਛੱਡਿਆ ਅਤੇ ਨਾ ਸਟੇਟ ਨੂੰ ਨਫ਼ਰਤ ਕਰਨੀ ਛੱਡੀ।

* ਕਿਰਤੀ ਪਾਕਿਸਤਾਨ ਦੀ ਸਥਾਪਨਾ ਦੇ ਵਿਰੁੱਧ ਸਨ। ਸੀ. ਪੀ. ਆਈ. ਮੁਸਲਿਮ ਲੀਗ ਦੀ ਪਾਕਿਸਤਾਨ ਬਣਾਉਣ ਦੀ ਮੰਗ ਦੀ ਹਮਾਇਤ ਕਰਦੀ ਸੀ। ਇਸ ਮੰਗ ਬਾਰੇ ਕਿਰਤੀਆਂ ਦਾ ਨਿਰਣਾ ਸੀ ਕਿ ਇਹ ਘੱਟ-ਗਿਣਤੀਆਂ ਦੇ ਸਵੈ-ਅਧਿਕਾਰਾਂ ਦਾ ਮਸਲਾ ਨਹੀਂ, ਸਗੋਂ ਪਾਕ-ਇਸਲਾਮਇਜ਼ਮ ਹੈ। ਮਜ਼ਬੀ ਰੂੜੀਵਾਦ ਹੈ। ਮਜ਼ਹਬ ਦੇ ਆਧਾਰ 'ਤੇ ਕੌਮ ਅਤੇ ਮੁਲਕ ਦੀ ਵੰਡ ਕਰਨੀ ਫ਼ਿਰਕਾਪ੍ਰਸਤੀ ਹੈ। ਉਨ੍ਹਾਂ

ਅਨੁਸਾਰ ਦੇਸ਼ ਇੱਕ ਫੈਡਰਲ ਰੂਪ ਦੀ ਹਕੂਮਤ ਦੁਆਰਾ ਹੀ ਜ਼ਿੰਦਾ ਰਹਿ ਸਕਦਾ ਹੈ। ਇਸ ਕਾਰਨ ਕਿਰਤੀ ਡਾਕਟਰ ਅਧਿਕਾਰੀ ਦੇ ਸਵੈ-ਅਧਿਕਾਰ ਦੇਣ ਵਾਲੇ ਥੀਸਸ ਨੂੰ ਰੱਦ ਕਰਦੇ ਸਨ। ਇਸ ਦੇ ਖਿਲਾਫ਼ ਆਵਾਜ਼ ਉੱਚੀ ਕਰਨ ਵਾਲੇ ਬੂਝਾ ਸਿੰਘ, ਭਗਤ ਸਿੰਘ ਬਿਲਗਾ, ਗੰਧਰਵ ਸੇਨ, ਅਤੇ ਹਰਬੰਸ ਸਿੰਘ ਕਰਨਾਣਾ ਨੂੰ ਪਾਰਟੀ ਵਿਚੋਂ ਛੇਕ ਦਿੱਤਾ ਗਿਆ ਸੀ। ਇਨ੍ਹਾਂ ਕਿਰਤੀਆਂ ਨੇ ਪਾਕਿਸਤਾਨ ਦੀ ਸਥਾਪਨਾ ਅਤੇ ਮੁਸਲਮਾਨ ਕਾਮਰੇਡਾਂ ਨੂੰ ਮੁਸਲਿਮ ਲੀਗ ਵਿਚ ਭੇਜਣ ਦੇ ਪਾਰਟੀ ਫ਼ੈਸਲੇ ਦਾ ਤਿੱਖਾ ਵਿਰੋਧ ਕੀਤਾ ਸੀ।

# ਪੈਪਸੂ ਦੀ ਮੁਜਾਰਾ ਲਹਿਰ

ਪੰਜਾਬ ਦੀ ਇਨਕਲਾਬੀ ਜਮਹੂਰੀ ਲਹਿਰ ਦੇ ਇਤਿਹਾਸ ਵਿਚ ਪੈਪਸੂ ਦਾ ਮੁਜਾਰਾ ਘੋਲ ਇੱਕ ਸੁਨਹਿਰੀ ਕਾਂਡ ਹੈ। ਇਹ ਘੋਲ ਲਾਲ ਪਾਰਟੀ ਦੀ ਅਗਵਾਈ ਵਿਚ ਲੜਿਆ ਗਿਆ। ਇਸ ਪਾਰਟੀ ਨੇ ਸੋਧਵਾਦੀ ਲੀਡਰਸ਼ਿਪ ਨਾਲੋਂ ਨਿਖੇੜਾ ਕਰਕੇ ਬੁਨਿਆਦੀ ਇਨਕਲਾਬੀ ਜ਼ਰੱਈ ਲਹਿਰ ਉਸਾਰਨ ਦੀ ਸੇਧ ਅਖਤਿਆਰ ਕੀਤੀ। ਕਮਿਊਨਿਸਟਾਂ ਦੀਆਂ ਪਹਿਲੀਆਂ ਸਰਗਰਮੀਆਂ ਅਤੇ ਕਾਰਵਾਈਆਂ ਨਾਲੋਂ ਇਹ ਸੰਘਰਸ਼ ਸਿਫ਼ਤੀ ਤੌਰ ’ਤੇ ਵੱਖਰਾ ਸੀ। ਇਹ ਸੰਘਰਸ਼ ਦੂਸਰੀ ਜੰਗ ਤੋਂ ਪੈਦਾ ਹੋਏ ਸੰਕਟ ਤੇ ਪੈਦਾ ਹੋਏ ਸੰਸਾਰ ਵਿਆਪੀ ਉਭਾਰ ਦਾ ਹੀ ਇੱਕ ਅੰਗ ਸੀ। ਦੇਸ਼ ਦੇ ਬਹੁਤ ਸਾਰੇ ਹਿੱਸਿਆਂ ਵਿਚ ਜ਼ਰਈ ਇਨਕਲਾਬੀ ਘੋਲ ਸ਼ੁਰੂ ਹੋਏ ਸਨ। ਇਨ੍ਹਾਂ ਵਿਚੋਂ ਤਿਲੰਗਾਨਾ ਦਾ ਘੋਲ, ਕੇਰਲਾ ਪੁਨਾਪਾਰ, ਵਾਇਲਾਰ ਘੋਲ, ਬੰਗਾਲ ਵਿਚ ਤਿਭਾਗਾ ਘੋਲ ਅਤੇ ਪੈਪਸੂ ਦਾ ਮੁਜਾਰਾ ਘੋਲ ਪ੍ਰਮੁੱਖ ਸਨ।

ਭਾਰਤ ਵਿਚ ਮੁਜਾਰੇ ਬਣਾਉਣ ਦੀ ਖੇਡ ਰਾਜਿਆਂ ਦੀਆਂ ਜੰਗਾਂ ਵਿਚੋਂ ਨਿਕਲੀ। ਰਾਜੇ ਇਲਾਕੇ ਜਿੱਤਦੇ। ਆਪਣੇ ਜਰਨੈਲਾਂ ਅਤੇ ਖੈਰਖਾਹਾਂ ਨੂੰ ਪਿੰਡਾਂ ਦੇ ਪਿੰਡ ਬਖਸ਼ ਦਿੰਦੇ। ਇਸ ਤੋਂ ਇਲਾਵਾ ਰਾਜੇ ਆਪਣੀਆਂ ਰਿਆਸਤਾਂ ਵਿਚ ਧਨੀ ਕਿਸਾਨਾਂ ਦੀਆਂ ਸੋਹਣੀਆਂ ਅਤੇ ਸੁਨੱਖੀਆਂ ਕੁੜੀਆਂ ਨਾਲ ਕਈ-ਕਈ ਵਿਆਹ ਕਰਵਾਉਂਦੇ। ਰਾਜੇ ਬਦਲੇ ਵਜੋਂ ਇਨ੍ਹਾਂ ਕਿਸਾਨਾਂ ਨੂੰ ਜਾਗੀਰਾਂ ਬਖਸ਼ ਦਿੰਦੇ। ਅੰਗਰੇਜ਼ਾਂ ਨੇ ਜੰਗ ਵਿਚ ਬਹਾਦਰੀ ਵਿਖਾਉਣ ਵਾਲੇ, ਹਕੂਮਤ ਦੇ ਸਮਰਥਕਾਂ, ਝੋਲੀ ਚੁੱਕਾਂ ਅਤੇ ਵਫ਼ਾਦਾਰਾਂ ਨੂੰ ਮੁਰੱਬੇ ਬਖਸ਼ੇ ਸਨ। ਇੰਝ ਕਿਸਾਨ ਸ਼ਾਹੀ ਹੁਕਮਾਂ ਨਾਲ ਉਸ ਜ਼ਮੀਨ ਦੇ ਮਾਲਕ ਨਾ ਰਹਿੰਦੇ। ਸਗੋਂ ਉਨ੍ਹਾਂ ਦੀ ਅਧੀਨਗੀ ਕਬੂਲਦੇ। ਉਨ੍ਹਾਂ ਦੇ ਖੇਤ ਵਾਹੁੰਦੇ। ਇਸ ਤਰ੍ਹਾਂ ਉਹ ਮਾਲਕਾਂ ਤੋਂ ਮੁਜਾਰੇ ਬਣ ਗਏ। ਭੂਮੀਹੀਣ ਕਿਸਾਨਾਂ ਨੂੰ ਮੌਰੂਸੀ ਕਹਿੰਦੇ ਸਨ। ਬਿਸਵੇਦਾਰ ਮੌਰੂਸੀ ਮੁਜਾਰਿਆਂ ਤੋਂ ਬਟਾਈ ਲੈਂਦੇ। ਬਟਾਈ ਨਾ ਦੇਣ ਦੀ ਸੂਰਤ ਵਿਚ ਜ਼ਮੀਨਾਂ ਤੋਂ ਬੇਦਖ਼ਲ ਕਰ ਦਿੱਤੇ ਜਾਂਦੇ। ਗ਼ੈਰ-ਮੌਰੂਸੀ ਮੁਜਾਰਿਆਂ ਨੂੰ ਬਿਨਾਂ ਕੋਈ ਮੁਕੱਦਮਾ ਚਲਾਏ ਬੇਦਖ਼ਲ ਕੀਤਾ ਜਾ ਸਕਦਾ ਸੀ। ਪਟਿਆਲਾ ਰਿਆਸਤ ਤੋਂ ਬਿਨਾਂ ਪੰਜਾਬ ਦੇ ਜ਼ਿਲ੍ਹਿਆਂ ਲਾਇਲਪੁਰ, ਸਰਗੋਧਾ ਅਤੇ ਮਿੰਟਗੁੰਮਟੀ ਵਿਚ ਵੀ ਬਿਸਵੇਦਾਰੀ ਕਾਇਮ ਸੀ।

ਬਿਸਵੇਦਾਰਾਂ ਅਤੇ ਮੁਜਾਰਿਆਂ ਦਾ ਆਪਸੀ ਰਿਸ਼ਤਾ ਮਾਲਕ ਅਤੇ ਨੌਕਰ ਵਾਲਾ ਸੀ। ਬਿਸਵੇਦਾਰ ਮੁਜਾਰਿਆਂ ’ਤੇ ਕਈ ਤਰ੍ਹਾਂ ਦੇ ਜ਼ੁਲਮ ਢਾਹੁੰਦੇ ਸਨ। ਮੁਜਾਰੇ ਉਨ੍ਹਾਂ ਦੇ ਹੁਕਮ ਬਿਨਾਂ ਕੁੱਝ ਵੀ ਨਹੀਂ ਕਰ ਸਕਦੇ ਸਨ। ਉਹ ਬਟਾਈ ਦਿੱਤੇ ਬਗੈਰ ਆਪਣੇ ਪਸ਼ੂਆਂ ਨੂੰ ਪੱਠੇ ਵੀ ਨਹੀਂ ਪਾ ਸਕਦੇ ਸਨ। ਉਨ੍ਹਾਂ ਦੇ ਪਸ਼ੂਆਂ ਉੱਤੇ ਟੈਕਸ ਲਗਦੇ ਸਨ। ਉਹ ਆਪਣੇ ਖੇਤਾਂ ਵਿਚੋਂ ਪੱਠੇ, ਛੱਲੀਆਂ, ਜਵਾਰ, ਬਾਜਰਾ ਅਤੇ ਹੋਰ ਫ਼ਸਲਾਂ ਲਿਜਾ ਨਹੀਂ ਸਕਦੇ ਸਨ। ਬਿਸਵੇਦਾਰਾਂ ਦੇ ਮੁਖਤਿਆਰ ਕਿਤੇ ਬਾਹਰ ਗਏ ਮੁਜਾਰਿਆਂ, ਉਨ੍ਹਾਂ ਦੀਆਂ ਜਵਾਨ ਲੜਕੀਆਂ, ਨਵ-ਵਿਆਹੀਆਂ ਵਹੁਟੀਆਂ, ਔਰਤਾਂ ਅਤੇ ਬੱਚਿਆਂ ਦੀ ਵਾਪਸੀ ’ਤੇ ਤਲਾਸ਼ੀ ਲੈਂਦੇ। ਜੇ ਕਿਸੇ ਕੋਲੋਂ ਕੁੱਝ ਮਿਲ ਜਾਂਦਾ ਉਨ੍ਹਾਂ

ਦੇ ਨਾਮ ਲਿਖ ਲੈਂਦੇ। ਵਿਆਹੀਆਂ ਔਰਤਾਂ ਦਾ ਘੁੰਡ ਚੁਕਾ ਕੇ ਨਾਂ ਲਿਖਦੇ। ਬਿਸਵੇਦਾਰ ਨੇ ਲੱਕੜ ਦੇ ਠੱਪੇ ਬਣਾਏ ਹੋਏ ਸਨ। ਮੁਖਤਿਆਰ ਬੋਹਲ ਉੱਤੇ ਭੁਰਭੁਰੀ ਮਿੱਟੀ ਪਾ ਕੇ ਠੱਪਾ ਲਾ ਜਾਂਦਾ ਸੀ। ਬਿਸਵੇਦਾਰ ਕਈ-ਕਈ ਦਿਨ ਨਾ ਆਉਂਦੇ। ਜੇਕਰ ਕੋਈ ਜਾਨਵਰ ਠੱਪਾ ਤੋੜ ਦਿੰਦਾ ਤਾਂ ਬਿਸਵੇਦਾਰ ਬਟਾਈ ਨਹੀਂ ਦਿੰਦਾ ਸੀ। ਇਸ ਠੱਪਾ ਸਿਸਟਮ ਤਹਿਤ ਅਨਾਜ ਚੋਰੀ ਦਾ ਦੋਸ਼ ਲਗਦਾ ਅਤੇ ਜ਼ਮੀਨ ਤੋਂ ਬੇਦਖ਼ਲ ਕਰ ਦਿੱਤਾ ਜਾਂਦਾ। ਬਿਸਵੇਦਾਰਾਂ ਨੇ ਮੁਜਾਰਿਆਂ ਤੋਂ ਵੱਧ ਬਟਾਈ ਲੈਣ ਲਈ ਕਣਕੂਤ ਸਿਸਟਮ ਚਲਾ ਦਿੱਤਾ ਸੀ। ਇਸ ਸਿਸਟਮ ਅਨੁਸਾਰ ਖੜ੍ਹੀ ਫ਼ਸਲ ਦੇ ਝਾੜ ਦਾ ਅੰਦਾਜ਼ਾ ਲਾਉਣ ਲਈ ਤਿੰਨ ਮੈਂਬਰੀ ਕਮੇਟੀ ਬਣਾਈ ਜਾਂਦੀ। ਕਮੇਟੀ ਵਿਚ ਇੱਕ ਮੈਂਬਰ ਬਿਸਵੇਦਾਰ ਵੱਲੋਂ, ਦੂਜਾ ਮੁਜਾਰੇ ਵੱਲੋਂ ਅਤੇ ਤੀਜਾ ਸਰਕਾਰੀ ਮੈਂਬਰ ਹੁੰਦਾ। ਬਿਸਵੇਦਾਰ ਤੇ ਸਰਕਾਰੀ ਮੈਂਬਰ ਰਲ ਕੇ ਵੱਧ ਝਾੜ ਦੀ ਰਾਇ ਦਿੰਦੇ। ਪਟਵਾਰੀ ਕਮੇਟੀ ਦੀ ਰਾਇ ਮੁਤਾਬਕ ਲਿਖ ਲੈਂਦਾ। ਬਿਸਵੇਦਾਰ ਮੁਜਾਰੇ ਤੋਂ ਹੀ ਫਸਲ ਤੁਲਾਉਂਦਾ ਅਤੇ ਘਰ ਢੁਆਉਂਦਾ। ਕਈ ਬਿਸਵੇਦਾਰ ਬਟਾਈ ਲੈ ਕੇ ਮੁੱਕਰ ਜਾਂਦੇ। ਰਸੀਦ ਨਾ ਦਿੰਦੇ। ਮੁਕੱਦਮਾ ਕਰਕੇ ਡਿਗਰੀ ਕਰਾ ਲੈਂਦੇ।

ਅੰਗਰੇਜ਼ ਸ਼ਾਸਨ ਦੌਰਾਨ ਬਿਸਵੇਦਾਰਾਂ ਦੇ ਵਿਰੁੱਧ ਸੁਧਾਰਵਾਦੀ ਮੁਜਾਰਾ ਲਹਿਰ ਸ਼ੁਰੂ ਹੋਈ। ਇਹ ਲਹਿਰ ਕਿਸ਼ਨਗੜ੍ਹ ਅਤੇ ਭਦੌੜ ਦੇ ਧਨੀ ਮੁਜਾਰਿਆਂ ਨੇ ਚਲਾਈ। ਇਸ ਲਹਿਰ ਵਾਲਿਆਂ ਨੇ ਇੱਕ ਫ਼ਰਿਆਦੀ ਜੱਥਾ ਬਣਾਇਆ। ਇਹ ਜਥਾ ਮਹਾਰਾਜੇ ਪਾਸ ਫਰਿਆਦ ਲੈ ਕੇ ਜਾਂਦਾ। ਬਿਸਵੇਦਾਰਾਂ ਦੇ ਜ਼ੁਲਮਾਂ ਦੀਆਂ ਕਹਾਣੀਆਂ ਸੁਣਾਉਂਦਾ ਅਤੇ ਇਨਸਾਫ਼ ਦੀ ਮੰਗ ਕਰਦਾ। ਬਿਸਵੇਦਾਰ ਮਹਾਰਾਜਿਆਂ ਦੀ ਹੀ ਪੈਦਾਵਾਰ ਸਨ। ਉਨ੍ਹਾਂ ਦੇ ਸਕੇ ਸਬੰਧੀ ਸਨ ਜਾਂ ਉਨ੍ਹਾਂ ਦੇ ਰਾਜ ਨੂੰ ਚਲਾਉਣ ਵਾਲੇ ਸਨ। ਉਹ ਅਣਸੁਣੀ ਕਰ ਛੱਡਦਾ। ਫੇਰ ਇਹ ਫ਼ਰਿਆਦੀ ਜੱਥਾ ਅੰਗਰੇਜ਼ ਅਫ਼ਸਰਾਂ ਨੂੰ ਮਿਲਣ ਲੱਗਾ। ਅੰਗਰੇਜ਼ੀ ਹਕੂਮਤ ਅਤੇ ਰਾਜਿਆਂ ਦਾ ਗਠਜੋੜ ਸੀ ਜਿਸ ਤਹਿਤ ਅੰਗਰੇਜ਼ ਅਫ਼ਸਰ ਰਾਜਿਆਂ ਦੇ ਕੰਮਾਂ ਵਿਚ ਦਖ਼ਲ ਨਹੀਂ ਦੇ ਸਕਦੇ ਸਨ। ਇਹ ਸੁਧਾਰਵਾਦੀ ਮੁਜਾਰਾ ਲਹਿਰ ਆਪਣੇ ਆਪ ਹੀ ਦਮ ਤੋੜ ਗਈ ਪਰ ਤੇਜਾ ਸਿੰਘ ਸੁਤੰਤਰ ਦੀ ਅਗਵਾਈ ਵਾਲੀ ਕਿਰਤੀ ਕਮਿਊਨਿਸਟ ਧਿਰ ਨੇ ਇਸ ਲਹਿਰ ਨੂੰ ਆਪਣੀ ਅਗਵਾਈ ਹੇਠ ਕਰ ਲਿਆ। ਕਮਿਊਨਿਸਟਾਂ, ਕਾਂਗਰਸ ਅਤੇ ਪਰਜਾ ਮੰਡਲ ਨੇ 'ਮੁਜਾਰਾ ਵਾਰ ਕੌਂਸਲ' ਬਣਾ ਕੇ ਇਸ ਨੂੰ ਜੱਥੇਬੰਦਕ ਰੂਪ ਦਿੱਤਾ। 1946 ਦਾ ਸਾਲ ਅੰਗਰੇਜ਼ਾਂ ਖਿਲਾਫ਼ ਬਗਾਵਤਾਂ ਦਾ ਸਾਲ ਸੀ। ਇਹ ਲਹਿਰ ਜਨਤਕ ਲਹਿਰ ਬਣਨ ਵੱਲ ਤੁਰ ਪਈ। ਮੁਜਾਰਿਆਂ, ਪੁਲੀਸ ਅਤੇ ਬਿਸਵੇਦਾਰਾਂ ਦੀਆਂ ਫੋਰਸਾਂ ਵਿਚਕਾਰ ਟੱਕਰਾਂ ਹੋਣ ਲੱਗੀਆਂ। 1947 ਦੇ ਦੰਗੇ ਫ਼ਸਾਦਾਂ ਨੇ ਇਸ ਲਹਿਰ ਦੇ ਸੰਚਾਲਕ ਕਿਰਤੀ ਕਮਿਊਨਿਸਟਾਂ ਦਾ ਧਿਆਨ ਆਪਣੇ ਵੱਲ ਖਿੱਚ ਲਿਆ। ਉਹ ਉੱਜੜੇ ਲੋਕਾਂ ਦੇ ਮੁੜ ਵਸੇਬੇ ਦਾ ਪ੍ਰਬੰਧ ਕਰਨ ਵਿਚ ਜੁੱਟ ਗਏ। ਉਧਰ ਦੇਸ਼ 'ਆਜ਼ਾਦ' ਹੁੰਦਿਆਂ ਹੀ ਸਰਕਾਰ ਨੇ ਪੰਜਾਬ ਦੀਆਂ ਰਿਆਸਤਾਂ ਨੂੰ ਇੱਕੱਠਾ ਕਰਕੇ ਪੈਪਸੂ ਬਣਾ ਦਿੱਤਾ। ਪਟਿਆਲੇ ਵਾਲੇ ਮਹਾਰਾਜਾ ਯਾਦਵਿੰਦਰ ਸਿੰਘ ਨੂੰ ਇਸਦਾ ਮੁਖੀ ਬਣਾ ਦਿੱਤਾ। ਗਿਆਨ ਸਿੰਘ ਰਾੜੇਵਾਲਾ ਦੀ ਸਰਦਾਰੀ ਹੇਠ ਇੱਕ ਨਿਗਰਾਨ ਹਕੂਮਤ ਬਣਾ ਦਿੱਤੀ।

ਜਨਵਰੀ 1948 ਵਿਚ ਲਾਲ ਕਮਿਊਨਿਸਟ ਪਾਰਟੀ ਦੀ ਸਥਾਪਨਾ ਹੁੰਦਿਆਂ ਹੀ ਖਾੜਕੂ ਘੋਲਾਂ ਦੀਆਂ ਤਿਆਰੀਆਂ ਆਰੰਭੀਆਂ। ਪਾਰਟੀ ਨੇ ਸਾਰੀ ਤਾਕਤ ਪੈਪਸੂ

ਦੇ ਮੁਜਾਰਿਆਂ ਦੇ ਘੋਲ 'ਤੇ ਲਾ ਦਿੱਤੀ। ਮੁਜਾਰਿਆਂ ਨੂੰ ਸੰਗਠਤ ਕੀਤਾ ਗਿਆ। ਮੌਰੂਸੀ ਮੁਜਾਰਿਆਂ ਨਾਲ ਪੇਂਡੂ ਮਜ਼ਦੂਰਾਂ ਨੂੰ ਵੀ ਜੋੜਿਆ ਗਿਆ। ਸੀਰੀ ਨੂੰ ਕੁੱਲ ਪੈਦਾਵਾਰ ਵਿਚੋਂ ਪੂਰੇ ਹਿੱਸੇ ਦੀ ਮੰਗ ਰੱਖੀ ਗਈ। ਉਸਦੀ ਜਗ੍ਹਾ ਬਿਸਵੇਦਾਰ ਵਾਲੀ ਕਾਟ ਬੰਦ ਕਰਨ ਦੀ ਮੰਗ ਉਠਾਈ ਗਈ। ਦੁਕਾਨਦਾਰਾਂ ਅਤੇ ਲਾਗੀਆਂ ਨੂੰ ਵੀ ਜ਼ਮੀਨ ਦੇ ਟੁਕੜੇ ਦੇਣ ਦੀ ਮੰਗ ਰੱਖੀ ਗਈ। ਮਿਹਨਤਕਸ਼ ਲੋਕਾਂ ਨੂੰ ਇਸ ਘੋਲ ਲਈ ਤਿਆਰ ਕੀਤਾ ਗਿਆ। ਇਸ ਤਰ੍ਹਾਂ ਮਾਲਕ ਤੋਂ ਮੁਜਾਰਾ ਬਣੇ ਕਿਸਾਨਾਂ, ਮੌਰੂਸੀ ਮੁਜ਼ਾਰਿਆਂ, ਸੀਰੀਆਂ, ਦੁਕਾਨਦਾਰਾਂ ਅਤੇ ਲਾਗੀਆਂ ਨੂੰ ਸੰਗਠਤ ਕਰਕੇ ਲਹਿਰ ਚਲਾਈ ਗਈ। ਬਿਸਵੇਦਾਰਾਂ ਨੂੰ ਵਟਾਈ ਦੇਣ ਤੋਂ ਨਾਂਹ ਕਰ ਦਿੱਤੀ। ਉਨ੍ਹਾਂ ਦਾ, ਉਨ੍ਹਾਂ ਦੇ ਮੁਖਤਿਆਰਾਂ ਦਾ ਖੇਤਾਂ ਵਿਚ ਆਉਣਾ ਜਾਣਾ ਬੰਦ ਕਰ ਦਿੱਤਾ।

ਜ਼ਮੀਨ ਦਾ 1/3 ਹਿੱਸਾ ਮੁਜਾਰੇ ਨੂੰ ਦੇਣ ਦੇ ਸ਼ਾਹੀ ਫ਼ਰਮਾਨ ਵਿਰੁੱਧ ਪਿੰਡਾਂ ਵਿਚ ਰੈਲੀਆਂ ਅਤੇ ਮਾਰਚ ਕੀਤੇ ਗਏ। ਇਸ ਵਿਰੁੱਧ ਲੋਕਾਂ ਵਿਚ ਉਭਾਰ ਪੈਦਾ ਹੋਇਆ। ਸਰਕਾਰ ਨੇ ਪਾਰਟੀ ਦੀ ਮੰਗ ਮੰਨਦੇ ਹੋਏ 1949 ਵਿਚ ਮੁਜਾਰੇ ਨੂੰ ਜ਼ਮੀਨ ਦਾ 3/4 ਹਿੱਸਾ ਦੇਣ ਦਾ ਐਲਾਨ ਕਰ ਦਿੱਤਾ। ਇਸ ਐਲਾਨ ਨਾਲ ਮੁਜਾਰਿਆਂ ਨੂੰ ਹੋਰ ਬਲ ਮਿਲਿਆ। ਉਹ ਘੋਲ ਨੂੰ ਹੋਰ ਤਿੱਖਾ ਕਰਨ ਲੱਗੇ। 1949 ਵਿਚ ਤੇਜਾ ਸਿੰਘ ਸੁਤੰਤਰ ਦੀ ਪ੍ਰਧਾਨਗੀ ਹੇਠ ਤਾਮਕੋਟ ਵਿਚ ਲਾਲ ਪਾਰਟੀ ਵੱਲੋਂ ਕਨਵੈਨਸ਼ਨ ਹੋਈ। ਇਸ ਵਿਚ 3/4 ਦੀ ਮਾਲਕੀ ਦੇ ਐਲਾਨ ਨੂੰ ਰੱਦ ਕਰ ਦਿੱਤਾ ਗਿਆ। ਲਹਿਰ ਨੂੰ ਅੱਗੇ ਵਧਾਉਣ ਦਾ ਫੈਸਲਾ ਹੋਇਆ। ਜਿਸ ਨਾਲ ਮੁਜਾਰਿਆਂ ਦਾ ਸਰਕਾਰ ਅਤੇ ਬਿਸਵੇਦਾਰਾਂ ਨਾਲ ਟਕਰਾਓ ਤੇਜ਼ ਹੋ ਗਿਆ।

ਲਾਲ ਪਾਰਟੀ ਨੇ ਬਿਸਵੇਦਾਰਾਂ ਦੀਆਂ ਘਰੇਲੂ ਜ਼ਮੀਨਾਂ 'ਤੇ ਵੀ ਕਬਜ਼ੇ ਕਰਨ ਦੀ ਮੁਹਿੰਮ ਛੇੜੀ। ਪਿੰਡ-ਪਿੰਡ ਮੁਜਾਰਿਆਂ ਅਤੇ ਖੇਤ ਮਜ਼ਦੂਰਾਂ ਨੇ ਢੋਲ ਵਜਾ ਕੇ ਉਨ੍ਹਾਂ ਦੇ ਖੇਤਾਂ ਵਿਚ ਲਾਲ ਝੰਡੇ ਗੱਡੇ। ਇਹ ਜ਼ਮੀਨ ਖੇਤ ਮਜ਼ਦੂਰਾਂ ਨੂੰ ਦਿੱਤੀ ਗਈ। ਲਾਲ ਪਾਰਟੀ ਵਾਲੇ ਦਲੇਲ ਸਿੰਘ ਵਾਲਾ ਅਤੇ ਬਖਸ਼ੀਵਾਲਾ ਆਦਿ ਪਿੰਡਾਂ ਵਿਚ ਕਬਜ਼ੇ ਕਰਨ ਵਿਚ ਕਾਮਯਾਬ ਹੋਏ। ਬਾਕੀ ਪਿੰਡਾਂ ਵਿਚ ਟਕਰਾਅ ਹੁੰਦਾ ਰਿਹਾ। ਬਿਸਵੇਦਾਰਾਂ ਦੀਆਂ ਗੁੰਡਾ ਫੋਰਸਾਂ ਅਤੇ ਪੁਲੀਸ ਲੋਕਾਂ 'ਤੇ ਹਮਲਾ ਕਰਦੀ। ਉਹ ਫ਼ਸਲ ਉਜਾੜਦੇ, ਬੱਚਿਆਂ ਅਤੇ ਔਰਤਾਂ ਦੀ ਕੁੱਟਮਾਰ ਕਰਦੇ। ਵਾਪਸ ਚਲੇ ਜਾਂਦੇ। ਮੁਜਾਰੇ ਮੁੜ ਕਬਜ਼ਾ ਕਰ ਲੈਂਦੇ। ਮੁਜਾਰਾ ਔਰਤਾਂ ਵੀ ਸੰਗਠਤ ਰੂਪ ਵਿਚ ਫੋਰਸਾਂ ਦਾ ਮੁਕਾਬਲਾ ਕਰਦੀਆਂ। ਦੋਨਾਂ ਧਿਰਾਂ ਵਿਚਕਾਰ ਤਿੱਖੀਆਂ ਝੜਪਾਂ ਹੋਣ ਲੱਗੀਆਂ। ਲਾਲ ਪਾਰਟੀ ਦੇ ਹਥਿਆਰਬੰਦ ਦਸਤੇ ਟੱਕਰ ਲੈਣ ਲੱਗੇ। ਗਿਆਨੀ ਬਚਨ ਸਿੰਘ ਹਥਿਆਰਬੰਦ ਦਸਤੇ ਦਾ ਕਮਾਂਡਰ ਸੀ। ਹਥਿਆਰਬੰਦ ਦਸਤੇ ਨੇ ਫੋਰਸਾਂ ਕੋਲੋਂ ਹਥਿਆਰ ਖੋਹੇ ਅਤੇ ਭਜਾਏ। ਹਥਿਆਰਬੰਦ ਜਥਿਆਂ ਵਿਚ ਪੂਰਨ ਸਿੰਘ ਸਿਰਸੀਵਾਲਾ, ਕੇਹਰ ਸਿੰਘ ਬਖਸ਼ੀਵਾਲਾ, ਈਸ਼ਰ ਸਿੰਘ ਤਾਮਕੋਟ, ਪ੍ਰੀਤਮ ਸਿੰਘ ਕਿਸ਼ਨਗੜ੍ਹ, ਪੰਡਤ ਬੰਤ ਰਾਮ ਅਲੀਸ਼ੇਰ, ਹਰਬੰਸ ਸਿੰਘ ਤੇ ਪਾਖਰ ਸਿੰਘ ਮਹੇੜੂ, ਨਸੀਬ ਸਿੰਘ ਸਮਰਾ ਅਤੇ ਹੋਰ ਆਗੂ ਸਨ। ਗੱਜਣ ਸਿੰਘ, ਆਤਮਾ ਸਿੰਘ ਅਤੇ ਦਰਬਾਰਾ ਸਿੰਘ ਆਦਿ ਹਥਿਆਰਬੰਦ ਸਾਥੀ ਟਕਰਾਅ ਵਿਚ ਸ਼ਹੀਦ ਹੋ ਗਏ ਸਨ। ਲੁਧਿਆਣਾ ਜੇਲ੍ਹ ਵਿਚੋਂ ਸੁਰੰਗ ਕੱਢ ਕੇ ਫਰਾਰ ਹੋਏ ਗੁਰਚਰਨ ਸਿੰਘ ਰੰਧਾਵਾ, ਵਧਾਵਾ ਰਾਮ ਅਤੇ ਰਜਿੰਦਰ ਸਿੰਘ ਸਰੀਂਹ ਵੀ ਇਸ ਘੋਲ ਵਿਚ ਸ਼ਾਮਿਲ ਹੋ ਗਏ ਸਨ।

ਲਾਲ ਪਾਰਟੀ ਵਾਲਿਆਂ ਕਿਸ਼ਨਗੜ੍ਹ ਪਿੰਡ ਦੀ ਜ਼ਮੀਨ ’ਤੇ ਕਬਜ਼ਾ ਕਰ ਲਿਆ ਸੀ। ਪੁਲੀਸ ਅਫ਼ਸਰ ਅਤੇ ਬਿਸਵੇਦਾਰ ਸਿਆਸਤ ਸਿੰਘ ਨੇ ਪੁਲੀਸ ਅਤੇ ਨਿੱਜੀ ਫੋਰਸ ਦੀ ਮੱਦਦ ਨਾਲ ਮੁਜਾਰਿਆਂ ਨੂੰ ਖਦੇੜ ਦਿੱਤਾ ਅਤੇ ਜ਼ਮੀਨ ’ਤੇ ਕਬਜ਼ਾ ਕਰ ਲਿਆ। ਮੁਜਾਰਿਆਂ ਨੇ ਆਪਣੇ ਹਥਿਆਰਬੰਦ ਦਸਤੇ ਰਾਹੀਂ ਮੁੜ ਜ਼ਮੀਨ ’ਤੇ ਕਬਜ਼ਾ ਕਰ ਲਿਆ। ਇਸ ਟਕਰਾਅ ਵਿਚ ਪੁਲੀਸ ਦਾ ਥਾਣੇਦਾਰ ਮਾਰਿਆ ਗਿਆ। ਸਰਕਾਰ ਨੇ ਫੌਜ ਰਾਹੀਂ ਪਿੰਡ ਨੂੰ ਘੇਰਾ ਪਾ ਲਿਆ। ਧਰਮ ਸਿੰਘ ਫੱਕਰ ਅਤੇ ਮਹਿੰਦਰ ਸਿੰਘ ਨੂੰ ਗ੍ਰਿਫ਼ਤਾਰ ਕਰਕੇ ਲੱਤਾਂ ਤੋੜ ਦਿੱਤੀਆਂ ਸਨ। ਰਾਮ ਸਿੰਘ ਬਾਗੀ ਅਤੇ ਕਪੂਰ ਸਿੰਘ ਬੀਰੋਕੇ ਸਮੇਤ ਚਾਰ ਦਸਤੇ ਦੇ ਮੈਂਬਰਾਂ ਨੂੰ ਗੋਲੀਆਂ ਮਾਰਕੇ ਮਾਰ ਮੁਕਾਇਆ ਸੀ। 22 ਹੋਰ ਸਰਗਰਮ ਆਗੂ ਗ੍ਰਿਫ਼ਤਾਰ ਕਰਕੇ ਕਤਲ ਕੇਸ ਪਾ ਕੇ ਜੇਲ੍ਹ ਭੇਜ ਦਿੱਤੇ ਸਨ। ਇਨ੍ਹਾਂ ਨੂੰ ਫਾਂਸੀ ਲਾਉਣ ਲਈ ਪੁਲੀਸ ਨੇ 45 ਗਵਾਹ ਬਣਾਏ ਸਨ। ਪਾਰਟੀ ਦੇ ਦਸਤੇ ਨੇ ਹਥਿਆਰਾਂ ਦੀ ਨੋਕ ’ਤੇ ਗਵਾਹ ਮੁਕਰਾ ਦਿੱਤੇ ਸਨ। ਉਹ 24 ਜਣੇ ਫਾਂਸੀ ਲੱਗਣ ਤੋਂ ਬਚ ਗਏ ਸਨ। ਕਿਸ਼ਨਗੜ੍ਹ ਦੇ ਮੁਜਾਰਿਆਂ ਨੂੰ ਦਬਾਉਣ ਅਤੇ ਉਜਾੜਨ ਦੇ ਮਨਸੂਬੇ ਕਾਮਯਾਬ ਨਾ ਹੋਏ।

ਕਿਸ਼ਨਗੜ੍ਹ ਵਾਂਗ ਹੀ ਬਖੋਰੇ ਕਲਾਂ ਦਾ ਮੋਰਚਾ ਲੱਗਿਆ ਜਿੱਥੇ ਪੁਲੀਸ ਅਤੇ ਬਿਸਵੇਦਾਰਾਂ ਦੀਆਂ ਫੋਰਸਾਂ ਨੇ ਜ਼ਮੀਨ ਅਤੇ ਫ਼ਸਲ ’ਤੇ ਕਬਜ਼ੇ ਕੀਤੇ ਪਰ ਗੁਰੀਲਾ ਦਸਤਿਆਂ ਨੇ ਉਨ੍ਹਾਂ ਨੂੰ ਖਦੇੜੀ ਰੱਖਿਆ। ਸਰਕਾਰ ਨੇ ਬਿਸਵੇਦਾਰਾਂ ਦੀ ਮਦਦ ਲਈ ਪਿੰਡਾਂ ਵਿਚ ਪੁਲੀਸ ਚੌਂਕੀਆਂ ਬਿਠਾ ਦਿੱਤੀਆਂ ਜਿਸ ਨਾਲ ਲਾਲ ਫੌਜ਼ ਦੇ ਗੁਰੀਲਿਆਂ ਦਾ ਸਿੱਧਾ ਮੁਕਾਬਲਾ ਹੋਣ ਲੱਗਾ। ਬਿਸਵੇਦਾਰ ਗੁਰੀਲਿਆਂ ਦੇ ਹਮਲਿਆਂ ਦਾ ਸ਼ਿਕਾਰ ਹੁੰਦੇ ਰਹੇ। ਪੁਲੀਸ ਇਹ ਹਮਲੇ ਡਾਕੇ ਬਣਾ ਕੇ ਮੁਕੱਦਮੇ ਚਲਾ ਦਿੰਦੀ। ਬਿਸਵੇਦਾਰ ਡਰਦੇ ਮਾਰੇ ਪਟਿਆਲੇ ਸ਼ਹਿਰ ਜਾ ਵੜੇ। ਜ਼ਮੀਨਾਂ ਉੱਤੇ ਮੁਜਾਰਿਆਂ ਦਾ ਪੱਕਾ ਕਬਜ਼ਾ ਹੋ ਗਿਆ ਸੀ ਜਿਸਨੂੰ ਬਾਅਦ ਵਿਚ ਪੈਪਸੂ ਸਰਕਾਰ ਨੇ ਕਾਨੂੰਨੀ ਸ਼ਕਲ ਦੇ ਦਿੱਤੀ ਸੀ। ਮੌਰੂਸੀ ਮੁਜਾਰੇ ਬਿਨਾਂ ਮੁਆਵਜ਼ੇ ਦਿੱਤੇ ਮਾਲਕ ਬਣ ਗਏ ਸਨ। ਸੀਰੀਆਂ, ਲਾਗੀਆਂ, ਦੁਕਾਨਦਾਰਾਂ ਅਤੇ ਪੇਂਡੂ ਮਜ਼ਦੂਰਾਂ ਨੂੰ ਵੀ ਜ਼ਮੀਨ ਮਿਲੀ ਸੀ।

ਇਸ ਲਹਿਰ ਦੇ ਵਿਗਸਣ ਵਿਚ ਉਸ ਸਮੇਂ ਪੈਪਸੂ ਦੀ ਅਸਥਿਰ ਰਾਜਨੀਤਕ ਹਾਲਤ ਸੀ। 1949 ਤੋਂ 1952 ਤੱਕ ਤਿੰਨ ਵਾਰੀ ਸਰਕਾਰਾਂ ਬਣੀਆਂ ਅਤੇ ਟੁੱਟੀਆਂ ਮਹਾਰਾਜਾ ਪਟਿਆਲਾ ਕੇਂਦਰੀ ਸਰਕਾਰ ਨਾਲ ਉਲਝਿਆ ਹੋਇਆ ਸੀ। ਇਸ ਰਾਜਨੀਤਕ ਖਿਲਾਅ ਵਾਲੀ ਹਾਲਤ ਵਿਚ ਲਹਿਰ ਨੇ ਵਿਕਾਸ ਦੀਆਂ ਪੌੜੀਆਂ ਚੜ੍ਹੀਆਂ। ਇਸ ਲਹਿਰ ਦੇ ਵਿਗਸਣ ਦਾ ਦੂਜਾ ਕਾਰਨ ਲੋਕਾਂ ਦੀ ਤੀਹਰੀ ਲੁੱਟ ਅਤੇ ਜਬਰ ਦੀ ਮਾਰ ਸੀ। ਕੈਪਟਨ ਅਮਰਿੰਦਰ ਸਿੰਘ ਸਾਬਕਾ ਮੁੱਖ ਮੰਤਰੀ ਪੰਜਾਬ ਦੇ ਬਜ਼ੁਰਗ ਮਹਾਰਾਜਾ ਪਟਿਆਲਾ ਅੰਗਰੇਜ਼ੀ ਰਾਜ ਦੇ ਥੰਮ ਸਨ। ਬਿਸਵੇਦਾਰ, ਮਹਾਰਾਜਾ ਅਤੇ ਅੰਗਰੇਜ਼ ਹਾਕਮ ਦੀਆਂ ਆਪਸੀ ਤਾਰਾਂ ਜੁੜੀਆਂ ਹੋਈਆਂ ਸਨ। ਲੋਕ ਬਿਸਵੇਦਾਰਾਂ ਦੀ ਗੁਲਾਮੀ, ਮਹਾਰਾਜੇ ਦੀ ਗੁਲਾਮੀ ਅਤੇ ਅੰਗਰੇਜ਼ਾਂ ਦੀ ਗੁਲਾਮੀ ਹੇਠ ਨਪੀੜੇ ਜਾ ਰਹੇ ਸਨ। ਇਸ ਤਰ੍ਹਾਂ ਇਹ ਲਹਿਰ ਸਾਮਰਾਜ ਵਿਰੋਧੀ ਅਤੇ ਜਾਗੀਰਦਾਰੀ ਵਿਰੋਧੀ ਲਹਿਰ ਵਜੋਂ ਵਿਕਸਤ ਹੋਈ। ਤੀਜਾ ਕਾਰਨ ਲਾਲ ਪਾਰਟੀ ਦੀ ਯੋਗ ਅਗਵਾਈ ਅਤੇ ਦਰੁਸਤ ਨੀਤੀਆਂ ਦਾ ਹੋਣਾ ਸੀ।

ਇਸ ਲਹਿਰ ਨੇ ਰਜਵਾੜਾ ਸ਼ਾਹੀ ਪ੍ਰਬੰਧ ਦੀਆਂ ਜੜ੍ਹਾਂ ਹਿਲਾ ਕੇ ਰੱਖ

ਦਿੱਤੀਆਂ ਸਨ। ਇਸ ਲਹਿਰ ਨੇ ਪਹਿਲੀ ਵਾਰ ਦੇਸ਼ ਵਿਚ ਜ਼ਮੀਨੀ ਵੰਡ ਦਾ ਸੁਆਲ* ਸਿਆਸੀ ਏਜੰਡੇ 'ਤੇ ਲਿਆਂਦਾ ਸੀ ਜਿਸਨੂੰ ਬਾਅਦ ਵਿਚ ਨਕਸਲਵਾੜੀ ਦੀ ਲਹਿਰ ਵੇਲੇ ਵੀ ਅਮਲ ਵਿਚ ਲਿਆਂਦਾ ਗਿਆ। ਲਾਲ ਪਾਰਟੀ ਨੇ ਸਮੁੱਚੀ ਸ਼ਕਤੀ ਰਜਵਾੜਾ ਸ਼ਾਹੀ ਪ੍ਰਬੰਧ ਦੇ ਖਿਲਾਫ਼ ਕੇਂਦਰਤ ਕਰਨ ਦੀ ਰਾਜਸੀ ਅਤੇ ਜੱਥੇਬੰਦਕ ਸੇਧ ਅਖਤਿਆਰ ਕੀਤੀ। ਇਸ ਸ਼ਕਤੀ ਕਾਰਨ ਹੀ ਲਹਿਰ ਵਧੀ ਫੁੱਲੀ ਅਤੇ ਜਿੱਤ ਵੱਲ ਵਧੀ। ਭਾਰਤ ਵਿਚ 762 ਰਿਆਸਤਾਂ ਸਨ ਜਿਨ੍ਹਾਂ ਵਿਚ ਬਗਾਵਤਾਂ ਹੋਈਆਂ। ਤਿਲੰਗਾਨਾ ਦੇ ਘੋਲ (ਰਿਆਸਤ ਹੈਦਰਾਬਾਦ) ਨੇ ਅੰਤਰ-ਰਾਸ਼ਟਰੀ ਪੱਧਰ 'ਤੇ ਪ੍ਰਸਿੱਧੀ ਖੱਟੀ ਪਰ ਪੰਜਾਬ ਦੀ ਇਸ ਲਹਿਰ ਨੇ ਬਹੁਤ ਥੋੜ੍ਹੇ ਸਮੇਂ ਵਿਚ ਸਾਰਥਿਕ ਸਿੱਟੇ ਕੱਢੇ ਅਤੇ ਠੋਸ ਪ੍ਰਾਪਤੀਆਂ ਕੀਤੀਆਂ। ਵੱਡੇ ਰੂਪ ਵਿਚ ਜਾਨੀ ਅਤੇ ਮਾਲੀ ਨੁਕਸਾਨ ਕਰਾਏ ਬਿਨਾਂ ਪ੍ਰਾਪਤੀਆਂ ਕੀਤੀਆਂ। ਪਟਿਆਲਾ ਰਿਆਸਤ ਵਿਚ 784 ਪਿੰਡ ਸਨ। ਇਨ੍ਹਾਂ ਪਿੰਡਾਂ ਦੇ ਕਿਸਾਨਾਂ ਨੂੰ 18 ਲੱਖ ਏਕੜ ਜ਼ਮੀਨ ਵੰਡੀ ਗਈ। ਇਸ ਮਹਾਨ ਜਿੱਤ ਪਿੱਛੇ ਲਾਲ ਪਾਰਟੀ ਦੇ ਲੋਕ ਆਗੂਆਂ ਦਾ ਹੋਣਾ ਸੀ। ਤੇਜਾ ਸਿੰਘ ਸੁਤੰਤਰ, ਡਾ. ਭਾਗ ਸਿੰਘ ਅਤੇ ਬਾਬਾ ਬੂਝਾ ਸਿੰਘ ਵਰਗੇ ਰੋਸ਼ਨ ਦਿਮਾਗ ਵਿਦਵਾਨ ਇਸ ਲਹਿਰ ਕੋਲ ਸੀ। ਧਰਮ ਸਿੰਘ ਫੱਕਰ, ਹਰਨਾਮ ਸਿੰਘ ਧਰਮਗੜ੍ਹ, ਜਾਗੀਰ ਸਿੰਘ ਜੋਗਾ, ਗੁਰਬਚਨ ਸਿੰਘ ਰਾਹੀ ਉਗਰਾਹਾਂ ਆਦਿ ਲੋਕ ਨਾਇਕ ਸਨ। ਗਿਆਨੀ ਬਚਨ ਸਿੰਘ ਬਖ਼ਸ਼ੀਵਾਲਾ, ਕੇਹਰ ਸਿੰਘ ਬਖਸ਼ੀਵਾਲਾ, ਪਿਰਥਾ ਸਿੰਘ ਕਿਸ਼ਨਗੜ੍ਹ, ਪ੍ਰੀਤਮ ਸਿੰਘ ਕਿਸ਼ਨਗੜ੍ਹ, ਘੁੰਮਣ ਸਿੰਘ ਉਗਰਾਹਾਂ, ਪੰਡਤ ਬੰਤ ਰਾਮ ਅਲੀਸ਼ੇਰ, ਹਰਬੰਸ ਸਿੰਘ ਤੇ ਪਾਖਰ ਸਿੰਘ ਮਰੇੜੂ, ਨਸੀਬ ਸਿੰਘ ਸਮਰਾ, ਰਾਮ ਸਿੰਘ ਬਾਗੀ, ਪੂਰਨ ਸਿੰਘ ਸਿਰਸੀਵਾਲਾ, ਈਸ਼ਰ ਸਿੰਘ ਤਾਮਕੋਟ, ਕੌਰ ਸਿੰਘ ਗੌੜਾ ਅਤੇ ਅਨੇਕਾਂ ਗੁੰਮਨਾਮ ਹਠੀ ਤੇ ਜਾਂਬਾਜ਼ ਯੋਧੇ ਇਸ ਲਹਿਰ ਦੇ ਰਖਵਾਲੇ ਸਨ। ਤੇਜਾ ਸਿੰਘ ਸੁਤੰਤਰ, ਡਾ. ਭਾਗ ਸਿੰਘ, ਬੂਝਾ ਸਿੰਘ, ਹਰਨਾਮ ਸਿੰਘ, ਧਰਮ ਸਿੰਘ ਫੱਕਰ ਅਤੇ ਜਗੀਰ ਸਿੰਘ ਜੋਗਾ ਇਸ ਲਹਿਰ ਦੇ ਆਗੂ ਅਤੇ ਲੋਕ ਨਾਇਕ ਵਜੋਂ ਉਭਰੇ।

1947 ਵੇਲੇ ਸੀ. ਪੀ. ਆਈ. ਨੇ ਕਮਿਊਨਿਸਟਾਂ ਨੂੰ ਹਥਿਆਰ ਸੁੱਟਣ ਦੀ ਸੇਧ ਦਿੱਤੀ। ਇਸ ਸੇਧ ਨੇ ਹੀ 'ਤਿਲੰਗਾਨਾ ਦਾ ਮਹਾਨ ਘੋਲ' ਵਾਪਸ ਕਰਾਇਆ। ਇਸ ਨੇ ਹੀ ਪੰਜਾਬ ਵਿਚ ਲਾਲ ਕਮਿਊਨਿਸਟ ਪਾਰਟੀ ਨੂੰ ਜਨਮ ਦਿੱਤਾ। ਇਸ ਪਾਰਟੀ ਨੇ ਹੀ ਪਾਰਲੀਮਾਨੀ ਰਾਹ ਨੂੰ ਰੱਦ ਕਰਕੇ ਸਿਧਾਂਤਕ ਅਤੇ ਅਮਲੀ ਪੱਧਰ 'ਤੇ ਹਥਿਆਰਬੰਦ ਲਾਈਨ ਨੂੰ ਪਹਿਲੀ ਵਾਰ ਲਾਗੂ ਕੀਤਾ। ਇਹ ਪੱਖ ਹੀ ਲਹਿਰ ਨੂੰ ਉਸ ਵਕਤ ਦੀ ਰੋਸ਼ਨੀ ਵਿਚੋਂ ਉਪਜੇ ਸਿਧਾਂਤਕ ਵਖਰੇਵਿਆਂ ਕਾਰਨ 'ਲਾਲ ਪਾਰਟੀ' ਅਤੇ ਉਸਦੇ ਜਨਤਕ ਵਿੰਗ 'ਮੁਜਾਰਾ ਵਾਰ ਕੌਂਸਲ' ਬਣਾਉਣ ਤੱਕ ਲੈ ਗਿਆ। ਇਹ ਲੜਾਈ 'ਮੁਜਾਰਾ ਵਾਰ ਕੌਂਸਲ' ਦੀ ਅਗਵਾਈ ਵਿਚ ਲੜੀ ਗਈ ਨਾ ਕਿ ਕਿਸਾਨ ਸਭਾ ਦੀ ਅਗਵਾਈ ਹੇਠ। ਸਤਲੁਜ ਤੋਂ ਘੱਗਰ ਦਰਿਆ ਤੱਕ ਦੇ ਮੁਜਾਰਿਆਂ ਵਿਚ ਇਸ ਕੌਂਸਲ ਦਾ ਜਨਤਕ ਆਧਾਰ ਸੀ।

ਇਸ ਲਹਿਰ ਦੀ ਵੱਡੀ ਘਾਟ ਲੀਡਰਸ਼ਿਪ ਦੀ ਜ਼ਰਈ ਇਨਕਲਾਬ ਅਤੇ ਲੋਕ ਯੁੱਧ 'ਤੇ ਪਕੜ ਮਜ਼ਬੂਤ ਨਹੀਂ ਸੀ। ਇਸੇ ਕਰਕੇ ਇਸ ਜ਼ਮੀਨੀ ਘੋਲ ਨੂੰ ਰਾਜ ਸਤਾ

---

** ਹਵਾ ਦਾ ਰੁੱਕਾ (ਗਿਆਨੀ ਬਚਨ ਸਿੰਘ—ਸੰਪਾਦਕ ਸੁਖਵਿੰਦਰ ਪੱਪੀ) ਦੇ ਸਹਿਯੋਗ ਨਾਲ*

'ਤੇ ਕਬਜ਼ਾ ਕਰਨ ਵਿਚ ਬਦਲਿਆ ਨਹੀਂ ਗਿਆ। ਜ਼ਮੀਨੀ ਘੋਲ ਨੂੰ ਸੱਤਾ ਲਈ ਘੋਲ ਵਿਚ ਵਿਕਸਤ ਕਰਨ ਦੀ ਘਾਟ ਰਹੀ। ਦੂਸਰੀ ਘਾਟ ਜੋ ਉਸ ਸਮੇਂ ਦੀਆਂ ਹੋਰ ਇਲਾਕਿਆਂ ਦੀਆਂ ਕਿਸਾਨ ਲਹਿਰਾਂ 'ਤੇ ਵੀ ਲਾਗੂ ਹੁੰਦੀ ਹੈ, ਸਭ ਆਪੋ ਆਪਣੇ ਘੋਲਾਂ ਲਈ ਲੜਦੇ ਰਹੇ। ਇਹਨਾਂ ਘੋਲਾਂ ਦੀ ਲੀਡਰਸ਼ਿਪ ਆਪਸੀ ਤਾਲਮੇਲ ਸਥਾਪਤ ਨਾ ਕਰ ਸਕੀ। ਜਿਸ ਕਰਕੇ ਸਾਰੇ ਘੋਲਾਂ ਨੂੰ ਇੱਕ ਲੜੀ ਵਿਚ ਪਰੋਇਆ ਨਹੀਂ ਗਿਆ। ਇੱਕ ਇਨਕਲਾਬੀ ਕੇਂਦਰ ਨਾ ਬਣਿਆ। ਇਨ੍ਹਾਂ ਘੋਲਾਂ ਨੂੰ ਜ਼ਰਈ ਇਨਕਲਾਬੀ ਲਹਿਰ ਵਿਚ ਬਦਲਿਆ ਨਾ ਜਾ ਸਕਿਆ। ਫੇਰ ਵੀ ਇਹ ਲਾਲ ਕਮਿਊਨਿਸਟ ਪਾਰਟੀ ਦੀ ਮਹਾਨ ਜਿੱਤ ਸੀ। ਇਸ ਲਹਿਰ ਨੇ ਜੋ ਮੋਟੇ-ਮੋਟੇ ਸਬਕ* ਸਿਖਾਏ, ਉਹ ਹੇਠ ਲਿਖੇ ਅਨੁਸਾਰ ਹਨ :-

* ਰਾਸ਼ਟਰੀ ਪੱਧਰ ਦੀ ਜੱਥੇਬੰਦੀ ਤੋਂ ਬਿਨਾਂ ਅਜਿਹੀ ਲਹਿਰ ਵਿਕਾਸ ਨਹੀਂ ਕਰ ਸਕਦੀ।

* ਅਜਿਹੀ ਲਹਿਰ ਲਈ ਵਿਰੋਧਾਂ ਦਾ ਤਿੱਖਾਪਣ ਅਤੇ ਰਾਜਨੀਤਕ ਅਸਥਿਰਤਾ ਵਾਲੇ ਸਿਆਸੀ ਹਾਲਾਤ ਜ਼ਰੂਰੀ ਹਨ।

* ਲਹਿਰ ਦੇ ਸ਼ੁਰੂ ਵਿਚ ਹੀ ਹਥਿਆਰਬੰਦ ਸੁਰੱਖਿਆ ਦਸਤੇ ਕਾਇਮ ਕਰਨੇ ਚਾਹੀਦੇ ਹਨ। ਉਨ੍ਹਾਂ ਨੂੰ ਹਥਿਆਰਬੰਦ ਟ੍ਰੇਨਿੰਗ ਚਾਹੀਦੀ ਹੈ ਅਤੇ ਉਹ ਹਥਿਆਰਾਂ ਨਾਲ ਲੈਸ ਹੋਣੇ ਚਾਹੀਦੇ ਹਨ।

* ਸ਼ੁਰੂ ਵਿਚ ਹੀ ਜ਼ਮੀਨ ਲਈ ਘੋਲ ਨੂੰ ਸਤਾ ਲਈ ਘੋਲ ਵਿਚ ਪ੍ਰਚਾਰ-ਨਾ ਚਾਹੀਦਾ ਹੈ ਅਤੇ ਵਿਕਸਤ ਕਰਨਾ ਚਾਹੀਦਾ ਹੈ।

* ਇੱਕਲਾ ਕਿਸਾਨ ਲੜਾਈ ਨਹੀਂ ਲੜ ਸਕਦਾ। ਉਸਨੂੰ ਆਪਣੇ ਸਹਿਯੋਗੀ ਮਜ਼ਦੂਰਾਂ ਅਤੇ ਹੋਰ ਵਰਗਾਂ ਦੇ ਲੋਕਾਂ ਨੂੰ ਬਰਾਬਰ ਜੱਥੇਬੰਦ ਕਰਨਾ ਚਾਹੀਦਾ ਹੈ। ਘੋਲ ਮਿਹਨਤਕਸ਼ ਲੋਕਾਂ ਦਾ ਸਾਂਝਾ ਹੋਣਾ ਚਾਹੀਦਾ ਹੈ।

* ਸਰਕਾਰੀ ਫੋਰਸਾਂ ਪ੍ਰਤੀ ਗੈਰ-ਹਥਿਆਰਬੰਦ ਪ੍ਰਤੀਰੋਧ, ਜਮਾਤੀ ਦੁਸ਼ਮਣ ਅਤੇ ਉਨ੍ਹਾਂ ਦੇ ਗੁੰਡਾ ਗਿਰੋਹਾਂ ਪ੍ਰਤੀ ਹਥਿਆਰਬੰਦ ਟਾਕਰੇ ਦੀ ਸੇਧ ਪ੍ਰਤੀਰੋਧ ਲਹਿਰ ਦੇ ਇਸ ਪੜਾਅ ਦੀ ਦਰੁਸਤ ਨੀਤੀ ਹੈ।

* ਪਾਰਲੀਮਾਨੀਵਾਦ ਅਤੇ ਕਾਨੂੰਨਵਾਦ ਵਰਗੀਆਂ ਬਿਮਾਰੀਆਂ ਤੋਂ ਲਹਿਰ ਦਾ ਬਚਾਅ ਕਰਨਾ ਚਾਹੀਦਾ ਹੈ।

---

**** ਹਿਰਾਵਲ ਦਸਤਾ ਦਸੰਬਰ 1988 ਪੰਨਾ 14-17 ਦੇ ਸਹਿਯੋਗ ਨਾਲ***

# ਲਾਲ ਪਾਰਟੀ ਦੀਆਂ ਹੋਰ ਸਰਗਰਮੀਆਂ

ਲਾਲ ਕਮਿਊਨਿਸਟ ਪਾਰਟੀ ਦੀ ਸਥਾਪਨਾ ਤੋਂ ਤੁਰੰਤ ਬਾਅਦ ਇਹ ਪਾਰਟੀ ਹਰਕਤ ਵਿਚ ਆ ਗਈ। ਲਾਲ ਕਮਿਊਨਿਸਟ ਪਾਰਟੀ 1950 ਦੀ 'ਕੰਮ ਦੀ ਰਿਪੋਰਟ' ਵਿਚੋਂ ਕੁੱਝ ਤੱਥ ਪੇਸ਼ ਹਨ :-

* ਪਾਰਟੀ ਦੇ ਪ੍ਰਚਾਰ ਅਤੇ ਪਾਰਟੀ ਸਿਆਸਤ ਲੋਕਾਂ ਵਿਚ ਲੈ ਜਾਣ ਲਈ 'ਲਾਲ ਝੰਡਾ' ਪਰਚੇ ਦਾ ਪ੍ਰਕਾਸ਼ਨ ਸ਼ੁਰੂ ਕੀਤਾ। ਤੇਜਾ ਸਿੰਘ ਸੁਤੰਤਰ ਇਸਦੇ ਸੰਪਾਦਕ ਸਨ ਅਤੇ ਮੈਨੇਜਰ ਗੰਧਰਵ ਸੇਨ ਸਨ। ਇਹ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਭਾਸ਼ਾਵਾਂ ਵਿਚ ਛਾਪਿਆ ਜਾਂਦਾ ਸੀ।

* ਪਾਰਟੀ ਬਣਨ ਦੇ ਸ਼ੁਰੂ ਵਿਚ ਹੀ ਪੁਲੀਸ ਛਾਪਿਆਂ ਦੌਰਾਨ ਗ੍ਰਿਫ਼ਤਾਰੀਆਂ ਹੋ ਗਈਆਂ। ਸਾਥੀ ਰੂਪੋਸ਼ ਹੋ ਗਏ। ਉਨ੍ਹਾਂ ਨਵੀਆਂ ਠਹਿਰਾਂ ਬਣਾਈਆਂ।

* ਪਾਰਟੀ ਆਗੂਆਂ ਅਤੇ ਕਾਰਕੁੰਨਾਂ ਨੇ ਆਪਣੇ ਨਕਲੀ ਨਾਂ ਰੱਖ ਲਏ। ਗੁਪਤਵਾਸ ਜੀਵਨ ਜੀਊਣ ਲੱਗੇ। ਘਰਾਂ ਅਤੇ ਰਿਸ਼ਤੇਦਾਰੀਆਂ ਵਿਚ ਜਾਣ 'ਤੇ ਪਾਬੰਦੀ ਲੱਗ ਗਈ।

* ਪਾਰਟੀ ਮੈਂਬਰ ਅਤੇ ਹਮਦਰਦਾਂ ਨੂੰ ਮਾਰਕਸਵਾਦ ਅਤੇ ਸਿਆਸੀ ਸਿੱਖਿਆ ਦੇਣ ਲਈ ਸਕੂਲਿੰਗ ਕੀਤੀ ਜਾਣ ਲੱਗੀ। ਉਨ੍ਹਾਂ ਨੂੰ ਮਾਰਕਸ, ਏਂਗਲਜ, ਲੈਨਿਨ, ਸਟਾਲਿਨ, ਮਾਓ ਅਤੇ ਕੌਮਾਂਤਰੀ ਇਨਕਲਾਬੀ ਸਾਹਿਤ ਛਾਪ ਕੇ ਦਿੱਤਾ ਜਾਣ ਲੱਗਾ।

* 'ਜੰਗ ਦੇ ਖਿਲਾਫ਼ ਅਮਨ' ਮੁਹਿੰਮ ਚਲਾਈ।

* ਪੰਜਾਬ ਦੇ ਕਿਸਾਨ ਆਗੂਆਂ ਨੇ ਸਰਬ ਹਿੰਦ ਕਿਸਾਨ ਸਭਾ ਵਿਚ ਕੰਮ ਕੀਤਾ ਪਰ ਪੈਪਸੂ ਦਾ ਮੁਜਾਰਾ ਘੋਲ, ਲਹਿਰ ਦੀ ਜਨਤਕ ਜਥੇਬੰਦੀ 'ਮੁਜਾਰਾ ਵਾਰ ਕੌਂਸਲ' ਵੱਲੋਂ ਲੜਿਆ ਗਿਆ।

* ਪੰਜਾਬ ਮਜ਼ਦੂਰ ਸਭਾ ਅਤੇ ਰੇਲਵੇ ਯੂਨੀਅਨ ਵਿਚ ਕੰਮ ਜੱਥੇਬੰਦ ਕੀਤਾ।

* ਸਰਬ-ਹਿੰਦ ਟਰੇਡ ਯੂਨੀਅਨ ਨਾਲ ਸਬੰਧਤ ਟੈਕਸਟਾਈਲ ਮਜ਼ਦੂਰ ਸਭਾ ਦੀ ਸਰਗਰਮੀ ਕੀਤੀ।

* ਕਿਸਾਨ ਕਮੇਟੀਆਂ ਬਣਾਉਣ ਦੇ ਨਾਲ ਵਲੰਟੀਅਰ ਜੱਥੇਬੰਦੀਆਂ ਵੀ ਬਣਾਈਆਂ।

* ਸਰਬ ਹਿੰਦ ਟਰੇਡ ਯੂਨੀਅਨ ਵਿਚ ਕਾਂਗਰਸ ਪਾਰਟੀ ਅਤੇ ਸੀ. ਪੀ. ਆਈ. ਨਾਲ ਕੰਮ ਕੀਤਾ। ਉੱਥੇ ਸਬੰਧ ਨਹੀਂ ਤੋੜੇ।

* ਔਰਤ ਸਭਾ ਬਣਾਈ ਗਈ। ਕਿਸਾਨ ਔਰਤਾਂ ਨੂੰ ਪੈਪਸੂ ਦੇ ਮੁਜਾਰਾ ਘੋਲ ਲਈ ਜਥੇਬੰਦ ਕੀਤਾ ਗਿਆ। ਉਹ ਪੁਲੀਸ ਅਤੇ ਬਿਸਵੇਦਾਰਾਂ ਦੀਆਂ ਗੁੰਡਾ ਫੋਰਸਾਂ ਨਾਲ ਟੱਕਰ ਲੈਂਦੀਆਂ ਰਹੀਆਂ। ਉਨ੍ਹਾਂ ਦੀਆਂ ਝੜਪਾਂ ਹੋਈਆਂ। ਬੀਬੀ ਮਹਿੰਦਰ ਕੌਰ ਅੰਮ੍ਰਿਤਸਰ ਦੇ ਮੁਤਾਬਕ ਇੱਕ ਦਰਜਨ ਤੋਂ ਉੱਤੇ ਨੌਜਵਾਨ ਔਰਤਾਂ ਕੁੱਲਵਕਤੀ ਤੁਰੀਆਂ।

* ਵਿਦਿਆਰਥੀ ਫਰੰਟ 'ਤੇ ਕੰਮ ਕੀਤਾ ਕਿਉਂਕਿ ਵਿਦਿਆਰਥੀ ਫਰੰਟ ਅਤੇ ਨੌਜਵਾਨ ਫਰੰਟ ਪਾਰਟੀ ਦੀ ਰੀੜ੍ਹ ਦੀ ਹੱਡੀ ਹੁੰਦੇ ਹਨ।

* ਛੋਟੇ ਸਰਕਾਰੀ ਮੁਲਾਜ਼ਮਾਂ ਜਿਵੇਂ ਪਟਵਾਰੀ, ਕਲਰਕ, ਚਪੜਾਸੀ, ਅਧਿਆਪਕ, ਸਿਪਾਹੀ, ਹੇਠਲੀ ਕਤਾਰ ਦੇ ਫੌਜੀ, ਸਮੁੰਦਰੀ ਬੇੜੇ ਦੇ ਜਵਾਨ, ਹਵਾਈ ਅੱਡਿਆਂ ਦਾ ਹੇਠਲਾ ਸਟਾਫ਼ ਅਤੇ ਮਜ਼ਦੂਰਾਂ ਵਿਚ ਕੰਮ ਕੀਤਾ। ਉਨ੍ਹਾਂ ਦੀਆਂ ਜੱਥੇਬੰਦੀਆਂ ਬਣਾਈਆਂ।

* ਪਾਰਟੀ ਕਾਰਕੁੰਨਾਂ ਨੂੰ ਪੜ੍ਹਨ ਲਈ ਪ੍ਰੇਰਿਆ। ਉਨ੍ਹਾਂ ਨੂੰ ਹਰ ਤਰ੍ਹਾਂ ਦੀ ਸਿਖਲਾਈ ਦਿੱਤੀ ਗਈ।

# ਨਕਸਲਬਾੜੀ ਲਹਿਰ

1964 ਤੋਂ 1967 ਤੱਕ ਦਾ ਸਮਾਂ ਸੀ. ਪੀ. ਐਮ. ਦੀਆਂ ਨੀਤੀਆਂ ਦੇ ਹੋਰ ਪ੍ਰਤੱਖ ਹੋਣ ਦਾ ਸਮਾਂ ਹੈ। ਇਸ ਸਮੇਂ ਵਿਚ ਉਨ੍ਹਾਂ ਕਮਿਊਨਿਸਟਾਂ ਦੇ ਪੱਲੇ ਨਿਰਾਸ਼ਾ ਹੀ ਪਈ, ਜਿਹੜੇ ਸਿਧਾਂਤਕ, ਰਾਜਨੀਤਕ ਅਤੇ ਦਾਅ-ਪੇਚਕ ਲਾਈਨ ਦੇ ਵਖਰੇਵੇਂ ਕਾਰਨ ਸੀ. ਪੀ. ਆਈ. ਤੋਂ ਵੱਖ ਹੋਏ ਸਨ। ਉਨ੍ਹਾਂ ਨੂੰ ਲੱਗਿਆ ਸੀ. ਪੀ. ਆਈ. ਤੋਂ ਅੱਡ ਹੋਈ ਲੀਡਰਸ਼ਿਪ ਵੀ ਪਹਿਲੇ ਵਾਲੇ ਅਮਲ ਵਿਚੋਂ ਗੁਜ਼ਰ ਰਹੀ ਹੈ। ਇਨਕਲਾਬੀ ਕਾਡਰ ਨੇ ਉਸ ਦੀ ਸੋਧਵਾਦੀ, ਮੌਕਾਪ੍ਰਸਤ ਵਿਚਾਰਧਾਰਕ-ਸਿਆਸੀ ਲਾਈਨ ਅਤੇ ਗੈਰ-ਕਮਿਊਨਿਸਟ ਅਮਲ ਖ਼ਿਲਾਫ਼ ਤਿੱਖੀ ਵਿਚਾਰਧਾਰਕ ਜੱਦੋ-ਜਹਿਦ ਛੇੜ ਦਿੱਤੀ।

1967 ਵਿਚ ਬੰਗਾਲ ਪ੍ਰਾਂਤ ਵਿਚ ਸਾਂਝੀ ਸਰਕਾਰ ਬਣੀ ਸੀ, ਜਿਸ ਵਿਚ ਸੀ. ਪੀ. ਐਮ. ਭਾਈਵਾਲ ਅਤੇ ਭਾਰੂ ਧਿਰ ਸੀ। ਸੀ. ਪੀ. ਐਮ. ਨੇ ਆਪਣੇ ਚੋਣ ਮੈਨੀਫੈਸਟੋ ਵਿਚ ਹੋਰ ਅਹਿਮ ਮੰਗਾਂ-ਮਸਲਿਆਂ ਦੇ ਨਾਲ-ਨਾਲ ਜਾਗੀਰਦਾਰਾਂ ਦੀ ਵਾਧੂ ਜ਼ਮੀਨ (ਜ਼ਮੀਨ ਹੱਦਬੰਦੀ ਕਾਨੂੰਨ ਤੋਂ ਵੱਧ) ਬੇਜ਼ਮੀਨੇ ਮੁਜਾਰੇ ਕਿਸਾਨਾਂ ਨੂੰ ਵੰਡਣ ਦਾ ਵਾਅਦਾ ਕੀਤਾ ਸੀ। ਇਸ ਨਾਲ ਕਮਿਊਨਿਸਟਾਂ ਦੀ ਸਰਕਾਰ ਆਉਣ ’ਤੇ ਬਟਾਈਦਾਰ ਅਤੇ ਬੇਜ਼ਮੀਨੇ ਕਿਸਾਨਾਂ ਨੂੰ ਜ਼ਮੀਨ ਮਿਲਣ ਦੀ ਆਸ ਹੋਈ ਪਰ ਉਨ੍ਹਾਂ ਨੇ ਸਰਕਾਰ ਬਣਾ ਕੇ ਇਹ ਜ਼ਮੀਨ ਨਹੀਂ ਵੰਡੀ, ਇਸ ਕਾਰਨ ਕਮਿਊਨਿਸਟ ਕਾਡਰ ਵਿਚ ਬੇਚੈਨੀ ਛਾ ਗਈ। ਬੰਗਾਲ ਦੇ ਦਾਰਜੀਲਿੰਗ ਜ਼ਿਲ੍ਹੇ ਅੰਦਰ ਪਾਰਟੀ ਦੀ ਮਜ਼ਬੂਤ ਤੇ ਸ਼ਕਤੀਸ਼ਾਲੀ ਆਧਾਰ ਵਾਲੀ ਇਕਾਈ ਸੀ ਜੋ 1951 ਤੋਂ ਸੰਘਰਸ਼ਾਂ ਦੇ ਰਾਹ ਪਈ ਹੋਈ ਸੀ। ਸੀ. ਪੀ. ਐਮ. ਦੀ ਲੀਡਰਸ਼ਿਪ ਤੋਂ ਤੰਗ ਹੋ ਕੇ ਇਨ੍ਹਾਂ ਕਮਿਊਨਿਸਟਾਂ ਨੇ ਮਜ਼ਦੂਰਾਂ ਅਤੇ ਕਿਸਾਨਾਂ ਦੇ ਖਾੜਕੂ ਘੋਲ ਆਪਣੇ ਤੌਰ ’ਤੇ ਚਲਾਉਣੇ ਆਰੰਭ ਕਰ ਦਿੱਤੇ।

ਮਾਰਚ-ਜੁਲਾਈ 1967 ਦੇ ਮਹੀਨਿਆਂ ਵਿਚ ਸਿਲੀਗੁੜੀ ਸਬ-ਡਿਵੀਜ਼ਨ ਦੇ ਨਕਸਲਬਾੜੀ ਇਲਾਕੇ ਵਿਚ ਚਾਹ ਦੇ ਬਾਗਾਂ ਦੇ ਕਾਮਿਆਂ ਦੀ ਵੱਡੀ ਤੇ ਲੰਮੀ ਹੜਤਾਲ ਚੱਲੀ। ਮੁਜਾਰਿਆਂ ਨੇ ਹਾੜ੍ਹੀ ਦੀ ਫ਼ਸਲ ਵਿਚੋਂ ਜਗੀਰਦਾਰਾਂ ਨੂੰ ਉਹਨਾਂ ਦਾ ਹਿੱਸਾ ਦੇਣ ਤੋਂ ਇਨਕਾਰ ਕਰ ਦਿੱਤਾ। ਕਈ ਥਾਂਵਾਂ ’ਤੇ ਮੁਜਾਰਿਆਂ ਨੇ ਹਥਿਆਰਬੰਦ ਹੋ ਕੇ ਜ਼ਮੀਨਾਂ ਉੱਤੇ ਵੀ ਕਬਜ਼ੇ ਕਰ ਲਏ। ਇਹ ਸ਼ੁਰੂਆਤ ਇਨਕਲਾਬੀ ਕਿਸਾਨ ਘੋਲ ਦਾ ਮਾਡਲ ਬਣ ਕੇ ਉੱਭਰੀ। ਨਕਸਲਬਾੜੀ ਖੇਤਰ ਤੋਂ ਸ਼ੁਰੂ ਹੋਏ ਕਬਜ਼ੇ ਬੰਗਾਲ ਪ੍ਰਾਂਤ ਦੇ ਬਾਕੀ ਹਿੱਸਿਆਂ ਵਿਚ ਵੀ ਹੋਣ ਲੱਗੇ। ਇਹ ਲਹਿਰ ਨਕਸਲਬਾੜੀ ਨਾਂ ਨਾਲ ਪ੍ਰਸਿੱਧ ਹੋ ਗਈ। ਚਾਰੂ ਮਾਜੂਮਦਾਰ, ਕਾਨੂ ਸਾਨਿਆਲ ਅਤੇ ਜੰਗਲ ਸੰਥਾਲ ਇਸ ਅੰਦੋਲਨ ਦੇ ਆਗੂ ਬਣਕੇ ਉੱਭਰੇ। ਇਸ ਘਟਨਾ-ਵਿਕਾਸ ਨੂੰ ਚੀਨ ਦੀ ਕਮਿਊਨਿਸਟ ਪਾਰਟੀ ਨੇ ਭਾਰਤ ਵਿਚ ‘ਬਸੰਤ ਦੀ ਗਰਜ’ ਕਹਿ ਕੇ ਵਡਿਆਇਆ।

ਕਿਸਾਨਾਂ ਨੇ ਜ਼ਮੀਨਾਂ ’ਤੇ ਕਬਜ਼ੇ ਕਰਕੇ ਲਾਲ ਝੰਡੇ ਗੱਡ ਦਿੱਤੇ। ਜਗੀਰਦਾਰਾਂ ਦੀ ਫ਼ੌਜ ਅਤੇ ਬੰਗਾਲ ਪੁਲੀਸ ਨਾਲ ਕਿਸਾਨਾਂ ਦੀਆਂ ਟੱਕਰਾਂ ਹੋਣ ਲੱਗੀਆਂ। ਪੁਲਿਸ ਦਮਨ ਨੇ ਬਗਾਵਤ ਨੂੰ ਹੋਰ ਤੇਜ਼ ਕਰ ਦਿੱਤਾ। ਜਿਉਂ ਹੀ ਘੋਲ ਦੇ ਰਾਹ ਪਏ ਪਾਰਟੀ

ਵਰਕਰ ਅਤੇ ਜਨਤਾ ਸੀ. ਪੀ. ਐਮ. ਦੀ ਅਗਵਾਈ ਹੇਠਲੀ ਸਰਕਾਰ ਦੇ ਦਮਨ ਦਾ ਸ਼ਿਕਾਰ ਹੋਣ ਲੱਗੇ, ਸੀ. ਪੀ. ਐਮ. ਦੇ ਅੰਦਰ ਚੱਲ ਰਿਹਾ ਦੋ ਲਾਈਨਾਂ ਵਿਚਕਾਰ ਘੋਲ ਹੋਰ ਤੇਜ਼ ਹੋ ਗਿਆ। ਨਾ ਸਿਰਫ਼ ਬੰਗਾਲ ਵਿਚ ਸਗੋਂ ਦੇਸ਼ ਦੇ ਹੋਰ ਹਿੱਸਿਆਂ ਵਿਚ ਸੀ. ਪੀ. ਐਮ. ਦੀ ਸਾਂਝਾ ਮੋਰਚਾ ਸਰਕਾਰ ਦੀ ਨਿਖੇਧੀ ਹੋਣ ਲੱਗੀ। ਇਨਕਲਾਬੀ ਕਾਡਰ ਤੇ ਆਗੂ ਨਕਸਲਬਾੜੀ ਦੇ ਘੋਲ ਦੀ ਹਮਾਇਤ ਵਿਚ ਨਿੱਤਰਨ ਲੱਗ ਪਏ। ਘੋਲ ਦੀ ਹਮਾਇਤ ਵਿਚ ਸਹਾਇਤਾ ਕਮੇਟੀਆਂ ਬਣਨ ਲੱਗੀਆਂ। ਇਸ ਉੱਠ ਰਹੇ ਵਿਦਰੋਹ ਤੋਂ ਭੈਅ ਭੀਤ ਹੋਈ ਪਾਰਟੀ ਲੀਡਰਸ਼ਿਪ ਨੇ ਦਾਰਜੀਲਿੰਗ ਜ਼ਿਲਾ ਕਮੇਟੀ ਭੰਗ ਕਰ ਦਿੱਤੀ। ਜ਼ਿਲਾ ਕਮੇਟੀ ਨੇ ਸੂਬੇ ਅੰਦਰਲੇ ਹੋਰ ਬਾਗੀ ਕਾਡਰਾਂ ਨਾਲ ਸੰਪਰਕ ਬਣਾਇਆ। ਇਨ੍ਹਾਂ ਕੋਸ਼ਿਸ਼ਾਂ ਦੇ ਸਿੱਟੇ ਵਜੋਂ ਤਾਲਮੇਲ ਕਮੇਟੀ ਬਣਾ ਕੇ ਸਾਰੇ ਸੂਬੇ ਵਿਚ ਸੰਘਰਸ਼ ਨੂੰ ਫੈਲਾਅ ਦਿੱਤਾ। 1967 ਦੇ ਅੱਧ ਵਿਚ ਕਮਿਊਨਿਸਟ ਇਨਕਲਾਬੀਆਂ ਨੇ ਬੰਗਾਲ ਸੂਬੇ ਦੀ ਤਾਲਮੇਲ ਕਮੇਟੀ ਬਣਾ ਲਈ। ਨਕਸਲਬਾੜੀ ਇਲਾਕੇ ਦਾ ਇਹ ਅੰਦੋਲਨ ਬੰਗਾਲ ਤੋਂ ਹੁੰਦਾ ਹੋਇਆ ਭਾਰਤ ਦੇ ਹੋਰਨਾਂ ਸੂਬਿਆਂ ਵਿਚ ਫੈਲਣ ਲੱਗਾ। 'ਨਕਸਲਬਾੜੀ ਏਕ ਹੀ ਰਸਤਾ' ਦੇਸ਼ ਪੱਧਰੀ ਨਾਅਰਾ ਬਣ ਗਿਆ। ਇਸਨੇ ਦੇਸ਼ ਭਰ ਦੇ ਇਨਕਲਾਬੀ ਕਮਿਊਨਿਸਟਾਂ ਨੂੰ ਜੋੜਨ ਦਾ ਕੰਮ ਕੀਤਾ ਅਤੇ 3 ਨਵੰਬਰ 1967 ਨੂੰ 12 ਸੂਬਿਆਂ ਦੀ ਸਰਵ ਭਾਰਤੀ ਕਮਿਊਨਿਸਟ ਇਨਕਲਾਬੀ ਤਾਲਮੇਲ ਕਮੇਟੀ (All India Co-ordination Committee of Commninst Revolutionaries-AICCCR) ਬਣਾ ਲਈ।

ਨਕਸਲਬਾੜੀ, ਕਮਿਊਨਿਸਟ ਲਹਿਰ ਵਿਚ ਆਏ ਜਮੂਦ ਨੂੰ ਤੋੜਨ ਵਾਲਾ ਅਜਿਹਾ ਟਰਨਿੰਗ ਪੁਆਇੰਟ ਹੈ ਜਿਹਨੇ ਸਿਰਫ਼ ਮਾਤ ਪਾਰਟੀ ਤੋਂ ਤੋੜ-ਵਿਛੋੜਾ ਹੀ ਨਹੀਂ ਕੀਤਾ ਬਲਕਿ ਸਿਧਾਂਤਕ, ਰਾਜਨੀਤਕ ਅਤੇ ਦਾਅਪੇਚਕ ਲਾਈਨ ਦੇ ਤੌਰ 'ਤੇ ਵੱਖਰਾ ਪ੍ਰੋਗਰਾਮ ਪੇਸ਼ ਕੀਤਾ। ਵਿਦਵਾਨਾਂ ਅਨੁਸਾਰ ਇਹ ਲਹਿਰ ਰਾਸ਼ਟਰੀ ਪੱਧਰ 'ਤੇ ਸਥਾਪਤੀ (ਅਜੋਕਾ ਸਮਾਜਕ ਸਿਸਟਮ) ਅਤੇ ਵਿਸਥਾਪਤੀ (ਕਮਿਊਨਿਸਟ ਪਾਰਟੀਆਂ ਦੀ ਸੋਧਵਾਦੀ ਸਿਆਸਤ), ਦੋਹਾਂ ਤੋਂ ਚੇਤੰਨ ਪੱਧਰ 'ਤੇ ਵਿਦਰੋਹ ਕਰਦੀ ਹਥਿਆਰਬੰਦ ਕ੍ਰਾਂਤੀ ਨੂੰ ਆਪਣਾ ਮੁੱਖ ਮੁੱਦਾ ਸਵੀਕਾਰ ਕਰਦੀ ਹੈ।* ਜੇ. ਸੀ. ਜੌਹਰੀ ਅਨੁਸਾਰ ਨਕਸਲਬਾੜੀ ਗੁਰੀਲਿਆਂ ਦਾ ਸਹੀ ਉਦੇਸ਼ ਆਰਥਿਕਤਾ ਦੇ ਖੇਤਰ ਤੱਕ ਹੀ ਸੀਮਤ ਨਹੀਂ ਸੀ, ਸਗੋਂ ਇਹ ਇੱਕ ਰਾਜਸੀ ਲਹਿਰ ਸੀ ਜਿਸ ਦਾ ਕਾਰਜ ਰਾਜਸੀ ਸੱਤਾ ਕਾਬੂ ਕਰਨਾ ਸੀ। ਨਕਸਲਬਾੜੀ ਦੀ ਬਗਾਵਤ ਇੱਕ ਘੋਲ ਹੀ ਨਹੀਂ ਸੀ ਸਗੋਂ ਇਹ ਸੋਧਵਾਦੀ ਸਿਆਸਤ ਦੇ ਅਸਰ ਹੇਠ ਕਮਿਊਨਿਸਟ ਲਹਿਰ ਅੰਦਰ ਆਈ ਖੜੋਤ ਨੂੰ ਤੋੜਨ ਦੀ ਲੋੜ ਵਿਚੋਂ ਚੇਤਨ ਇਨਕਲਾਬੀ ਹੰਭਲੇ ਦਾ ਸਿੱਟਾ ਸੀ। ਅੰਤਰ-ਰਾਸ਼ਟਰੀ ਪੱਧਰ 'ਤੇ ਇਹ ਲਹਿਰ ਰੂਸੀ ਕਮਿਊਨਿਸਟ ਪਾਰਟੀ ਦੀ ਵਿਚਾਰਧਾਰਕ ਸਿਆਸੀ ਲਾਈਨ ਦੇ ਵਿਰੋਧ ਅਤੇ ਮਾਓ ਵਿਚਾਰਧਾਰਾ ਦੀ ਪੈਰਵੀ ਦਾ ਸਿੱਟਾ ਸੀ।

## *ਤਾਲਮੇਲ ਕਮੇਟੀ ਪੰਜਾਬ ਦੀ ਸਥਾਪਨਾ*

ਨਕਸਲਬਾੜੀ ਦੇ ਹਥਿਆਰਬੰਦ ਘੋਲ ਦਾ ਪ੍ਰਭਾਵ ਪੰਜਾਬ ਦੇ ਕਮਿਊਨਿਸਟਾਂ 'ਤੇ ਵੀ ਪਿਆ। ਦੇਸ਼ ਦੀ ਆਜ਼ਾਦੀ ਦਾ ਅੰਦੋਲਨ, ਗ਼ਦਰ ਲਹਿਰ, ਖੁਸ਼ਹੈਸੀਅਤੀ ਟੈਕਸ

---

** ਡਾ. ਗੁਰਇਕਬਾਲ ਸਿੰਘ*

ਵਿਰੁੱਧ ਲਹਿਰ, ਕਮਿਊਨਿਸਟ ਲਹਿਰ, ਸ਼ਹੀਦ ਭਗਤ ਸਿੰਘ ਤੇ ਸਾਥੀਆਂ ਦੀ ਕ੍ਰਾਂਤੀਕਾਰੀ ਲਹਿਰ, ਪੈਪਸੂ ਮੁਜਾਰਾ ਲਹਿਰ ਅਤੇ ਹੋਰ ਇਨਕਲਾਬੀ ਲਹਿਰਾਂ ਦੀ ਕੇਂਦਰ ਬਿੰਦੂ ਰਹੀ ਇਹ ਭੂਮੀ ਵੀ ਆਪਣੇ ਵਿਰਸੇ ਨੂੰ ਅੱਗੇ ਤੋਰਨ ਲੱਗੀ। ਬੰਗਾਲ ਅਤੇ ਆਂਧਰਾ ਪ੍ਰਦੇਸ਼ ਸੂਬਿਆਂ ਦੇ ਨਕਸਲੀ ਅੰਦੋਲਨ ਨਾਲ ਸੰਬੰਧਤ ਸਾਹਿਤ ਤੇ ਖ਼ਬਰਾਂ ਪੰਜਾਬ ਵਿਚ ਆਉਣ ਲੱਗੀਆਂ। ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਦੇ ਗ਼ਦਰੀ ਆਗੂ ਬਾਬਾ ਗੁਰਮੁਖ ਸਿੰਘ ਲਲਤੋਂ ਲਹਿਰ ਦਾ ਸਾਹਿਤ ਪੰਜਾਬ ਦੇ ਕਮਿਊਨਿਸਟਾਂ ਨੂੰ ਵੰਡਣ ਲੱਗੇ। ਉਨ੍ਹਾਂ ਨਕਸਲਬਾੜੀ ਦੇ ਹੱਕ ਵਿਚ ਸਪੋਰਟ ਕਮੇਟੀ ਬਣਾਉਣ ਦੀ ਕੋਸ਼ਿਸ਼ ਕੀਤੀ। ਪਰ ਸਫ਼ਲ ਨਹੀਂ ਹੋਏ।

ਬਹੁਤ ਸਾਰੇ ਕਮਿਊਨਿਸਟ ਇਨਕਲਾਬੀ ਲਹਿਰ ਦੇ ਹੱਕ ਵਿਚ ਡੱਟ ਗਏ। ਉਨ੍ਹਾਂ ਲਹਿਰ ਦੇ ਹਮਾਇਤੀਆਂ ਨੂੰ ਇਕੱਠੇ ਕਰਨਾ ਸ਼ੁਰੂ ਕਰ ਦਿੱਤਾ। ਬਠਿੰਡਾ ਜ਼ਿਲ੍ਹੇ ਵਿਚ ਪ੍ਰੋ. ਹਰਭਜਨ ਸਿੰਘ ਸੋਹੀ, ਹਾਕਮ ਸਿੰਘ ਸਮਾਓਂ, ਇੰਦਰਜੀਤ ਸਿੰਘ ਮਾਨਸਾ, ਬੰਤ ਰਾਇਪੁਰੀ ਤੇ ਹੋਰ ਨਕਸਲਬਾੜੀ ਦੀ ਹਮਾਇਤ ਕਰਨ ਲੱਗੇ। ਉਨ੍ਹਾਂ ਜ਼ਿਲਾ ਸੰਗਰੂਰ ਵਿਚ ਜਗਜੀਤ ਸਿੰਘ ਸੋਹਲ ਤੇ ਹੋਰ ਕਾਮਰੇਡਾਂ ਨਾਲ ਸੰਪਰਕ ਬਣਾਇਆ ਹੋਇਆ ਸੀ। ਰੋਪੜ-ਚੰਡੀਗੜ੍ਹ 'ਚ ਦਇਆ ਸਿੰਘ, ਮਾਸਟਰ ਹਰਦੇਵ ਸਿੰਘ ਸਲਾਬਤਪੁਰ ਖੇੜੀ ਤੇ ਉਨ੍ਹਾਂ ਦੇ ਕਈ ਸਾਥੀਆਂ ਨੇ ਨਕਸਲਬਾੜੀ ਦੇ ਹੱਕ ਵਿਚ ਸਰਗਰਮੀ ਸ਼ੁਰੂ ਕੀਤੀ ਹੋਈ ਸੀ। ਲੁਧਿਆਣਾ ਜ਼ਿਲ੍ਹੇ ਵਿਚ ਸਰਪੰਚ ਅਮਰ ਸਿੰਘ ਅੱਚਰਵਾਲ, ਬਾਬੂ ਰਾਮ ਬੈਰਾਗੀ ਤੇ ਹੋਰ ਲਹਿਰ ਦੇ ਹਮਾਇਤੀ ਸਨ। ਇਨ੍ਹਾਂ ਮੁੱਢਲੀਆਂ ਸਰਗਰਮੀਆਂ ਅਤੇ ਤਾਲਮੇਲ ਦੀਆਂ ਕੋਸ਼ਿਸ਼ਾਂ ਜ਼ਰੀਏ ਜ਼ਿਲਾ ਜਲੰਧਰ ਵਿਚ ਲਹਿਰ ਲਈ ਸਰਗਰਮ ਬਾਬਾ ਬੂਝਾ ਸਿੰਘ ਅਤੇ ਗੰਧਰਵ ਸੇਨ ਵਰਗੇ ਆਗੂ ਵੀ ਆ ਜੁੜੇ।

ਥੋੜ੍ਹੇ ਹੀ ਸਮੇਂ ਵਿਚ ਪੰਜਾਬ ਦੇ ਕਈ ਖੇਤਰਾਂ ਵਿਚ ਨਕਸਲਬਾੜੀ ਦੀ ਹਮਾਇਤੀ ਲਹਿਰ ਸਰਗਰਮ ਕੇਂਦਰ ਬਣਨ ਵੱਲ ਵਧਣ ਲੱਗੀ। ਇਸ ਦੌਰਾਨ ਆਭਾ ਰਾਮ ਸ਼ਾਸਤਰੀ (ਧਾਵਾ ਰਾਮ, ਜ਼ਿਲਾ ਸੰਗਰੂਰ), ਮੰਗਲ ਸਿੰਘ ਸੰਗਰੂਰ, ਰੌਣਕ ਸਿੰਘ ਚੜ੍ਹੀ, ਹਰਦਿਆਲ ਪੂਨੀ, ਸੁਰਿੰਦਰ ਕੁਮਾਰੀ ਕੋਛੜ, ਸੋਮ ਨਾਥ ਫਰਵਾਹੀ (ਬਰਨਾਲਾ), ਪਿਆਰਾ ਸਿੰਘ ਟਾਂਡਾ, ਮਾਸਟਰ ਬਚਿੱਤਰ ਸਿੰਘ ਬੋਦਲਾਂ, ਨੱਥਾ ਸਿੰਘ ਗੁਰਦਾਸਪੁਰ, ਸੁਰਿੰਦਰ ਸਿੰਘ ਸ਼ੇਰੋਂ, ਡਾ. ਨਿਰਮਲ ਸਿੰਘ, ਕਰਤਾਰ ਚੰਦ ਕੁੱਲੇਵਾਲ, ਨਰਿੰਦਰ ਜੋਸ਼ੀ, ਵਰਿੰਦਰ ਜੋਸ਼ੀ, ਦਰਸ਼ਨ ਦੁਸਾਂਝ, ਸਰਬਜੀਤ ਦੁਸਾਂਝ ਅਤੇ ਹੋਰ ਬਹੁਤ ਸਾਰੇ ਕਮਿਊਨਿਸਟ ਵਰਕਰ ਇਸ ਲਹਿਰ ਦੀ ਹਮਾਇਤ 'ਤੇ ਉਤਰ ਆਏ ਅਤੇ ਬਣ ਰਹੀਆਂ ਕਮੇਟੀਆਂ ਦੁਆਲੇ ਇਕੱਠੇ ਹੋਣ ਲੱਗੇ। ਫਰਵਰੀ 1968 ਵਿਚ ਬਠਿੰਡਾ, ਸੰਗਰੂਰ, ਰੋਪੜ ਅਤੇ ਲੁਧਿਆਣਾ ਜ਼ਿਲ੍ਹਿਆਂ ਦੇ ਆਗੂਆਂ ਦੀ ਪਹਿਲਕਦਮੀ ਨਾਲ ਤਾਲਮੇਲ ਕਮੇਟੀ ਪੰਜਾਬ ਹੋਂਦ ਵਿਚ ਆ ਗਈ। ਮਾਰਚ 1968 ਵਿਚ ਜ਼ਿਲਾ ਜਲੰਧਰ ਵੀ ਕਮੇਟੀ ਵਿਚ ਸ਼ਾਮਲ ਹੋ ਗਿਆ। ਇਹ ਕਮੇਟੀ ਸਰਵ ਭਾਰਤੀ ਕਮਿਊਨਿਸਟ ਇਨਕਲਾਬੀ ਤਾਲਮੇਲ ਕਮੇਟੀ ਨਾਲ ਸਬੰਧਤ ਸ੍ਰੀ ਗੁੰਨਾ (ਆਂਧਰਾ ਪ੍ਰਦੇਸ਼) ਅਤੇ ਸ੍ਰੀ ਹੰਸ ਰਾਜ ਰਹਿਬਰ (ਦਿੱਲੀ) ਦੀ ਮਦਦ ਨਾਲ ਹੋਂਦ ਵਿਚ ਆਈ। ਇਨ੍ਹਾਂ ਦੋਨਾਂ ਨੇ ਜਲੰਧਰ ਆ ਕੇ ਕਮੇਟੀ ਬਣਾਉਣ ਲਈ ਉਤਸ਼ਾਹਿਤ ਕੀਤਾ ਅਤੇ ਪੰਜਾਬ ਦੇ ਆਗੂਆਂ ਦੇ ਸੰਬੰਧ ਆਲ ਇੰਡੀਆ ਕਮੇਟੀ ਨਾਲ ਜੋੜੇ। ਫਰਵਰੀ 1968 ਵਿਚ ਬਣਾਈ ਕਮੇਟੀ ਦੇ ਕਨਵੀਨਰ ਕਾਮਰੇਡ ਦਇਆ ਸਿੰਘ ਖਰੜ (ਰੋਪੜ) ਸਨ।

## *ਤਾਲਮੇਲ ਕਮੇਟੀ ਪੰਜਾਬ ਦੀਆਂ ਸਰਗਰਮੀਆਂ*

ਸਰਵ ਭਾਰਤੀ ਕਮਿਊਨਿਸਟ ਇਨਕਲਾਬੀ ਤਾਲਮੇਲ ਕਮੇਟੀ ਪੰਜਾਬ ਦੇ ਹੋਂਦ ਵਿਚ ਆਉਣ ਤੋਂ ਬਾਅਦ ਸਰਗਰਮੀਆਂ ਸ਼ੁਰੂ ਕਰ ਦਿੱਤੀਆਂ। ਉਨ੍ਹਾਂ ਮੁੱਢਲੇ ਦੌਰ ਵਿਚ ਜ਼ਮੀਨ ਦੇ ਸੁਆਲ ਉੱਤੇ, ਮਜ਼ਦੂਰ ਮੰਗਾਂ ਅਤੇ ਵਿਦਿਆਰਥੀ ਮੰਗਾਂ ਉੱਤੇ ਸਰਗਰਮੀਆਂ ਸ਼ੁਰੂ ਕੀਤੀਆਂ।

✪ ਪੰਜਾਬ ਵਿਚ ਨਕਸਲੀਆਂ ਦੀ ਕਮੇਟੀ ਦੇ ਬਣਨ ਮਗਰੋਂ ਸੀ. ਪੀ. ਐਮ. ਦੀ ਵਿਦਿਆਰਥੀ ਜਥੇਬੰਦੀ ਪੰਜਾਬ ਸਟੂਡੈਂਟਸ ਯੂਨੀਅਨ ਦੀ ਸੂਬਾ ਕਮੇਟੀ ਦਰਸ਼ਨ ਬਾਗੀ ਦੀ ਅਗਵਾਈ ਹੇਠ ਨਕਸਲਬਾੜੀ ਦੇ ਹੱਕ ਵਿਚ ਨਿੱਤਰ ਆਈ। ਤਾਲਮੇਲ ਕਮੇਟੀ ਪੰਜਾਬ ਨੇ ਵਿਦਿਆਰਥੀ ਮੰਗਾਂ ਲਈ ਪੰਜਾਬ ਸਟੂਡੈਂਟਸ ਯੂਨੀਅਨ ਨੂੰ ਸਰਗਰਮ ਕਰ ਦਿੱਤਾ। ਵਿਦਿਆਰਥੀ ਘੋਲਾਂ ਨੇ ਪੰਜਾਬ ਦੇ ਰਾਜਨੀਤਕ ਮਾਹੌਲ ਵਿਚ ਗਰਮੀ ਲੈ ਆਉਂਦੀ।

✪ ਜ਼ਮੀਨੀ ਘੋਲ ਨੂੰ ਲੈ ਕੇ ਪੰਜਾਬ ਵਿਚ ਚਾਰ ਖਿੱਤਿਆਂ ਦੀ ਨਿਸ਼ਾਨਦੇਹੀ ਕੀਤੀ ਗਈ। ਸਰਵ ਭਾਰਤੀ ਤਾਲਮੇਲ ਕਮੇਟੀ ਦੀ ਸੇਧ ਸੀ ਕਿ ਹਰੇਕ ਖੇਤਰ ਵਿਚ ਨਕਸਲਬਾੜੀ ਕਿਸਮ ਦੇ ਸੰਘਰਸ਼ ਵਿੱਢੇ ਜਾਣ। ਅਜਿਹਾ ਕਰਨਾ ਮਿਹਨਤਕਸ਼ ਲੋਕਾਂ ਤੇ ਦੱਬੇ ਕੁਚਲੇ ਲੋਕਾਂ ਦੀ ਮੁਕਤੀ ਖਾਤਰ ਹਥਿਆਰਬੰਦ ਇਨਕਲਾਬ ਦੇ ਝੰਡੇ ਨੂੰ ਹੀ ਉੱਚਾ ਚੁੱਕਣਾ ਨਹੀਂ ਸੀ ਸਗੋਂ ਕਮਿਊਨਿਸਟ ਲਹਿਰ ’ਚ ਆਈ ਖੜੋਤ ਅਤੇ ਸਿਧਾਂਤਕ ਕਮਜ਼ੋਰੀ ਨੂੰ ਵੀ ਇੱਕ ਹੀ ਝਟਕੇ ਨਾਲ ਤੋੜ ਸੁੱਟਣਾ ਸੀ ਅਤੇ ਸਿਧਾਂਤਕ ਮੱਤਭੇਦਾਂ ਦੀ ਲੀਹ ਖਿੱਚਣਾ ਸੀ। ਕਮੇਟੀ ਨੇ ਫ਼ੈਸਲਾ ਕਰ ਲਿਆ ਸੀ ਕਿ ਜਾਗੀਰਦਾਰਾਂ ਅਤੇ ਸੂਦਖੋਰਾਂ ਦੀਆਂ ਜ਼ਮੀਨਾਂ ਉੱਪਰ ਕਬਜ਼ੇ ਕਰਕੇ ਦੱਬੇ ਕੁਚਲੇ ਲੋਕਾਂ ਵਿਚ ਵੰਡ ਦਿੱਤੀ ਜਾਵੇ। ਕੁਲ ਹਿੰਦ ਤਾਲਮੇਲ ਕਮੇਟੀ ਦੀ ਸੇਧ ਨੂੰ ਮੰਨਦਿਆਂ ਤਾਲਮੇਲ ਕਮੇਟੀ ਪੰਜਾਬ ਨੇ ਕਾਮਰੇਡ ਹਾਕਮ ਸਿੰਘ ਸਮਾਓਂ ਦੀ ਅਗਵਾਈ ਹੇਠ ਭੀਖੀ-ਸਮਾਓਂ (ਨੇੜੇ ਮਾਨਸਾ, ਉਦੋਂ ਜ਼ਿਲ੍ਹਾ ਬਠਿੰਡਾ) ਅਤੇ ਕਿਲਾ ਹਕੀਮਾਂ (ਸੰਗਰੂਰ) ਪਿੰਡਾਂ ਵਿਚ ਜਾਗੀਰਦਾਰਾਂ ਦੀਆਂ ਜ਼ਮੀਨਾਂ ’ਤੇ ਕਬਜ਼ੇ ਕੀਤੇ। ਕਾਮਰੇਡ ਦਇਆ ਸਿੰਘ ਖਰੜ (ਰੋਪੜ) ਦੀ ਅਗਵਾਈ ਹੇਠ ਬਿਰਲਾ ਸੀਡ ਫਾਰਮ ਰੋਪੜ ਦੇ ਮਜ਼ਦੂਰਾਂ ਦਾ ਘੋਲ ਲੜਿਆ ਗਿਆ। ਹਾਜੀਪੁਰ-ਮੁਕੇਰੀਆਂ ਅਤੇ ਨਾਲ ਲਗਦੇ ਹਿਮਾਚਲ ਦੇ ਪਿੰਡਾਂ ਵਿਚ ਮੁਜਾਰਿਆਂ ਨੂੰ ਗੰਧਰਵ ਸੇਨ ਦੀ ਅਗਵਾਈ ਹੇਠ ਜਥੇਬੰਦ ਕਰਕੇ ਜਾਗੀਰਦਾਰਾਂ ਵਿਰੁੱਧ ਲੜਾਈ ਵਿੱਢ ਦਿੱਤੀ ਗਈ।

## *ਭਾਰਤੀ ਕਮਿਊਨਿਸਟ ਪਾਰਟੀ (ਮਾਰਕਸਵਾਦੀ-ਲੈਨਿਨਵਾਦੀ) ਦੀ ਸਥਾਪਨਾ*

ਭਾਰਤ ਦੇ ਸਿਆਸੀ ਦ੍ਰਿਸ਼ ਉੱਤੇ ਨਕਸਲਬਾੜੀ ਦੀ ‘ਬਸੰਤ ਦੀ ਗਰਜ’ ਪੈਣ ਨਾਲ ਭਾਰਤੀ ਇਨਕਲਾਬ ਦੇ ਇਤਿਹਾਸ ਵਿਚ ਇਤਿਹਾਸਕ ਮੋੜ ਆ ਗਿਆ। ਕਿਰਤੀ ਵਰਗ ਦੀ ਲੀਡਰਸ਼ਿਪ ਨੇ ਮਨੁੱਖ ਦੀ ਮੁਕਤੀ, ਆਜ਼ਾਦੀ ਅਤੇ ਖੁਸ਼ਹਾਲੀ ਲਈ ਯੁੱਧ ਛੇੜ ਦਿੱਤਾ। ਬੰਗਾਲ ਦੀ ਧਰਤੀ ’ਤੇ ਫਸਲ ਦੀ ਕਟਾਈ ਅਤੇ ਜ਼ਮੀਨ ਦੇ ਸਵਾਲ ਨੂੰ ਲੈ ਕੇ ਸ਼ੁਰੂ ਹੋਇਆ ਅੰਦੋਲਨ ਸੱਤਾ ਪ੍ਰਾਪਤੀ ਦੇ ਘੋਲ ਵਿਚ ਤਬਦੀਲ ਹੋ ਗਿਆ। ਨਕਸਲਬਾੜੀਆਂ ਵੱਲੋਂ 3 ਨਵੰਬਰ 1967 ਨੂੰ 12 ਸੂਬਿਆਂ ਦੀ ਸਰਵ ਭਾਰਤੀ

ਕਮਿਊਨਿਸਟ ਇਨਕਲਾਬੀ ਤਾਲਮੇਲ ਕਮੇਟੀ (All India Co-ordination Committee of Communist Revolutionaries) ਬਣਾਉਣਾ ਅਤੇ 22 ਅਪ੍ਰੈਲ 1969 ਨੂੰ ਭਾਰਤੀ ਕਮਿਊਨਿਸਟ ਪਾਰਟੀ (ਮਾਰਕਸਵਾਦੀ-ਲੈਨਿਨਵਾਦੀ) ਦਾ ਗਠਨ ਕਰਨਾ ਇਤਿਹਾਸ ਵਿਚ ਮਹੱਤਵਪੂਰਨ ਘਟਨਾਵਾਂ ਹਨ।

ਸਰਵ ਭਾਰਤੀ ਕਮਿਊਨਿਸਟ ਇਨਕਲਾਬੀ ਤਾਲਮੇਲ ਕਮੇਟੀ ਪੰਜਾਬ ਵਿਚ ਦਿਆ ਸਿੰਘ ਖਰੜ (ਰੋਪੜ), ਬਾਬੂ ਰਾਮ ਬੈਰਾਗੀ (ਲੁਧਿਆਣਾ) ਜਗਜੀਤ ਸਿੰਘ ਸੋਹਲ (ਸੰਗਰੂਰ), ਬੰਤ ਰਾਇਪੁਰੀ (ਬਠਿੰਡਾ), ਬਾਬਾ ਬੂਝਾ ਸਿੰਘ (ਜਲੰਧਰ), ਗੰਧਰਵ ਸੇਨ (ਜਲੰਧਰ), ਦਰਸ਼ਨ ਸਿੰਘ ਬਾਗੀ (ਸੰਗਰੂਰ), ਤਾਰਾ ਸਿੰਘ ਮਾਦੋਕੇ (ਫਿਰੋਜ਼ਪੁਰ) ਅਤੇ ਸੰਤੋਖ ਸਿੰਘ (ਅੰਮ੍ਰਿਤਸਰ) ਮੈਂਬਰ ਚੁਣੇ ਗਏ ਸਨ। ਇਹ ਕਮੇਟੀ ਮਾਰਚ 1968 ਵਿਚ ਬਣੀ ਸੀ। ਕਾਮਰੇਡ ਦਇਆ ਸਿੰਘ ਖਰੜ ਸੂਬਾ ਕਨਵੀਨਰ ਸਨ।

ਫਰਵਰੀ 1969 ਵਿਚ ਤਹਿਸੀਲਾਂ, ਜ਼ਿਲ੍ਹਿਆਂ ਅਤੇ ਸੂਬਿਆਂ ਦੀਆਂ ਤਾਲਮੇਲ ਕਮੇਟੀਆਂ ਨੂੰ ਜਥੇਬੰਦਕ ਕਮੇਟੀਆਂ ਦਾ ਦਰਜਾ ਦੇ ਦਿੱਤਾ ਗਿਆ। ਇਸੇ ਤਰ੍ਹਾਂ ਤਾਲਮੇਲ ਕਮੇਟੀ ਪੰਜਾਬ ਦੇ ਮੈਂਬਰਾਂ ਨੂੰ ਲੈ ਕੇ ਸੂਬਾ ਜਥੇਬੰਦਕ ਕਮੇਟੀ ਬਣਾਈ ਗਈ। ਇਹ ਜਥੇਬੰਦਕ ਕਮੇਟੀ ਨਾਭਾ ਸ਼ਹਿਰ ਵਿਚ ਹੋਈ ਮੀਟਿੰਗ ਵਿਚ ਬਣਾਈ ਗਈ। ਕਾਮਰੇਡ ਦਇਆ ਸਿੰਘ ਖਰੜ ਨੂੰ ਸੀ. ਪੀ. ਆਈ. (ਐਮ. ਐਲ) ਦਾ ਸੂਬਾ ਜਥੇਬੰਦਕ ਸਕੱਤਰ ਚੁਣ ਲਿਆ ਗਿਆ। ਇਹ ਕਮੇਟੀ ਬਣਨ ਤੋਂ ਪਹਿਲਾਂ ਹੀ ਤਾਰਾ ਸਿੰਘ ਮਾਦੋਕੇ (ਫਿਰੋਜ਼ਪੁਰ) ਲਹਿਰ ਤੋਂ ਵੱਖ ਹੋ ਗਏ ਸਨ। (ਬਾਕੀ ਸੂਬਾ ਜਥੇਬੰਦਕ ਕਮੇਟੀ ਮੈਂਬਰ ਬਣੇ।)

ਸੂਬਾ ਜਥੇਬੰਦਕ ਕਮੇਟੀਆਂ ਬਣਨ ਪਿੱਛੋਂ ਆਲ ਇੰਡੀਆ ਕਾਂਗਰਸ ਕਰਨ ਦਾ ਫ਼ੈਸਲਾ ਕੀਤਾ ਗਿਆ। 22 ਅਪ੍ਰੈਲ ਨੂੰ ਕਾਮਰੇਡ ਲੈਨਿਨ ਦਾ ਜਨਮ ਦਿਨ ਸੀ। ਉਸ ਦਿਨ 22 ਅਪ੍ਰੈਲ 1969 ਨੂੰ ਬੰਗਾਲ ਦੇ ਕਲਕੱਤਾ ਸ਼ਹਿਰ ਵਿਚ ਸੀ. ਪੀ. ਆਈ. (ਐਮ. ਐਲ.) ਦੀ ਸਥਾਪਨਾ ਦਾ ਐਲਾਨ ਕੀਤਾ ਗਿਆ। ਇਸ ਸਿਆਸੀ ਕਾਨਫਰੰਸ ਵਿਚ ਇੱਕ ਲੱਖ ਤੋਂ ਵੱਧ ਲੋਕ ਇਕੱਤਰ ਹੋਏ। ਇਸ ਦਿਨ ਰਾਜਨੀਤਕ ਮਤਾ ਰੱਖਿਆ ਗਿਆ। ਇਸ ਮਤੇ ਵਿਚ ਮਜ਼ਦੂਰ ਜਮਾਤ ਦੀ ਅਗਵਾਈ ਹੇਠ ਇਨਕਲਾਬੀ ਕਿਸਾਨੀ ਦੇ ਘੋਲ ਨੂੰ ਨਵ-ਜਮਹੂਰੀ ਇਨਕਲਾਬ ਲਈ ਗੁਰੀਲਾ ਯੁੱਧ 'ਚ ਵਿਕਸਤ ਕਰਨ ਦੀ ਮਹੱਤਤਾ ਨੂੰ ਦਰਸਾਇਆ ਗਿਆ। ਮਤੇ ਵਿਚ ਮਜ਼ਦੂਰ ਜਮਾਤ ਦੀ ਅਗਵਾਈ ਹੇਠ ਨਵ-ਜਮਹੂਰੀ ਰਾਜ ਪ੍ਰਬੰਧ ਉਸਾਰਨ ਦਾ ਅਹਿਦ ਕੀਤਾ ਗਿਆ। ਲੁੱਟੇ ਪੁੱਟੇ ਤੇ ਦੱਬੇ-ਕੁਚਲੇ ਲੋਕਾਂ ਦੀ ਪੂਰਨ ਆਜ਼ਾਦੀ ਲਈ ਜੁੱਟ ਜਾਣ ਦਾ ਪ੍ਰਣ ਲਿਆ। ਇਸ ਪਿੱਛੋਂ ਪਾਰਟੀ ਉਸਾਰੀ ਦਾ ਕਾਰਜ ਫੌਰੀ ਕਾਰਜ ਐਲਾਨਿਆ ਗਿਆ।

## *ਪੰਜਾਬ ਵਿਚ ਪਹਿਲੀ ਫੁੱਟ*

ਸੀ. ਪੀ. ਆਈ. (ਐਮ. ਐਲ.) ਦੇ ਵਿਰੋਧੀਆਂ ਦਾ ਦੋਸ਼ ਹੈ ਕਿ ਉਹਨਾਂ ਦਰਮਿਆਨ ਉੱਠਣ ਵਾਲੇ ਛੋਟੇ-ਮੋਟੇ ਮਤਭੇਦਾਂ ਨੂੰ ਉਹ ਜਮਹੂਰੀ ਕੇਂਦਰੀਵਾਦ ਅਤੇ ਪੜਚੋਲ-ਸਵੈ ਪੜਚੋਲ ਦੇ ਜਥੇਬੰਦਕ ਅਸੂਲਾਂ ਮੁਤਾਬਕ ਹੱਲ ਕਰਨ ਤੋਂ ਅਸਮਰੱਥ ਸਨ। ਮਾਮੂਲੀ ਕਿਸਮ ਦੇ ਇਤਰਾਜ਼ ਹੋਣ 'ਤੇ ਘਟੀਆ ਕਿਸਮ ਦੀ ਦੂਸ਼ਣਬਾਜ਼ੀ ਅਤੇ ਵਿਅਕਤੀਗਤ ਚਿੱਕੜ ਉਛਾਲੀ ਤੇ ਉੱਤਰ ਆਉਂਦੇ ਸਨ। ਇੱਕ ਦੂਜੇ ਨੂੰ ਸੀ. ਆਈ. ਡੀ. ਜਾਂ ਦੁਸ਼ਮਣ ਦੇ ਏਜੰਟ ਕਹਿਣ ਤੱਕ ਚਲੇ ਜਾਂਦੇ ਸਨ। ਜਦੋਂ ਚਮਕੌਰ ਸਾਹਿਬ

ਥਾਣੇ 'ਤੇ ਹਮਲਾ ਅਸਫਲ ਹੋ ਗਿਆ ਤਾਂ ਇਸਨੂੰ ਆਧਾਰ ਬਣਾ ਕੇ ਬਾਬੂ ਰਾਮ ਵੈਰਾਗੀ ਅਤੇ ਕੁੱਝ ਹੋਰਾਂ ਵੱਲੋਂ ਸੂਬਾ ਕਮੇਟੀ ਖਾਸ ਕਰਕੇ ਕਾਮਰੇਡ ਦਇਆ ਸਿੰਘ ਖਿਲਾਫ ਦੋਸ਼ ਲਾਉਣੇ ਸ਼ੁਰੂ ਕਰ ਦਿੱਤੇ। ਨਵੰਬਰ 1969 ਵਿਚ ਪਾਰਟੀ ਦੀ ਜ਼ਿਲ੍ਹਾ ਲੁਧਿਆਣਾ ਕਮੇਟੀ ਨੇ ਬਾਬੂ ਰਾਮ ਵੈਰਾਗੀ (ਆਸੀ ਕਲਾਂ ਲੁਧਿਆਣਾ) ਦੀ ਅਗਵਾਈ ਹੇਠ ਮਤਾ ਲਿਆਂਦਾ। ਇਸ ਮਤੇ ਵਿਚ ਸੂਬਾ ਕਮੇਟੀ ਦੇ ਅਯੋਗ ਹੋਣ, ਸ਼ੱਕੀ ਵਿਅਕਤੀਆਂ ਦੀ ਰਾਖੀ ਕਰਨ ਅਤੇ ਲਹਿਰ ਦੀ ਅਗਵਾਈ ਠੀਕ ਢੰਗ ਨਾਲ ਨਾ ਕਰਨ ਦੇ ਦੋਸ਼ ਸਨ। ਇਸ ਮਤੇ ਵਿਚ ਸੂਬਾ ਕਮੇਟੀ ਮੈਂਬਰ ਗੰਧਰਵ ਸੇਨ 'ਤੇ ਦੋਸ਼ ਸਨ। ਜਿਵੇਂ ਉਹ ਅਸਲੀ ਨਾਂ ਹੇਠ ਹਸਪਤਾਲ ਰਿਹਾ, ਆਪਣੇ ਬਾਗ ਵਿਚ ਜਾਂਦਾ ਹੈ ਅਤੇ ਉਹ ਸੀ. ਆਈ. ਡੀ. ਦਾ ਬੰਦਾ ਹੈ।

ਜ਼ਿਲ੍ਹਾ ਕਮੇਟੀ ਦੀ ਤਰਫੋਂ ਜਥੇਬੰਦਕ ਸੂਬਾ ਕਮੇਟੀ ਅੱਗੇ ਮਤਾ ਰੱਖਦਿਆਂ ਸਾਰੇ ਮਾਮਲੇ ਦੀ ਪੜਤਾਲ ਕਰਨ ਲਈ ਅਤੇ ਲਹਿਰ ਨੂੰ ਅੱਗੇ ਤੋਰਨ ਲਈ ਪਲੈਨਮ ਬੁਲਾਉਣ ਦੀ ਮੰਗ ਰੱਖੀ। ਇਸ ਮਤੇ ਨਾਲ ਰੱਫੜ ਪੈ ਗਿਆ। ਬਾਬਾ ਬੂਝਾ ਸਿੰਘ ਨੇ ਇਹਨਾਂ ਦੋਸ਼ਾਂ ਨੂੰ ਬੇਬੁਨਿਆਦ ਅਤੇ ਬੇਲੋੜੇ ਕਿਹਾ। ਇਹ ਮਤਾ ਆਉਂਦਿਆਂ ਹੀ ਉਹ ਕੰਬ ਗਏ, ਕਿਉਂਕਿ ਉਨ੍ਹਾਂ ਦਾ ਆਪਣੇ ਲੰਬੇ ਸਿਆਸੀ ਜੀਵਨ ਵਿਚ ਅਜਿਹੇ ਦੋਸ਼ਾਂ ਅਤੇ ਚਿੱਕੜ ਉਛਾਲੀ ਨਾਲ ਕਾਫੀ ਵਾਹ ਪੈ ਚੁੱਕਾ ਸੀ।

"ਇਹ ਮਤਾ ਪਾਰਟੀ ਨੂੰ ਤੋੜਨ ਵਾਲਾ ਹੈ। ਇਸ ਨੂੰ ਵਾਪਸ ਲਿਆ ਜਾਵੇ।" ਬਾਬਾ ਬੂਝਾ ਸਿੰਘ ਨੇ ਹੱਥ ਜੋੜੇ।

"ਇਹ ਪਾਰਟੀ ਦੀ ਜ਼ਿਲਾ ਕਮੇਟੀ ਦਾ ਮਤਾ ਹੈ। ਇਸ ਨੂੰ ਰੱਦ ਕਰੋ ਜਾਂ ਪ੍ਰਵਾਨ ਕਰੋ।" ਬਾਬੂ ਰਾਮ ਵੈਰਾਗੀ ਮਤੇ 'ਤੇ ਅੜ ਗਿਆ।

ਮਤੇ ਨੂੰ ਜਥੇਬੰਦਕ ਸੂਬਾ ਕਮੇਟੀ ਵੱਲੋਂ ਨਾ ਰੱਦ ਕੀਤਾ ਗਿਆ ਅਤੇ ਨਾ ਪ੍ਰਵਾਨ ਕੀਤਾ। ਸੂਬਾ ਜਥੇਬੰਦਕ ਕਮੇਟੀ ਮੈਂਬਰ ਇਸ ਦੇ ਹੱਲ ਬਾਰੇ ਸੋਚ ਹੀ ਰਹੇ ਸਨ। ਬਾਬੂ ਰਾਮ ਵੈਰਾਗੀ ਨੇ ਰੌਲਾ ਪਾ ਦਿੱਤਾ ਕਿ ਸੂਬਾ ਜਥੇਬੰਦਕ ਕਮੇਟੀ ਟੁੱਟ ਗਈ ਹੈ। ਇਸ ਵਿਵਾਦਮਈ ਸਥਿਤੀ ਦਾ ਲਾਭ ਉਠਾਕੇ ਵੈਰਾਗੀ ਹਰੇਕ ਥਾਂ ਗਿਆ। ਪਾਰਟੀ ਵਿਚ ਗੁੱਟਬੰਦੀ ਹੋ ਗਈ। ਸਾਰੇ ਦੋਸ਼ ਬੇਬੁਨਿਆਦ ਸਨ। ਮਤੇ ਵਿਚ ਉਠਾਏ ਨੁਕਤਿਆਂ ਦਾ ਹੱਲ ਕੱਢਿਆ ਜਾ ਸਕਦਾ ਸੀ ਪਰ ਇਸ ਮਾਮੂਲੀ ਗੜਬੜ ਦਾ ਦੋਹਾਂ ਧਿਰਾਂ ਵੱਲੋਂ ਹੱਲ ਨਾ ਕੀਤਾ ਗਿਆ। ਇਸ ਨਾਲ ਇੱਕ ਫੁੱਟ ਨੇ ਜਨਮ ਲੈ ਲਿਆ। ਇਸ ਫੁੱਟ ਨੇ ਹੋਰ ਵੱਡੀਆਂ ਫੁੱਟਾਂ ਦੀ ਲੀਹ ਪਾ ਦਿੱਤੀ। ਇਹਨਾਂ ਫੁੱਟਾਂ ਦੇ ਨਤੀਜੇ ਵਜੋਂ ਹੀ ਇਨਕਲਾਬ ਊਠ ਦੇ ਬੁੱਲ੍ਹ ਵਾਂਗ ਲਟਕ ਰਿਹਾ ਹੈ। ਬਜ਼ੁਰਗਾਂ ਦੀ ਮਨਸ਼ਾ ਸੀ ਕਿ ਅਜਿਹੇ ਮਤੇ ਜੋ ਲਹਿਰ ਨੂੰ ਨੁਕਸਾਨ ਪਹੁੰਚਾਉਣ, ਨਾ ਲਿਆਂਦੇ ਜਾਣ ਸਗੋਂ ਐਕਸ਼ਨ ਵਾਲੀ ਲਾਈਨ ਨੂੰ ਲਾਗੂ ਕਰਕੇ ਸਰਕਾਰ ਦਾ ਲੱਕ ਤੋੜਿਆ ਜਾਵੇ ਪਰ ਵੈਰਾਗੀ ਦੀ ਨੱਠ-ਭੱਜ ਅਤੇ ਕੋਸ਼ਿਸ਼ਾਂ ਕਾਰਨ ਹੇਠਲੀਆਂ ਕਮੇਟੀਆਂ ਦੀ ਵੱਡੀ-ਗਿਣਤੀ ਅਤੇ ਕਾਡਰ ਸੂਬਾ ਕਮੇਟੀ ਦੇ ਖਿਲਾਫ ਖੜ੍ਹ ਗਏ।

## *ਮਈ 1970 ਦੀ ਪਾਰਟੀ ਕਾਂਗਰਸ*

22 ਅਪ੍ਰੈਲ 1969 ਨੂੰ ਸੀ. ਪੀ. ਆਈ. (ਐਮ. ਐਲ.) ਬਣਨ ਤੋਂ ਬਾਅਦ ਕਮਿਊਨਿਸਟਾਂ ਦੀ ਅੱਠਵੀਂ ਕਾਂਗਰਸ ਜਾਂ ਨਕਸਲੀਆਂ ਦੀ ਪਹਿਲੀ ਪਾਰਟੀ ਕਾਂਗਰਸ

ਕਲਕੱਤਾ (ਬੰਗਾਲ) ਵਿਖੇ ਮਈ 1970 ਵਿਚ ਹੋਈ। ਇਸ ਵਿਚ 21 ਮੈਂਬਰੀ ਕੇਂਦਰੀ ਕਮੇਟੀ ਚੁਣੀ ਗਈ, ਜਿਸ ਦੇ ਕੌਮੀ ਜਨਰਲ ਸਕੱਤਰ ਕਾਮਰੇਡ ਚਾਰੂ ਮਾਜੂਮਦਾਰ ਚੁਣੇ ਗਏ।

ਇਸ ਪਾਰਟੀ ਕਾਂਗਰਸ ਤੋਂ ਪਹਿਲਾਂ ਸੂਬਾ ਕਾਨਫਰੰਸਾਂ ਵੀ ਕੀਤੀਆਂ ਗਈਆਂ। ਪੰਜਾਬ ਦੀਆਂ ਦੋਵੇਂ ਸਮਾਂਤਰ ਕਮੇਟੀਆਂ ਆਪਣੇ ਆਪ ਨੂੰ ਪਾਰਟੀ ਦਾ ਅੰਗ ਸਮਝਦੀਆਂ ਸਨ ਪਰ ਕੇਂਦਰ ਨੇ ਸੀ. ਪੀ. ਆਈ. (ਐਮ. ਐਲ.) ਸੀ. ਓ. ਸੀ. ਕਮੇਟੀ ਨੂੰ ਮਾਨਤਾ ਦੇ ਦਿੱਤੀ ਅਤੇ ਪੰਜਾਬ-ਹਿਮਾਚਲ ਕਮੇਟੀ ਨੂੰ ਮਾਨਤਾ ਦੇਣੋ ਇਨਕਾਰ ਕਰ ਦਿੱਤਾ। ਕੇਂਦਰੀ ਕਮੇਟੀ ਨੇ ਪੰਜਾਬ-ਹਿਮਾਚਲ ਕਮੇਟੀ ਦੇ ਆਗੂਆਂ ਉੱਤੇ ਦੋਸ਼ ਲਾਇਆ ਕਿ ਉਹ ਪਾਰਟੀ ਤੋਂ ਭਗੌੜੇ ਹਨ। ਜੇਕਰ ਉਹਨਾਂ ਦੇ ਕੋਈ ਮੱਤਭੇਦ ਸਨ ਤਾਂ ਉਹ ਪਾਰਟੀ ਵਿਚ ਰਹਿ ਕੇ ਹੀ ਨਜਿੱਠ ਲੈਂਦੇ। ਕੇਂਦਰੀ ਕਮੇਟੀ ਨੇ ਉਹਨਾਂ ਨੂੰ ਪਾਰਟੀ ਵਿਚ ਸ਼ਾਮਿਲ ਨਾ ਕਰਨ ਦੀ ਸਜ਼ਾ ਦਿੱਤੀ।

ਸੀ. ਓ. ਸੀ. ਜਥੇਬੰਦਕ ਕਮੇਟੀ ਹੀ ਆਫੀਸ਼ੀਅਲ ਗਰੁੱਪ ਵਜੋਂ ਜਾਣੀ ਜਾਣ ਲੱਗੀ। ਦਇਆ ਸਿੰਘ ਦੀ ਸ਼ਹਾਦਤ ਤੋਂ ਬਾਅਦ ਇਸ ਸੂਬਾ ਜਥੇਬੰਦਕ ਕਮੇਟੀ ਦਾ ਸਕੱਤਰ ਜਗਜੀਤ ਸਿੰਘ ਸੋਹਲ ਨੂੰ ਚੁਣ ਲਿਆ ਗਿਆ ਸੀ। ਉਸ ਦੀ ਅਗਵਾਈ ਹੇਠ ਹੀ ਪੰਜਾਬ ਦੀਆਂ ਵੱਖ-ਵੱਖ ਕਮੇਟੀਆਂ ਦੀਆਂ ਚੋਣਾਂ ਹੋਈਆਂ। ਪੁਲਿਸ ਦਮਨ ਕਾਰਨ ਸੂਬਾ ਕਮੇਟੀ ਦੀ ਚੋਣ ਪੰਜਾਬ ਵਿਚ ਨਾ ਹੋ ਸਕੀ। ਇਹ ਸੂਬਾ ਪੱਧਰੀ ਕਾਨਫਰੰਸ ਦਿੱਲੀ ਵਿਖੇ ਹੋਈ। ਇਸ ਵਿਚ ਕਾਮਰੇਡ ਚਾਰੂ ਮਾਜੂਮਦਾਰ ਅਤੇ ਹੋਰ ਕੇਂਦਰੀ ਕਮੇਟੀ ਮੈਂਬਰ ਸ਼ਾਮਿਲ ਹੋਏ। ਇਸ ਵਿਚ ਜਗਜੀਤ ਸਿੰਘ ਸੋਹਲ ਨੂੰ ਸੂਬਾ ਸਕੱਤਰ ਚੁਣਿਆ ਗਿਆ। ਬਾਬਾ ਬੂਝਾ ਸਿੰਘ, ਗੰਧਰਵ ਸੇਨ, ਇੰਦਰਜੀਤ ਮਾਨਸਾ (ਵਕੀਲ), ਭੋਲਾ ਸਿੰਘ ਗੁਰੂਸਰ, ਉਜਾਗਰ ਸਿੰਘ (ਪਾਰਟੀ ਨਾਂ ਸ਼ਾਮ ਸਿੰਘ ਚੋਪੜਾ) ਮਾਹਮਦਪੁਰ (ਸੰਗਰੂਰ) ਅਤੇ ਇੱਕ ਹੋਰ ਮੈਂਬਰ ਸੂਬਾ ਕਮੇਟੀ ਮੈਂਬਰ ਚੁਣੇ ਗਏ। ਇਸ ਕਾਨਫਰੰਸ ਵਿਚ ਬਾਬਾ ਬੂਝਾ ਸਿੰਘ ਅਤੇ ਜਗਜੀਤ ਸਿੰਘ ਸੋਹਲ ਨੂੰ ਕਾਨਫਰੰਸ ਲਈ ਡੈਲੀਗੇਟ ਚੁਣਿਆ ਗਿਆ। ਪੰਜਾਬ-ਹਿਮਾਚਲ ਕਮੇਟੀ ਆਫ਼ੀਸੀਅਲ ਗਰੁੱਪ ਦੇ ਸਮਾਂਤਰ ਕਾਰਵਾਈਆਂ ਕਰਦੀ ਰਹੀ।

# ਮੇਰਾ ਭਾਈ

*-ਭਗਤ ਸਿੰਘ ਬਿਲਗਾ*

ਮੇਰਾ ਛੁੱਟੀ ਦਾ ਦਿਨ ਸੀ। ਅਸੀਂ ਦੁਪਹਿਰ ਦਾ ਖਾਣਾ ਤਿਆਰ ਕਰ ਰਹੇ ਸੀ ਤਾਂ ਮੇਰੇ ਕਮਰੇ ਵਿਚ, ਇੱਕ ਅਣਪਛਾਤਾ ਵਿਅਕਤੀ ਦਾਖਲ ਹੋਇਆ। ਉਹ ਸਤਿ ਸ੍ਰੀ ਅਕਾਲ ਬੁਲਾ ਕੁਰਸੀ ਤੇ ਬੈਠ ਗਿਆ। ਉਹ ਬੜਾ ਥੱਕਿਆ ਹੋਇਆ ਮਾਲੂਮ ਹੁੰਦਾ ਸੀ। ਮੈਂ ਚਾਹ ਦੇ ਪਿਆਲੇ ਲਈ ਕਿਹਾ ਤਾਂ ਉਸਨੇ ਅੱਗੋਂ ਜਵਾਬ ਦਿਤਾ, "ਪਹਿਲਾਂ ਰੋਟੀ ਖਾਵਾਂਗੇ, ਪਿੱਛੋਂ ਚਾਹ ਵੀ ਪੀ ਲਵਾਂਗੇ।" ਰੋਟੀ ਖਾਣ ਤੋਂ ਬਾਅਦ ਅਸੀਂ ਚਾਹ ਪੀ ਰਹੇ ਸੀ ਤਾਂ ਉਸਨੇ ਦੱਸਣਾ ਸ਼ੁਰੂ ਕੀਤਾ, "ਮੈਂ ਚੱਕ ਮਾਈਦਾਸ ਤੋਂ ਤੇਰੀ ਭੂਆ ਦੇ ਉਸੇ ਹੀ ਪਰਿਵਾਰ ਚੋਂ ਬੂਝਾ ਸਿੰਘ ਹਾਂ। ਮੇਰੇ ਨਾਨਕੇ ਬਿਲਗੇ ਤੁਹਾਡੇ ਪਰਿਵਾਰ ਵਿਚ ਹਨ। ਮੈਂ ਛੋਟਾ ਹੁੰਦਾ ਨਾਨਕੇ ਰਿਹਾ ਕਰਦਾ ਸੀ ਅਤੇ ਤੁਹਾਡੇ ਘਰ ਦੇ ਵਰਾਂਡੇ ਵਿਚ ਖੇਡਿਆ ਕਰਦਾ ਸੀ। ਮੈਂ ਤੈਨੂੰ ਨਿੱਕੇ ਹੁੰਦੇ ਨੂੰ ਘਨੇੜੀ ਚੁੱਕ ਕੇ ਖਿਡਾਇਆ ਕਰਦਾ ਸੀ। ਮੈਨੂੰ ਪਤਾ ਲੱਗਾ ਕਿ ਤੂੰ ਅਰਜਨਟਾਈਨਾ ਚਲਾ ਗਿਆ ਹੈਂ। ਮੈਂ ਬਿਲਗੇ ਗਿਆ। ਤੇਰੀਆਂ ਚਿੱਠੀਆਂ ਤੋਂ ਸਾਰਾ ਰਸਤਾ ਨੋਟ ਕਰ ਲਿਆ। ਫਿਰ ਤੇਰੀਆਂ ਪੈੜਾਂ ਦਬਦਾ ਚੀਨ ਪੁੱਜ ਗਿਆ ਅਤੇ ਸ਼ੰਘਾਈ ਤੋਂ ਬ੍ਰਿਟਿਸ਼ ਪਾਸਪੋਰਟ ਹਾਸਿਲ ਕਰ ਲਿਆ। ਫਿਰ ਮੈਂ ਜਪਾਨੀ ਜਹਾਜ਼ ਫੜ ਚਿੱਲੀ ਦੀ ਅਰੀਕਾ ਪੋਰਟ 'ਤੇ ਜਾ ਉਤਰਿਆ। ਫਿਰ ਬੋਲੀਵੀਆ ਵਿਚ ਦੀ ਹੁੰਦਾ ਹੋਇਆ ਅੱਜ ਅਰਜਨਟਾਈਨਾ ਵਿਚ ਤੇਰੇ ਪਾਸ ਪੁੱਜ ਗਿਆ ਹਾਂ। ਹੁਣ ਤੇਰੇ ਕੋਲ ਹੀ ਰਹਾਂਗਾ, ਕੋਈ ਭੀ ਕੰਮ ਦੇਖ ਦਿਓ—ਕਰ ਲਵਾਂਗਾ।"

ਮੇਰੀਆਂ ਅੱਖਾਂ ਦੇ ਸਾਹਮਣੇ ਝੌਲਾ-ਝੌਲਾ ਦਿਖਾਈ ਦੇਣ ਲੱਗਾ। ਮੇਰੀ ਭੂਆ ਦੇ ਪੁੱਤ ਦੀ ਹਵੇਲੀ ਨਾਲ ਲਗਦੀ ਪੱਕੀ ਕੰਧ, ਛੱਪੜ ਉੱਤੇ ਲੰਬਾ ਦਲਾਨ ਜਿਸਦੇ ਦੱਖਣ ਵੱਲ ਬੈਠਕ ਸੀ, ਚੇਤਾ ਆ ਗਿਆ ਕਿ ਇਹ ਤਾਂ ਉਹੀ ਬੂਝਾ ਸਿੰਘ ਹੈ ਜੋ ਉਸ ਬੈਠਕ ਵਿਚ ਰਿਹਾ ਕਰਦਾ ਸੀ। ਚੱਕ ਮਾਈਦਾਸ ਦੇ ਲੋਕ ਇਸਨੂੰ ਸਾਧੂ ਮਤੇ ਦਾ ਇਨਸਾਨ ਕਹਿ ਕੇ ਦਸਦੇ ਹੁੰਦੇ ਸਨ। ਇਹ ਤਾਂ ਹਲ਼ ਚਲਾਉਣ ਸਮੇਂ ਵੀ ਕਦੇ ਬਲਦ ਦੇ ਸੋਟੀ ਨਹੀਂ ਮਾਰਦਾ ਸੀ।

ਚੱਕ ਮਾਈਦਾਸ ਵਿਚ ਨਾ ਕੋਈ ਗੁਰਦੁਆਰਾ, ਨਾ ਮੰਦਰ ਅਤੇ ਨਾ ਹੀ ਮਸੀਤ ਸੀ। ਪੂਰਬ ਤੋਂ ਕਥਾਵਾਚਕ ਸਾਧੂ ਆਉਂਦੇ। ਉਹ ਇਸ ਦਲਾਨ ਵਿਚ ਹਫ਼ਤਾ-ਹਫ਼ਤਾ ਕਥਾ ਕਰਦੇ। ਪਿੰਡ ਦੀਆਂ ਔਰਤਾਂ ਅਤੇ ਮਰਦ ਇਥੇ ਆ ਕੇ ਰਾਤ ਨੂੰ ਕਥਾ ਸਰਵਣ ਕਰਦੇ। ਬੂਝਾ ਸਿੰਘ ਦਿਨ-ਰਾਤ ਇਹਨਾਂ ਸਾਧੂਆਂ ਦੀ ਸੇਵਾ ਵਿਚ ਰੁੱਝਿਆ ਰਹਿੰਦਾ। ਉਨ੍ਹਾਂ ਕੋਲ ਬੈਠ ਕੇ ਗਿਆਨ ਗੋਸ਼ਟੀ ਕਰਦਾ ਅਤੇ ਬੜੇ ਗੌਰ ਨਾਲ ਵਿਚਾਰ-ਵਟਾਂਦਰਾ ਕਰਦਾ। ਹਾਂ ਇਹ ਤਾਂ ਉਹੋ ਹੀ ਬੂਝਾ ਸਿੰਘ ਹੈ!

ਪਿੰਡ ਦੇ ਬਜ਼ੁਰਗ ਦਰਵਾਜ਼ੇ ਵਿਚ ਬੈਠਦੇ। ਉਹਨਾਂ ਨੇ ਦੱਸਿਆ ਕਿ ਸਾਡਾ ਪਿਛੋਕੜ ਟੂਟੋਮਜਾਰਾ ਹੈ। ਸਾਡਾ ਇੱਕ ਬਜ਼ੁਰਗ ਮਾਈਦਾਸ ਮਾਨ ਜ਼ਮੀਨ ਦੀ ਭਾਲ ਵਿਚ ਨਿੱਕਲ ਤੁਰਿਆ। ਉਸ ਨੂੰ ਇਹ ਢੱਕ ਦੀ ਜ਼ਮੀਨ ਪਸੰਦ ਆਈ। ਇੱਥੇ ਮੋੜ੍ਹੀ ਗੱਡ ਦਿੱਤੀ ਅਤੇ ਆਪਣੇ ਸਕੇ-ਸਬੰਧੀਆਂ ਨੂੰ ਸੱਦ ਕੇ ਚੱਕ ਮਾਈਦਾਸ ਨਾਂ ਦਾ ਪਿੰਡ ਵਸਾ ਲਿਆ। ਉਸ ਸਮੇਂ ਫਗਵਾੜੇ ਤੋਂ ਬੰਗਿਆਂ ਨੂੰ ਜਾਣ ਵਾਲੀ ਸੜਕ ਤੋਂ ਇਸ

ਪਿੰਡ ਨੂੰ ਕੋਈ ਰਾਹ ਨਹੀਂ ਸੀ ਜਾਂਦਾ। ਖੇਤਾਂ ਦੇ ਬੰਨੇ-ਵੱਟਾਂ ਟੱਪਕੇ ਇਥੇ ਉਪੜੀਦਾ ਸੀ। ਸਿਰਫ਼ ਭਰੋ-ਮਜਾਰੇ ਨੂੰ ਜਾਣ ਵਾਲਾ ਇੱਕੋ-ਇੱਕ ਰਾਹ ਸੀ। ਹੁਣ ਮੁਰੱਬੇ- ਬੰਦੀ ਤੋਂ ਬਾਅਦ ਨੱਕ ਦੀ ਸੇਧੇ ਇੱਕ ਸੜਕ ਚੱਕ ਮਾਈਦਾਸ ਵਿਚ ਦੀ ਭਰੋ-ਮਜ਼ਾਰੇ ਨੂੰ ਜਾਂਦੀ ਹੈ ਜਿਥੋਂ ਪੂਰਬ, ਪੱਛਮ ਅਤੇ ਦੱਖਣ ਨੂੰ ਸੜਕਾਂ ਜਾਂਦੀਆਂ ਹਨ। ਫਗਵਾੜੇ ਤੋਂ ਜੱਸੋ-ਮਜਾਰਾ ਟੱਪ ਇੱਕ ਬੜਾ ਆਲੀਸ਼ਾਨ ਗੇਟ ਬਣਿਆ ਹੋਇਆ ਹੈ। ਇਹ ਗੇਟ ਚੱਕ ਮਾਈਦਾਸ ਦੇ ਇੱਕ ਪਰਿਵਾਰ ਵੱਲੋਂ ਆਪਣੀ ਦਾਦੀ ਦੇ ਨਾਂ 'ਤੇ ਬਣਵਾਇਆ ਹੈ। ਇਸ ਗੇਟ ਦੇ ਹੇਠ ਦੀ ਲੰਘਦਿਆਂ ਰੇਲਵੇ ਲਾਈਨ ਟੱਪ ਕੇ ਖੱਬੇ ਪਾਸੇ ਪੱਕਾ ਬੁਰਜ ਸ਼ਹੀਦ ਬੂਝਾ ਸਿੰਘ ਦੀ ਚਿਤਾ 'ਤੇ ਉਸਾਰਿਆ ਗਿਆ ਹੈ ਜਿਸ ਉੱਤੇ ਲਾਲ ਝੰਡਾ ਲਹਿਰਾ ਰਿਹਾ ਹੈ। ਚਿਤਾ ਦੇ ਆਲੇ-ਦੁਆਲੇ ਘਾਹ ਫੂਸ, ਸਰਕੰਡਾ ਆਦਿ ਉੱਗਿਆ ਹੋਇਆ ਹੈ। ਇਹ ਕਹਿਣਾ ਵਾਜਬ ਹੀ ਹੋਵੇਗਾ ਕਿ:

ਬਰ ਮਜ਼ਾਰੇ ਮਾ ਗਰੀਬਾਂ, ਨਾ ਚਰਾਗੇ ਨਾ ਗੁਲੇ।

ਪਰ ਕਦੇ ਕਦੇ ਲੰਘ ਰਹੀ ਟਰੇਨ ਦਾ ਡਰਾਈਵਰ ਵਿਸਲ ਵਜਾ ਕੇ ਸਲਾਮ ਜ਼ਰੂਰ ਕਰ ਜਾਂਦਾ ਹੈ।

ਬੂਝਾ ਸਿੰਘ ਦਾ ਮੇਰੀ ਰੋਟੀ ਦੇ ਸਾਂਝੀਆਂ ਨਾਲ ਥੋੜ੍ਹਿਆਂ ਦਿਨਾਂ ਵਿਚ ਹੇਲ-ਮੇਲ ਹੋ ਗਿਆ। ਉਸ ਵੇਲੇ ਰਿਵਾਜ ਸੀ ਕਿ ਨਵੇਂ ਆਏ ਸਾਥੀ ਕੋਲੋਂ ਨਾ ਰੋਟੀ ਦਾ ਖਰਚ ਅਤੇ ਨਾ ਹੀ ਕਮਰੇ ਦਾ ਕਿਰਾਇਆ ਲੈਣਾ ਹੈ ਜਦੋਂ ਤੱਕ ਉਹ ਕੰਮ ਕਰਕੇ ਕਮਾਉਣ ਜੋਗਾ ਨਾ ਹੋ ਜਾਵੇ। ਫਿਰਨ-ਤੁਰਨ ਆਦਿ ਦਾ ਜੇਬ ਖਰਚ ਭੀ ਸਾਥੀ ਹੀ ਦਿੰਦੇ ਸਨ। ਜਦੋਂ ਪੰਜਾਬੀਆਂ ਨੂੰ ਪਤਾ ਲੱਗਾ ਕਿ ਭਗਤ ਸਿੰਘ ਦਾ ਰਿਸ਼ਤੇਦਾਰ ਦੇਸੋਂ ਆਇਆ ਹੈ ਤਾਂ ਬੂਝਾ ਸਿੰਘ ਨੂੰ ਨੇਂਦਰੇ (ਨਿਉਂਦੇ) ਆਉਣੇ ਸ਼ੁਰੂ ਹੋ ਗਏ ਅਤੇ ਉਹ ਹਰ ਪੰਜਾਬੀ ਦੇ ਘਰ ਜਾ ਪ੍ਰਾਹੁਣਚਾਰੀ ਦਾ ਆਨੰਦ ਮਾਣਦਾ ਰਿਹਾ ਅਤੇ ਰਿਸਾਰੀਓ ਵਿਚ ਵੱਸਦੇ ਸਾਰੇ ਪੰਜਾਬੀਆਂ ਦਾ ਵਾਕਫ਼ ਹੋ ਗਿਆ। ਮੈਂ ਕੰਮ 'ਤੇ ਚਲੇ ਜਾਣਾ ਤਾਂ ਬੂਝਾ ਸਿੰਘ ਮੇਰੇ ਮੇਜ਼ 'ਤੇ ਪਏ ਗ਼ਦਰ ਦੇ ਪਰਚੇ ਅਤੇ ਦੇਸੋਂ ਆਇਆ ਕਿਰਤੀ ਅਖ਼ਬਾਰ ਵਾਚਦਾ ਰਹਿੰਦਾ। ਇਸ ਤਰ੍ਹਾਂ ਉਸ ਦਾ ਰੁਖ ਨਵੇਂ ਗਿਆਨ ਵਾਲਾ ਹੋਣਾ ਸ਼ੁਰੂ ਹੋ ਗਿਆ ਸੀ। ਕਈ ਅਨਪੜ੍ਹ ਭਾਈ ਮੇਰੇ ਟਿਕਾਣੇ 'ਤੇ ਚਿੱਠੀਆਂ ਲੈ ਕੇ ਆਉਂਦੇ। ਇਹ ਉਹਨਾਂ ਨੂੰ ਦੇਸੋਂ ਆਈਆਂ ਚਿੱਠੀਆਂ ਪੜ੍ਹ ਕੇ ਸੁਣਾ ਦਿੰਦਾ ਅਤੇ ਉਹਨਾਂ ਦੀਆਂ ਚਿੱਠੀਆਂ ਭੀ ਦੇਸ਼ ਨੂੰ ਲਿਖ ਦਿੰਦਾ। ਇਹਨਾਂ ਚਿੱਠੀਆਂ ਨੂੰ ਲਿਫਾਫਿਆਂ ਵਿਚ ਬੰਦ ਕਰਕੇ ਮੇਰੇ ਪੁੱਜਣ 'ਤੇ ਮੇਰੇ ਕੋਲੋਂ ਪਿੰਡਾਂ ਦੇ ਸਿਰਨਾਵੇਂ ਅੰਗ੍ਰੇਜ਼ੀ ਵਿਚ ਕਰਾ ਦਿੰਦਾ ਅਤੇ ਕਿਸੇ-ਕਿਸੇ ਪਾਸਪੋਰਟ ਦੇ ਫਾਰਮ 'ਤੇ ਅੰਗ੍ਰੇਜ਼ੀ ਦੀਆਂ ਅਰਜ਼ੀਆਂ ਆਦਿ ਭੀ ਮੇਰੇ ਕੋਲੋਂ ਲਿਖਵਾ ਦਿੰਦਾ। ਬੇਕਾਰੀ ਦਾ ਜ਼ਮਾਨਾ ਸੀ, ਕੰਮ ਕਿਤੇ ਮਿਲੇ ਨਾ, ਦੋ ਮਹੀਨੇ ਦੇ ਕਰੀਬ ਅਰਸਾ ਗੁਜ਼ਰ ਗਿਆ।

ਛੱਲੀਆਂ ਕੱਢਣ ਦਾ ਮੌਸਮ ਆ ਗਿਆ। ਰਿਸਾਰੀਓ ਦੇ ਸਾਰੇ ਬੇਕਾਰ ਬੈਠੇ ਪੰਜਾਬੀ, ਰਸੀਫੇ ਬੋਪਾਰਾਵਾਂ ਵਾਲੇ ਨੌਰੰਗ ਸਿੰਘ ਦੇ ਫਾਰਮ 'ਤੇ ਜਾਣ ਲਈ ਤਿਆਰ ਹੋ ਗਏ। ਬੂਝਾ ਸਿੰਘ ਭੀ ਉਹਨਾਂ ਦੇ ਨਾਲ ਹੋ ਤੁਰਿਆ। ਕੰਮ ਵੀ ਸਖ਼ਤ ਸੀ। ਅੱਧੇ ਕੁ ਤਾਂ ਵਿਚੇ ਹੀ ਕੰਮ ਛੱਡ ਗਏ ਪਰ ਬੂਝਾ ਸਿੰਘ ਨੇ ਹਿੰਮਤ ਨਾ ਹਾਰੀ। ਬੂਝਾ ਸਿੰਘ ਸੀ ਤਾਂ ਪਤਲਾ ਜਿਹਾ ਪ੍ਰੰਤੂ ਹੱਡੀ ਦਾ ਬੜਾ ਕਰੜਾ ਸੀ, ਡਟਿਆ ਰਿਹਾ। ਇਹ ਪੰਜਾਬ ਵਾਂਗੂੰ ਛੱਲੀਆਂ ਦੇ ਵੱਡੇ ਮੁਹਾਰੇ ਲਾ, ਬੈਠ ਕੇ ਛੱਲੀਆਂ ਕੱਢਣ ਵਾਲਾ ਕੰਮ ਨਹੀਂ

ਸੀ। ਸ਼ਹਿਰ ਜਾ ਅੰਗੂਠਿਆਂ ਨਾਲ ਦੀਆਂ ਦੋਹਾਂ ਉਂਗਲੀਆਂ ਲਈ ਚਮੜੇ ਦੀ ਖੋਲ ਲੈ ਆਉਂਦੇ ਜਿਹਨਾਂ ਦੇ ਸਿਰਿਆਂ ਉੱਤੇ ਲੋਹੇ ਦੇ ਤਿੱਖੇ ਸੂਏ ਲੱਗੇ ਹੋਏ ਸਨ। ਖੇਤ ਵਿਚ ਬੜੀਆਂ ਲੰਮੀਆਂ ਸਿੱਧੀਆਂ ਕਤਾਰਾਂ ਵਿਚ ਮੱਕੀ ਬੀਜੀ ਹੋਈ ਹੁੰਦੀ ਸੀ। ਮੋਢਿਆਂ ਨਾਲ ਜ਼ਮੀਨ 'ਤੇ ਘੜੀਸ ਹੁੰਦਾ ਇੱਕ ਮੋਮਜਾਮੇ ਵਰਗਾ ਲਟਕਮਾਂ ਬੋਰਾ ਹੁੰਦਾ ਸੀ। ਦੋਹਾਂ ਬਗਲਾਂ ਹੇਠ ਦੋ ਬੋਕੇ ਹੁੰਦੇ ਸਨ ਜਿਹਨਾਂ ਦੇ ਮੂੰਹ ਖੁੱਲ੍ਹੇ ਹੁੰਦੇ ਸਨ। ਛੱਲੀਆਂ ਕੱਢਣ ਵਾਲਾ ਵਿਅਕਤੀ ਸੱਜੇ ਹੱਥ ਦੀ ਉਂਗਲੀ ਨਾਲ ਲੱਗਿਆ ਸੂਆ ਖੱਬੇ ਹੱਥ ਦੀ ਕਤਾਰ ਵਾਲੀ ਛੱਲੀਆਂ ਦੇ ਸੁੱਕ ਚੁੱਕੇ ਪੜਦੇ 'ਤੇ ਮਾਰਦਾ ਅਤੇ ਖੱਬੇ ਹੱਥ ਦੀ ਚੀਚੀ ਕੋਲ ਦੀ ਹਥੇਲੀ ਜ਼ੋਰ ਨਾਲ ਛੱਲੀ 'ਤੇ ਮਾਰਦਾ। ਛੱਲੀ ਟੁੱਟ ਕੇ ਸੱਜੇ ਪਾਸੇ ਬੋਰੇ ਦੇ ਮੂੰਹ ਵਿਚ ਜਾ ਡਿਗਦੀ। ਇਹੀ ਵਰਤਾਰਾ ਸੱਜੇ ਪਾਸੇ ਦੀ ਕਤਾਰ ਨਾਲ ਵਾਪਰਦਾ ਅਤੇ ਛੱਲੀ ਦੂਸਰੀ ਬਗਲ ਦੇ ਹੇਠ ਦੀ ਬੋਰੇ ਵਿਚ ਜਾ ਡਿਗਦੀ। ਇਸ ਤਰ੍ਹਾਂ ਦੋਹਾਂ ਕਤਾਰਾਂ ਦੀਆਂ ਛੱਲੀਆਂ ਕੱਢਦਾ ਬੋਰਿਆਂ ਨੂੰ ਘੜੀਸਦਾ ਅਗਲੀ ਵੱਟ 'ਤੇ ਜਾ ਅੱਪੜਦਾ। ਥੈਲਿਆਂ ਵਿਚੋਂ ਸਾਰੀਆਂ ਛੱਲੀਆਂ ਕੱਢ ਉਹ ਵੱਟ 'ਤੇ ਪਈਆਂ ਬੋਰੀਆਂ ਵਿਚ ਪਾ ਦਿੰਦਾ ਅਤੇ ਅਗਲੀ ਕਤਾਰ ਵਿਚ ਅੱਪੜ ਕੇ ਇਸੇ ਤਰ੍ਹਾਂ ਛੱਲੀਆਂ ਕੱਢਦਾ ਖੇਤ ਦੀ ਹਰ ਵੱਟ ਤੱਕ ਅੱਪੜ ਜਾਂਦਾ। ਸਵੇਰ ਤੋਂ ਸ਼ੁਰੂ ਹੋ ਕੇ ਸੂਰਜ ਅਸਤ ਹੋਣ ਤੱਕ ਇਹ ਸਿਲਸਿਲਾ ਜਾਰੀ ਰਹਿੰਦਾ। ਸ਼ਾਮ ਨੂੰ ਹਰ ਆਦਮੀ ਦੀਆਂ ਛੱਲੀਆਂ ਦੀਆਂ ਬੋਰੀਆਂ ਦੀ ਗਿਣਤੀ ਹੋ ਜਾਂਦੀ ਅਤੇ ਮਾਲਕ ਉਸ ਦੇ ਨਾਂ ਅੱਗੇ ਦਰਜ ਕਰੀ ਜਾਂਦਾ। ਮਹੀਨਾ ਭਰ ਬੂਝਾ ਸਿੰਘ ਡਟ ਕੇ ਛੱਲੀਆਂ ਕੱਢਦਾ ਰਿਹਾ। ਨਾ ਥੱਕਿਆ ਅਤੇ ਨਾ ਹੀ ਛੱਡ ਕੇ ਨੱਠਿਆ। ਮਹੀਨੇ ਪਿਛੋਂ ਰਸੀਫੇ ਦੇ ਛੱਲੀਆਂ ਕੱਢਣ ਵਾਲਿਆਂ ਦਾ ਮੁਕਾਬਲਾ ਹੋਇਆ, ਬੂਝਾ ਸਿੰਘ ਨੇ ਏਨੀਆਂ ਜ਼ਿਆਦਾ ਛੱਲੀਆਂ ਕੱਢ ਮਾਰੀਆਂ ਕਿ ਜਦ ਛੱਲੀਆਂ ਦੇ ਮਸ਼ੀਨ ਵਿਚ ਦਾਣੇ ਕੱਢੇ, ਉਹਨਾਂ ਨਾਲ ਕੁਇੰਟਲ-ਕੁਇੰਟਲ ਦੀਆਂ ਇੱਕੀ ਬੋਰੀਆਂ ਮੱਕੀ ਦੇ ਦਾਨਿਆਂ ਦੀਆਂ ਭਰ ਗਈਆਂ। ਬੂਝਾ ਸਿੰਘ ਨੂੰ ਸਾਰਿਆਂ ਵਿਚੋਂ ਫਸਟ ਰਹਿਣ ਤੇ ਰਸੀਫੇ ਦਾ ਚੈਂਪੀਅਨ ਕਰਾਰ ਦਿੱਤਾ ਗਿਆ। ਅਰਜਨਟਾਈਨਾ ਦੇ ਨੋਟਾਂ ਨਾਲ ਜਿਹਨਾਂ ਨੂੰ ਉਹ ਪੀਸੋ ਕਹਿੰਦੇ ਹਨ, ਉਹ ਰਿਸਾਰੀਓ ਨੂੰ ਮੁੜ ਤੁਰਿਆ ਪਰ ਪੀਸੋ ਦੀ ਕੀਮਤ ਤਾਂ ਇੱਕ ਰੁਪਏ ਤੀਹ ਪੈਸੇ ਦੇ ਬਰਾਬਰ ਹੀ ਹੁੰਦੀ ਸੀ। ਇਸ ਨਾਲ ਤਾਂ ਇੰਡੀਆ ਵਿਚ ਚੁੱਕੇ ਕਰਜ਼ੇ ਦਾ ਵਿਆਜ ਵੀ ਨਹੀਂ ਮੁੜਨਾ। ਬੂਝਾ ਸਿੰਘ ਬੜਾ ਕਮਜ਼ੋਰ ਹੋ ਗਿਆ ਸੀ ਪਰ ਬੰਤਾ ਸਿੰਘ ਭੁੱਲਾਰਾਈ ਦੀ ਦੇਖ ਭਾਲ ਨਾਲ ਹਫ਼ਤੇ ਵਿਚ ਹੀ ਠੀਕ ਹੋ ਗਿਆ।

ਰਸੀਫੇ ਵਿਚ ਕੰਮ ਕਰਦਿਆਂ ਉਸ ਨੇ ਨਾਲ ਦੇ ਇਟਾਲੀਅਨ ਤੇ ਸਪੇਨੀ ਵਰਕਰਾਂ ਤੋਂ ਸਪੇਨੀ ਜ਼ਬਾਨ ਦਾ ਅਭਿਆਸ ਕਰ ਲਿਆ ਸੀ। ਇਟਾਲੀਅਨ ਵਰਕਰਾਂ ਤੋਂ ਜਦ ਕੋਈ ਕੰਮ ਖਰਾਬ ਹੋ ਜਾਵੇ ਮੀਕਾਂਗੁਨਦੀਓ (ਰੱਬ ਨੂੰ ਗਾਲਾਂ ਕੱਢਣੀਆਂ) ਜਾਣ ਗਿਆ ਸੀ। ਛੁੱਟੀ ਵਾਲੇ ਦਿਨ ਅਸੀਂ ਸ਼ਹਿਰ ਨੂੰ ਮੌਜ-ਮੇਲਾ ਕਰਨ ਵੀ ਚਲੇ ਜਾਂਦੇ ਸੀ। ਅਰਜਨਟਾਈਨਾ ਦੇ ਲੋਕ, ਮੁੰਡੇ-ਕੁੜੀਆਂ ਬੜੇ ਸੁਨੱਖੇ ਹੁੰਦੇ ਹਨ। ਰੱਜ ਕੇ ਚੰਗੀ ਖੁਰਾਕ ਮੀਟ ਆਦਿ ਖਾਣ ਨਾਲ ਉਹਨਾਂ ਦੀ ਖ਼ੂਬਸੂਰਤੀ ਪ੍ਰਭਾਵਿਤ ਕਰਦੀ ਸੀ। ਉਹਨਾਂ ਵਿਚ ਨਸਲੀ ਮੱਤਭੇਦ ਦਾ ਨਾਂਉਂ ਤੱਕ ਨਹੀਂ ਸੀ। ਰਿਸਾਰੀਓ ਸ਼ਹਿਰ ਪ੍ਰਸਿੱਧ ਇਨਕਲਾਬੀ ਗੁਵੇਰਾ ਦੀ ਜਨਮ ਭੂਮੀ ਹੈ। ਉਸ ਦਾ ਨਾਉਂ ਤਾਂ ਗੁਵੇਰਾ ਹੀ ਸੀ ਪਰ ਮਿਹਨਤਕਸ਼ ਲੋਕ ਉਸ ਨੂੰ ਪਿਆਰ ਨਾਲ ਚੀ ਗੁਵੇਰਾ ਕਹਿ ਕੇ ਹੀ ਯਾਦ ਕਰਦੇ ਹਨ। ਦਰਅਸਲ ਉਸ ਮੁਲਕ ਵਿਚ ਜਿਸ ਵਿਅਕਤੀ ਨੂੰ ਪਿਆਰ ਨਾਲ ਬੁਲਾਇਆ ਜਾਂਦਾ

ਸੀ, ਉਸ ਨਾਲ ਉਹ ਚੀ ਦਾ ਲਫ਼ਜ਼ ਵਰਤਦੇ ਹਨ। ਛੁੱਟੀ ਵਾਲੇ ਦਿਨ ਸਾਡੇ ਘਰ ਵਿਚ ਤਿਉਹਾਰ ਦਾ ਮਾਹੌਲ ਹੁੰਦਾ ਸੀ। ਇਹ ਸਾਡੇ ਖਾਣ-ਪੀਣ ਦਾ ਦਿਹਾੜਾ ਹੁੰਦਾ ਸੀ।

ਮੈਂ ਕੰਮ 'ਤੇ ਚਲਾ ਜਾਂਦਾ ਤਾਂ ਬੂਝਾ ਸਿੰਘ ਫੇਰ ਉਹੀ ਲੋਕ ਸੇਵਾ ਦਾ ਕੰਮ ਸ਼ੁਰੂ ਕਰ ਦਿੰਦਾ। ਵਿਹਲੇ ਵੇਲੇ ਸਾਡੇ ਘਰ ਆਏ ਸਾਥੀਆਂ ਨੂੰ ਅਖ਼ਬਾਰ ਪੜ੍ਹ ਕੇ ਸੁਣਾਉਂਦਾ ਤੇ ਹੁਣ ਉਹਨਾਂ ਦੀ ਵਿਆਖਿਆ ਵੀ ਕਰਨ ਲੱਗ ਪਿਆ ਸੀ। ਮਿੱਠਾ ਬੋਲਣਾ ਅਤੇ ਮਿੰਨਾ-ਮਿੰਨਾ ਮਖੌਲ ਵੀ ਕਰ ਦੇਣਾ ਉਸ ਦੀ ਆਦਤ ਹੋ ਗਈ ਸੀ। ਦਰਅਸਲ ਇਹ ਗੁਣ ਤਾਂ ਉਸਨੇ ਚੱਕ ਮਾਈਦਾਸ ਵਿਚ ਆਉਂਦੇ ਕਥਾਵਾਚਕਾਂ ਤੋਂ ਸਿੱਖ ਲਿਆ ਸੀ। ਜੇ ਕਿਧਰੇ ਕੰਮ ਮਿਲ ਜਾਂਦਾ ਤਾਂ ਉਹ ਵੀ ਕਰ ਆਉਂਦਾ। ਵਿਹਲੇ ਵੇਲੇ ਘਰ ਆਏ ਲੋਕਾਂ ਦੇ ਕੰਮ ਖੁਦ ਕਰਦਾ ਅਤੇ ਮੇਰੇ ਕੋਲੋਂ ਵੀ ਕਰਾਉਂਦਾ। ਇਸ ਤਰ੍ਹਾਂ ਸਾਡਾ ਘਰ ਪਾਰਟੀ ਦਾ ਦਫ਼ਤਰ ਹੀ ਬਣ ਗਿਆ ਸੀ। ਸਾਨਫਰਾਂਸਿਸਕੋ ਤੋਂ ਸੰਦੇਸ਼ ਪੁੱਜ ਗਿਆ ਕਿ ਬਾਬਾ ਰਤਨ ਸਿੰਘ ਰਾਏਪੁਰ ਡੱਬਾ ਗ਼ਦਰ ਪਾਰਟੀ ਦੇ ਮਹਾਨ ਲੀਡਰ ਤੁਹਾਡੇ ਵੱਲ ਆ ਰਹੇ ਹਨ।

ਇੱਕ ਦਿਨ ਸਵੇਰੇ ਹੀ ਬਾਬੇ ਰਤਨ ਸਿੰਘ ਨੇ ਆ ਦਰਸ਼ਨ ਦਿੱਤੇ। ਉਹ ਅਫਗਾਨ ਪਾਸਪੋਰਟ 'ਤੇ ਅਰਜਨਟਾਈਨਾ ਪੁੱਜੇ ਸਨ ਅਤੇ ਉਹਨਾਂ ਦੇ ਪਾਸਪੋਰਟ ਦੀ ਮਿਆਦ ਖਤਮ ਹੋਣ ਵਾਲੀ ਸੀ। ਅਰਜਨਟਾਈਨਾ ਵਿਚ ਅਫ਼ਗਾਨਾਂ ਦੀ ਕੋਈ ਕੌਂਸਲ ਨਹੀਂ ਸੀ। ਸਵਾਲ ਖੜ੍ਹਾ ਹੋ ਗਿਆ ਕਿ ਹੁਣ ਕੀ ਕੀਤਾ ਜਾਵੇ? ਬੂਝਾ ਸਿੰਘ ਨੇ ਤਜਵੀਜ਼ ਰੱਖੀ ਕਿ ਰਿਸਾਰਿਓ ਦੀ ਅੰਗਰੇਜ਼ੀ ਕੌਂਸਲ ਤੋਂ ਕਿਸੇ ਹੋਰ ਸ਼ਖ਼ਸ ਦੇ ਨਾਂ ਹੇਠ ਪਾਸਪੋਰਟ ਬਣਾ ਲਿਆ ਜਾਵੇ। ਮੈਂ ਡਰਦਾ ਸੀ ਕਿ ਜੇ ਬਾਬਾ ਫੜਿਆ ਗਿਆ ਤਾਂ ਸਾਡਾ ਫੱਕਾ ਨਹੀਂ ਰਹਿਣਾ ਪਰ ਬੂਝਾ ਸਿੰਘ ਦਾ ਕਹਿਣਾ ਸੀ ਕਿ ਅਸੀਂ ਹਰ ਰੋਜ਼ ਪਾਸਪੋਰਟ ਗੁੰਮ ਹੋਣ ਵਾਲਿਆਂ ਦੇ ਨਵੇਂ ਪਾਸਪੋਰਟ ਬਣਾ ਕੇ ਦਿੰਦੇ ਹਾਂ। ਬਾਬੇ ਦੇ ਕਿਹੜਾ ਮੂੰਹ 'ਤੇ ਲਿਖਿਆ ਹੋਇਆ ਕਿ ਇਹ ਰਤਨ ਸਿੰਘ ਹੈ। ਇਨਕਲਾਬ ਵਿਚ ਤਾਂ ਅਜਿਹੇ ਕੰਮ ਕਰਨੇ ਹੀ ਪੈਂਦੇ ਹਨ। ਤੂੰ ਐਵੇਂ ਘਬਰਾ ਗਿਆ ਹੈਂ। ਉਹ ਪਾਸਪੋਰਟ ਲਈ ਫਾਰਮ ਲੈ ਆਇਆ। ਬਾਬੇ ਦੇ ਪਾਸਪੋਰਟ ਫਾਰਮ 'ਤੇ ਲਾਭ ਸਿੰਘ ਜਮਸ਼ੇਰ ਦਾ ਨਾਂ ਭਰਿਆ ਗਿਆ ਤੇ ਉਹਨਾਂ ਦੀ ਫੋਟੋ ਫਾਰਮ 'ਤੇ ਲਗਾ ਦਿੱਤੀ ਗਈ। ਦੂਜੇ ਦਿਨ ਦੁਪਹਿਰੇ ਮੈਂ ਅਤੇ ਬਾਬਾ ਰਤਨ ਸਿੰਘ ਅੰਗਰੇਜ਼ੀ ਕੌਂਸਲ ਦੇ ਚੁਬਾਰੇ ਉੱਤੇ ਦਫ਼ਤਰ ਵਿਚ ਚਲੇ ਗਏ। ਬੂਝਾ ਸਿੰਘ ਬਾਹਰ ਸੜਕ 'ਤੇ ਗਸ਼ਤ ਕਰਦਾ ਰਿਹਾ, ਇਹ ਜਾਨਣ ਲਈ ਕਿ ਕਿਤੇ ਗ੍ਰਿਫ਼ਤਾਰ ਹੀ ਤਾਂ ਨਹੀਂ ਕਰ ਲਏ। ਮੈਂ ਕੌਂਸਲ ਨੂੰ ਕਿਹਾ ਕਿ ਇਹ ਸ਼ਖ਼ਸ ਦੋ ਹਫ਼ਤੇ ਤੋਂ ਮੇਰੇ ਕੋਲ ਰਹਿ ਰਿਹਾ ਹੈ। ਮੈਂ ਇਸ ਨੂੰ ਕੰਮ ਲੈ ਦਿੱਤਾ ਹੈ ਅਤੇ ਇਸਦਾ ਮਾਲਕ ਇਸ ਤੋਂ ਪਾਸਪੋਰਟ ਮੰਗ ਰਿਹਾ ਹੈ ਲੇਕਿਨ ਇਹ ਪਾਸਪੋਰਟ ਗੰਵਾ ਬੈਠਾ ਹੈ। ਕਿਰਪਾ ਕਰਕੇ ਇਸਦਾ ਨਵਾਂ ਪਾਸਪੋਰਟ ਬਣਾ ਦਿਓ। ਅੰਗ੍ਰੇਜ਼ੀ ਕੌਂਸਲ ਨਾਂਹ ਨੁੱਕਰ ਕਰਨ ਲੱਗ ਪਈ। ਮੈਂ ਕਿਹਾ ਕਿ ਇਹ ਤੁਹਾਡਾ ਨਾਗਰਿਕ ਹੈ। ਮੈਂ ਇਸ ਦਾ ਹੋਰ ਖਰਚ ਨਹੀਂ ਝੱਲ ਸਕਦਾ। ਇਹ ਹੁਣ ਤੁਹਾਡੇ ਦਫ਼ਤਰ ਵਿਚ ਹੀ ਰਹੇਗਾ। ਇਸ ਦੇ ਨਾਲ ਹੀ ਮੈਂ ਪੌੜੀਆਂ ਉਤਰਨ ਦਾ ਵਿਖਾਵਾ ਵੀ ਕਰ ਦਿੱਤਾ। ਕੌਂਸਲ ਘਬਰਾ ਕੇ ਬੋਲਿਆ, "ਲਿਆ ਫਾਰਮ, ਕਰ ਇਸ ਦੀ ਤਸਦੀਕ ਅਤੇ ਕੱਲ੍ਹ ਸ਼ਾਮ ਨੂੰ ਆ ਕੇ ਪਾਸਪੋਰਟ ਲੈ ਜਾਓ।" ਅਸੀਂ ਪੌੜੀਆਂ ਉਤਰ ਕੇ ਸੜਕ 'ਤੇ ਆ ਗਏ। ਬੂਝਾ ਸਿੰਘ ਦੀ ਜਾਨ ਵਿਚ ਜਾਨ ਪੈ ਗਈ। ਦੂਜੇ

ਦਿਨ ਸ਼ਾਮ ਨੂੰ ਪਾਸਪੋਰਟ ਲੈ ਆਂਦਾ। ਇਹ ਸਾਡੀ ਪਹਿਲੀ ਜਿੱਤ ਸੀ। ਬਾਬਾ ਰਤਨ ਸਿੰਘ ਨੇ ਇਸ ਪਾਸਪੋਰਟ ’ਤੇ ਸਾਰੀ ਦੁਨੀਆਂ ਗਾਹ ਮਾਰੀ। ਅੰਗ੍ਰੇਜ਼ੀ ਪਾਸਪੋਰਟ ਵਾਲੇ ਨੂੰ ਯੂਰਪ ਵਿਚ ਫਿਰਨ ਲਈ ਵੀਜ਼ੇ ਦੀ ਲੋੜ ਨਹੀਂ ਪੈਂਦੀ ਸੀ। ਇਹ ਭੀ ਖੁੱਲ੍ਹ ਹੋ ਗਈ।

ਫੈਸਲਾ ਹੋਇਆ ਕਿ ਭਗਤ ਸਿੰਘ ਇੱਕ ਮਹੀਨੇ ਦੀ ਛੁੱਟੀ ਲੈ ਕੇ ਬਾਬਾ ਰਤਨ ਸਿੰਘ ਦੇ ਨਾਲ ਸ਼ੁਮਾਲੀ ਅਰਜਨਟਾਈਨਾ ਦੇ ਸੂਬਿਆਂ ਨੂੰ ਜਾਵੇ ਜਿੱਥੇ ਸ਼ੂਗਰ ਮਿੱਲ ਵਿਚ ਕਾਫ਼ੀ ਪੰਜਾਬੀ ਕੰਮ ਕਰਦੇ ਸਨ। ਰਿਸਾਰੀਓ ਦਾ ਕੰਮ-ਕਾਰ ਬੂਝਾ ਸਿੰਘ ਦੇ ਹਵਾਲੇ ਕਰ ਭਗਤ ਸਿੰਘ ਅਤੇ ਬਾਬਾ ਰਤਨ ਸਿੰਘ ਸਨਤੇਦਰੋ, ਲਾਦੇਸਮਾ, ਸਾਲਦਾ ਅਤੇ ਖੂਹ-ਖੂਈ ਦੇ ਇਲਾਕੇ ਵਿਚ ਚਲੇ ਗਏ। ਇਥੇ ਸ਼ੂਗਰ ਮਿੱਲਾਂ ਵਿਚ ਕੰਮ ਕਰਦੇ ਪੰਜਾਬੀਆਂ ਨੇ ਪੁੱਜ ਕੇ ਸਾਡੀ ਮੱਦਦ ਕੀਤੀ। ‘ਕਿਰਤੀ ਅਖਬਾਰ’ ਦੀ ਸਹਾਇਤਾ ਲਈ ਅਤੇ ‘ਗਦਰ ਪਾਰਟੀ’ ਦੀ ਮੱਦਦ ਲਈ ਕਾਫੀ ਰਕਮ ਵਸੂਲ ਹੋਈ ਜੋ ਬਾਬਾ ਰਤਨ ਸਿੰਘ ਨੇ ‘ਕਿਰਤੀ ਅਖਬਾਰ’ ਦੇ ਪ੍ਰਬੰਧਕ ਨੂੰ ਨਾਲੋ-ਨਾਲ ਭੇਜੀ। ਉਥੋਂ ਚੱਲ ਕੇ ਅਸੀਂ ਤੁਕੂ ਮਾਲ ਆ ਗਏ। ਇਥੇ ਰੇਲਵੇ ਵਿਚ ਕੰਮ ਕਰਨ ਵਾਲੇ ਅਤੇ ਮਿੱਲਾਂ ਵਿਚ ਕੰਮ ਕਰਨ ਵਾਲੇ ਪੰਜਾਬੀਆਂ ਨੇ ਸਾਡੀ ਬਹੁਤ ਮੱਦਦ ਕੀਤੀ। ਇਸ ਇਲਾਕੇ ਦੇ ਹਰ ਪੰਜਾਬੀ ਨੇ ਵਧ ਚੜ੍ਹ ਕੇ ਸਹਾਇਤਾ ਕੀਤੀ। ਬਾਬਾ ਰਤਨ ਸਿੰਘ ਬੈਠਕ/ਮੀਟਿੰਗਾਂ ਵਿਚ ‘ਗਦਰ ਪਾਰਟੀ’ ਦੇ ਹਿੰਦੁਸਤਾਨ ਦੇ ਪ੍ਰੋਗਰਾਮ ਦੀ ਵਿਆਖਿਆ ਕਰਦਾ ਅਤੇ ਨਾਲ ਹੀ ਦੱਸਦਾ ਕਿ ਹਿੰਦੁਸਤਾਨ ਵਿਚ ਰੂਸ ਵਰਗਾ ਮਜ਼ਦੂਰਾਂ-ਕਿਸਾਨਾਂ ਦਾ ਰਾਜ ਕਾਇਮ ਕਰਨ ’ਤੇ ਹੀ ਸਾਡਾ ਭਲਾ ਹੋ ਸਕੇਗਾ। ਸੋਵੀਅਤ ਰੂਸ ਬਾਰੇ ਬੜੇ ਖੁੱਲ੍ਹ ਕੇ ਆਪਣੇ ਵਿਚਾਰ ਜ਼ਾਹਰ ਕਰਦਾ। ਸਾਡਾ ਇਹ ਚੱਕਰ ਕਾਫ਼ੀ ਕਾਮਯਾਬੀ ਨਾਲ ਇੱਕ ਮਹੀਨੇ ਤੋਂ ਬਾਅਦ ਖ਼ਤਮ ਹੋ ਗਿਆ ਅਤੇ ਅਸੀਂ ਮੁੜ ਰਿਸਾਰੀਓ ਪਰਤ ਆਏ।

ਹੁਣ ਸਾਨਫਰਾਂਸਿਸਕੋ ਹੈੱਡਕੁਆਟਰ ਤੋਂ ਖਤ ਆ ਰਹੇ ਸਨ ਕਿ ਰਤਨ ਸਿੰਘ ਆਪਣਾ ਕੰਮ ਮੁਕਾ ਕੇ ਜਲਦੀ ਯੂਰਪ ਪੁੱਜ ਜਾਵੇ। ਅਰਜਨਟਾਈਨਾ ਦੇ ਦੱਖਣ ਵੱਲ ਦਾ ਪਾਸਾ ਅਜੇ ਰਹਿੰਦਾ ਸੀ। ਫੈਸਲਾ ਹੋਇਆ ਕਿ ਹੁਣ ਬੂਝਾ ਸਿੰਘ ਦੱਖਣ ਦੇ ਦੌਰੇ ’ਤੇ ਰਤਨ ਸਿੰਘ ਦੇ ਨਾਲ ਜਾਵੇ। ਇਹ ਦੋਵੇਂ ਪਹਿਲਾਂ ਰਸੀਫੇ ਪੁੱਜੇ ਅਤੇ ਉਥੇ ਖੇਤਾਂ (ਫਾਰਮਾਂ) ਵਿਚ ਕੰਮ ਕਰ ਰਹੇ ਪੰਜਾਬੀਆਂ ਤੋਂ ਫੰਡ ਦੀ ਉਗਰਾਹੀ ਕੀਤੀ। ਬੂਝਾ ਸਿੰਘ ਹੁਣ ਗ਼ਦਰ ਪਾਰਟੀ ਦਾ ਪ੍ਰਚਾਰ ਕਰਨ ਵਿਚ ਵੀ ਰਤਨ ਸਿੰਘ ਦਾ ਹੱਥ ਵਟਾਉਂਦਾ। ਰਸੀਫੇ ਵਿਖੇ ਸਿਰਫ਼ ਇੱਕ ਆਦਮੀ-ਮਿਸਤਰੀ ਅਰਜਨ ਸਿੰਘ ਨੇ ਇਹ ਕਹਿ ਕੇ “ਅਸੀਂ ਤਾਂ ਵਿਸ਼ਕਰਮੇ ਨੂੰ ਹੀ ਫੰਡ ਦਿੰਦੇ ਹਾਂ”, ਫੰਡ ਦੇਣ ਤੋਂ ਇਨਕਾਰ ਕਰ ਦਿੱਤਾ। ਉੱਥੇ ਰਹਿੰਦੇ ਭਗਤ ਸਿੰਘ ਗਸਤੋ ਨਾਂ ਦੇ ਵਿਅਕਤੀ ਨੂੰ ਗੁੱਸਾ ਆਇਆ ਅਤੇ ਉਸ ਨੇ ਇਨਕਾਰ ਕਰਨ ਵਾਲੇ ਅਰਜਨ ਸਿੰਘ ਨੂੰ ਸਬਕ ਦੇਣ ਦੀ ਠਾਣ ਲਈ। ਉਸ ਨੇ ਅਰਜਨ ਸਿੰਘ ਨਾਲ ਦੋਸਤੀ ਗੰਢ ਲਈ ਅਤੇ ਖਿਲਾਉਣ-ਪਿਲਾਉਣ ਲੱਗ ਗਿਆ। ਮੁਫ਼ਤ ਦੀ ਸ਼ਰਾਬ ਤਾਂ ਕਾਜ਼ੀ ਨੇ ਵੀ ਨਹੀਂ ਛੱਡੀ ਸੀ। ਮਹੀਨੇ ਦੇ ਅਖੀਰ ’ਤੇ ਅਰਜਨ ਸਿੰਘ ਨੂੰ ਤਨਖਾਹ ਮਿਲੀ ਤਾਂ ਗਸਤੋ ਆਪਣੇ ਕੁੱਝ ਸਾਥੀਆਂ ਸਮੇਤ ਅਰਜਨ ਸਿੰਘ ਨੂੰ ਇੱਕ ਰੈਸਟੋਰੈਂਟ ਵਿਚ ਲੈ ਗਿਆ। ਰੈਸਟੋਰੈਂਟ ਦੇ ਮਾਲਕ ਨਾਲ ਪਹਿਲਾਂ ਹੀ ਗੱਲ ਬਾਤ ਕਰ ਲਈ ਸੀ। ਸਭ ਨੇ ਰਲ ਮਿਲ ਕੇ ਖਾਧਾ ਪੀਤਾ ਅਤੇ ਅਖੀਰ ਵਿਚ ਇਕੱਲੇ ਇੱਕੱਲੇ ਹੋ ਰੈਸਟੋਰੈਂਟ ’ਚੋਂ ਬਾਹਰ ਆ ਗਏ। ਅਰਜਨ ਸ਼ਰਾਬੀ ਹੋਇਆ ਬੈਠਾ ਰਿਹਾ। ਜਦ ਉੱਠ ਕੇ ਤੁਰਨ ਲੱਗਾ ਤਾਂ ਰੈਸਟੋਰੈਂਟ ਦੇ ਮਾਲਕ ਨੇ ਰਕਮ ਵਸੂਲੀ ਲਈ ਬਿੱਲ

ਪੇਸ਼ ਕਰ ਦਿੱਤਾ। ਅਰਜਨ ਸਿੰਘ ਆਪਣੀ ਸਾਰੇ ਮਹੀਨੇ ਦੀ ਤਨਖਾਹ ਦੇ ਕੇ ਰੈਸਟੋਰੈਂਟ ਤੋਂ ਬਾਹਰ ਆਇਆ ਤਾਂ ਸਭ ਨੇ ਖਿੱਲੀ ਪਾ ਦਿੱਤੀ ਅਤੇ ਕਿਹਾ, "ਫੇਰ ਇਨਕਾਰ ਕਰੇਂਗਾ ਗ਼ਦਰੀ ਬਾਬਿਆਂ ਨੂੰ ਫੰਡ ਦੇਣ ਤੋਂ"।

ਇਹ ਦੋਵੇਂ ਇੱਥੋਂ ਚੱਲ ਕੇ ਬਿਊਨਸ ਏਅਰਜ਼ ਅੱਪੜ ਗਏ। ਇਹ ਅਰਜਨਟਾਈਨਾ ਦੀ ਕੈਪੀਟਲ ਅਤੇ ਮਹਾਨ ਸ਼ਹਿਰ ਹੈ। ਕਾਬਲ ਸਿੰਘ ਬੋਪਾਰਾਵਾਂ ਨੂੰ ਨਾਲ ਲੈ ਕੇ ਇਸ ਸ਼ਹਿਰ ਵਿਚ ਵਸਦੇ ਪੰਜਾਬੀਆਂ ਕੋਲੋਂ ਕਾਫ਼ੀ ਸਹਾਇਤਾ ਇਕੱਤਰ ਕੀਤੀ ਅਤੇ ਫਿਰ ਇਹ ਕੁਲਦਬਾ ਰੇਲ ਦੀਆਂ ਪਟੜੀਆਂ 'ਤੇ ਕੰਮ ਕਰ ਰਹੇ ਬਚਨ ਸਿੰਘ ਘੋਲੀਆਂ ਪਾਸ ਅੱਪੜ ਗਏ। ਇੱਕ ਰੇਲਵੇ ਗੈਂਗ ਤੋਂ ਦੂਸਰੀ ਤੱਕ ਅਤੇ ਫੇਰ ਤੀਸਰੀ, ਚੌਥੀ ਸਾਰੀਆਂ ਗੈਂਗਾਂ ਤੱਕ ਘੋਲੀਏ ਨੂੰ ਨਾਲ ਲੈ ਕੇ ਗਏ। ਫੰਡ ਇਕੱਠਾ ਕੀਤਾ ਅਤੇ ਪ੍ਰਚਾਰ ਵੀ ਕੀਤਾ। ਦਰਅਸਲ ਇਹ ਪੰਜਾਬੀ ਰੇਲਵੇ ਯੂਨੀਅਨ ਵਿਚ ਸ਼ਾਮਲ ਹੋ ਚੁੱਕੇ ਸਨ ਅਤੇ ਟਰੇਡ ਯੂਨੀਅਨ ਬਾਰੇ ਕਾਫ਼ੀ ਕੁੱਝ ਜਾਣਦੇ ਸਨ। ਬਾਬਾ ਰਤਨ ਸਿੰਘ ਨੂੰ ਮਜ਼ਦੂਰਾਂ ਦੀ ਟਰੇਡ ਯੂਨੀਅਨ ਬਾਰੇ ਅਤੇ ਮਜ਼ਦੂਰਾਂ ਦੇ ਜਮਾਤੀ ਘੋਲ ਬਾਰੇ ਪ੍ਰਚਾਰ ਕਰਨ ਦਾ ਕਾਫ਼ੀ ਮੌਕਾ ਮਿਲ ਗਿਆ। ਉਹ ਰੂਸ ਵਿਚ ਹੋਏ ਅਕਤੂਬਰ ਇਨਕਲਾਬ ਬਾਰੇ ਬੜੀ ਗੌਰ ਨਾਲ ਬਾਬੇ ਪਾਸੋਂ ਸੁਣਦੇ। ਇੱਕੜ-ਦੁੱਕੜ ਰੇਲਵੇ ਵਰਕਸ਼ਾਪਾਂ ਤੱਕ ਭੀ ਇਹਨਾਂ ਨੇ ਪਹੁੰਚ ਕੀਤੀ। ਇਸ ਤਰ੍ਹਾਂ ਪਾਰਟੀ ਦਾ ਕਾਫ਼ੀ ਪ੍ਰਚਾਰ ਕਰਕੇ ਅਤੇ ਚੰਗਾ ਫੰਡ ਇਕੱਠਾ ਕਰਕੇ ਇਹ ਮੁੜ ਰਿਸਾਰੀਓ ਆ ਗਏ। ਰਿਸਾਰੀਓ ਅਰਜਨਟਾਈਨਾ ਵਿਚ ਵਸਦੇ ਪੰਜਾਬੀਆਂ ਦਾ ਸਭ ਤੋਂ ਵੱਡਾ ਕੇਂਦਰ ਸੀ। ਘਰ-ਘਰ ਅੱਪੜ ਕੇ ਪਾਰਟੀ ਲਈ ਉਗਰਾਹੀ ਕੀਤੀ ਅਤੇ ਜਲਸੇ ਵੀ ਕੀਤੇ। ਹੁਣ ਗ਼ਦਰ ਪਾਰਟੀ ਦੀ ਸਰਗਰਮੀ ਦੀਆਂ ਅਰਜਨਟਾਈਨਾ ਵਿਚਲੀਆਂ ਰਿਪੋਰਟਾਂ ਲੰਡਨ ਦਫ਼ਤਰ ਤੱਕ ਅੱਪੜ ਚੁੱਕੀਆਂ ਸਨ।

ਅਸੀਂ ਬਾਬੇ ਰਤਨ ਸਿੰਘ ਦੀ ਅਰਜਨਟਾਈਨਾ ਤੋਂ ਰਵਾਨਗੀ ਦਾ ਬੰਦੋਬਸਤ ਕਰ ਦਿੱਤਾ। ਉਹ ਬਰਾਜ਼ੀਲ ਰੀਓ ਦੀ ਜਨੀਰੋ ਅਜੀਤ ਸਿੰਘ (ਭਗਤ ਸਿੰਘ ਦਾ ਚਾਚਾ) ਪਾਸ ਅੱਪੜ ਗਿਆ ਅਤੇ ਸਾਨੂੰ ਸੰਦੇਸ਼ ਭੇਜ ਦਿੱਤਾ ਕਿ ਅਜੀਤ ਸਿੰਘ ਸਖ਼ਤ ਬਿਮਾਰ ਹੈ। ਇਸ ਨੂੰ ਆਪਣੇ ਪਾਸ ਬੁਲਾ ਲਓ ਅਤੇ ਇਹਨਾਂ ਦੀ ਰਿਹਾਇਸ਼ ਦਾ ਪ੍ਰਬੰਧ ਕਿਸੇ ਠੀਕ ਜਗ੍ਹਾ 'ਤੇ ਕਰ ਦਿਓ। ਅਜੀਤ ਸਿੰਘ ਨੇ ਆਪਣੀ ਸਾਰੀ ਲਾਇਬਰੇਰੀ, ਕਾਗਜ਼-ਪੱਤਰ, ਟਾਈਪ ਰਾਈਟਰ ਆਦਿ ਸਮੁੰਦਰੀ ਰਸਤੇ ਭੇਜ ਦਿੱਤੇ ਅਤੇ ਅਸੀਂ ਇੱਕ ਤਕੜਾ ਮਕਾਨ ਕਿਰਾਏ 'ਤੇ ਲੈ ਕੇ ਗ਼ਦਰ ਪਾਰਟੀ ਅਰਜਨਟਾਈਨਾ ਦਾ ਦਫ਼ਤਰ ਅਤੇ ਲਾਇਬਰੇਰੀ ਉਸ ਵਿਚ ਖੋਲ੍ਹ ਦਿੱਤੀ। ਸੰਤੋਖ ਸਿੰਘ ਸੀਂਗੜੀਵਾਲ (ਹੁਸ਼ਿਆਰਪੁਰ) ਓਵਰਸੀਅਰ ਨੂੰ ਤਨਖਾਹਦਾਰ ਸੈਕਟਰੀ ਬਣਾ ਦਿਤਾ। ਹੁਣ ਬੂਝਾ ਸਿੰਘ ਮੇਰੇ ਘਰ ਦੀ ਬਜਾਏ ਇਸ ਦਫ਼ਤਰ ਵਿਚ ਲੋਕਾਂ ਦੇ ਕੰਮ ਕਾਜ ਕਰਦਾ। ਅਜੀਤ ਸਿੰਘ ਖੁਦ ਵੀ ਅਰਜਨਟਾਈਨਾ ਅੱਪੜ ਗਏ। ਉਹਨਾਂ ਦੀ ਰਿਹਾਇਸ਼ ਦਾ ਇੰਤਜ਼ਾਮ ਕੁਰਦੇਵਾ ਵਿਚ ਠੰਢੀ ਅਤੇ ਸਿਹਤ ਵਾਲੀ ਜਗ੍ਹਾ 'ਤੇ ਕਰ ਦਿੱਤਾ।

ਤੇਜਾ ਸਿੰਘ ਸੁਤੰਤਰ ਨੇ ਤੁਰਕੀ ਦੀ ਫ਼ੌਜੀ ਸਿੱਖਿਆ ਪਾਸ ਕਰਕੇ ਅਮਰੀਕਾ ਅੱਪੜ ਗਦਰ ਪਾਰਟੀ ਦੀ ਜਥੇਬੰਦੀ ਨੂੰ ਜਮਹੂਰੀ ਰੂਪ ਦਿੱਤਾ। ਅਮਰੀਕਾ ਦੇ ਹਰ ਰਾਜ ਵਿਚ ਬਕਾਇਦਾ ਗ਼ਦਰ ਪਾਰਟੀ ਦੇ ਮੈਂਬਰਾਂ ਦੀ ਭਰਤੀ ਕੀਤੀ ਗਈ। ਚੋਣਾਂ ਕਰਵਾ ਕੇ ਹਰ ਰਾਜ ਵਿਚ ਗ਼ਦਰ ਪਾਰਟੀ ਦੀਆਂ ਸਟੇਟ ਕੌਂਸਲਾਂ ਕਾਇਮ ਕਰ ਦਿੱਤੀਆਂ। ਸਾਰੀਆਂ ਕੌਂਸਲਾਂ 'ਚੋਂ ਡੈਲੀਗੇਟ ਬੁਲਾ ਕੇ ਕੇਂਦਰੀ ਕਮੇਟੀ ਬਣਾ ਦਿੱਤੀ। ਨਿਧਾਨ ਸਿੰਘ

ਮਹੇਸਰੀ ਨੇ ਕਾਫ਼ੀ ਫੰਡ ਇਕੱਤਰ ਕੀਤਾ ਅਤੇ ਹਰੇਕ ਰਾਜ ਵਿਚ ਸਰਗਰਮ ਮੈਂਬਰਾਂ ਨੂੰ ਮਿਲਟਰੀ ਟਰੇਨਿੰਗ ਅਤੇ ਖਾਸ ਕਰ ਗੁਰੀਲਾ ਲੜਾਈ ਦੀ ਸਿੱਖਿਆ ਦਿੱਤੀ ਗਈ। ਕੁੱਝ ਇੱਕ ਨੂੰ ਹਵਾਈ ਜਹਾਜ਼ ਚਲਾਉਣ ਦੀ ਭਾਵ, ਪਾਇਲਟ ਬਣਨ ਦੀ ਪੂਰੀ ਸਿਖਲਾਈ ਦਿੱਤੀ ਗਈ। ਅੰਗਰੇਜ਼ੀ ਹਕੂਮਤ ਦੇ ਕਹਿਣ ਤੇ ਅਮਰੀਕਨ ਹਕੂਮਤ ਨੇ ਤੇਜਾ ਸਿੰਘ ਸੁਤੰਤਰ ਨੂੰ ਅਮਰੀਕਾ ਛੱਡਣ ਦੀ ਹਦਾਇਤ ਕਰ ਦਿੱਤੀ। ਉਹ ਪਨਾਮਾ ਅੱਪੜ ਗਿਆ ਅਤੇ ਪਨਾਮਾ ਦੇ ਗ਼ਦਰੀ ਇਕਾਈ ਦੇ ਪ੍ਰਧਾਨ ਅਮਰ ਸਿੰਘ ਸੰਧਵਾਂ, ਰਲ੍ਹਾ ਸਿੰਘ ਅਤੇ ਦੁੱਲਾ ਸਿੰਘ ਜਲਾਲਦੀਵਾਲ ਵਾਲੇ ਦੀ ਮੱਦਦ ਨਾਲ ਗ਼ਦਰ ਪਾਰਟੀ ਦੀ ਮਜ਼ਬੂਤ ਇਕਾਈ ਕਾਇਮ ਕਰ ਦਿੱਤੀ ਜਿਸ ਨੇ ਕਾਫ਼ੀ ਫੰਡ ਭੇਜ ਕੇ ਹਿੰਦੁਸਤਾਨ ਵਿਚ ਇਨਕਲਾਬੀਆਂ ਦੀ ਮੱਦਦ ਕੀਤੀ।

ਹੁਣ ਤੇਜਾ ਸਿੰਘ ਸੁਤੰਤਰ ਅਰਜਨਟਾਈਨਾ ਅੱਪੜ ਗਿਆ ਪਰ ਇਸ ਦੇ ਨਾਲ ਹੀ ਅੰਗਰੇਜ਼ੀ ਹਕੂਮਤ ਵੱਲੋਂ ਬ੍ਰਿਟਿਸ਼ ਸੀ. ਆਈ. ਡੀ. ਅਮਲਾ ਵੀ ਇੱਥੇ ਆ ਗਿਆ। ਅਸੀਂ ਤੇਜਾ ਸਿੰਘ ਨੂੰ ਆਪਣੀ ਬਸਤੀ ਤੋਂ ਥੋੜ੍ਹੀ ਦੂਰ ਇੱਕ ਅਰਜਨਟਾਈਨੀ ਪਰਿਵਾਰ ਦਾ ਪੇਡ ਕਿਰਾਏਦਾਰ ਬਣਾ ਕੇ ਰੱਖ ਦਿੱਤਾ। ਅੰਗਰੇਜ਼ੀ ਸੀ. ਆਈ. ਡੀ. ਦੇ ਅਫ਼ਸਰ ਪ੍ਰੈੱਸ ਰੀਪੋਰਟਰ ਬਣ ਕੇ ਸਾਡੇ ਘਰੀਂ ਆਉਂਦੇ ਪਰ ਉਹਨਾਂ ਦੇ ਪੱਲੇ ਕੁੱਝ ਨਾ ਪੈਂਦਾ। ਬੂਝਾ ਸਿੰਘ ਜੋ ਉਸ ਵੇਲੇ ਦਫ਼ਤਰ ਦਾ ਇੰਚਾਰਜ ਸੀ, ਝੱਟ ਪਛਾਣ ਲੈਂਦਾ ਅਤੇ ਦਫ਼ਤਰੋਂ ਬਾਹਰ ਕੱਢ ਦਿੰਦਾ।

ਤੇਜਾ ਸਿੰਘ ਸੁਤੰਤਰ ਆਪਣੀ ਯੋਜਨਾ ਅਨੁਸਾਰ ਇੱਥੇ ਵੀ ਉਹੀ ਕੰਮ ਕਰਨਾ ਲੋਚਦਾ ਸੀ ਜੋ ਅਮਰੀਕਾ ਵਿਚ ਕੀਤਾ ਸੀ। ਦਰਅਸਲ ਅਰਜਨਟਾਈਨਾ ਤਾਂ ਪੰਜਾਬੀ ਪਰਵਾਸੀਆਂ ਦਾ ਸੰਗਮ ਸੀ। ਕੁੱਝ ਭਾਰਤ ਤੋਂ ਫਰਾਂਸ, ਫਰਾਂਸ ਤੋਂ ਮੈਕਸੀਕੋ, ਅਮਰੀਕਾ ਵਿਚ ਦਾਖ਼ਲ ਹੋਣ ਦੀ ਗਰਜ਼ ਨਾਲ ਆਉਂਦੇ ਸਨ। ਨਾਕਾਮਯਾਬ ਹੋਣ 'ਤੇ ਇਹ ਸਭ ਅਰਜਨਟਾਈਨਾ ਅੱਪੜ ਜਾਂਦੇ। ਦੂਜਾ ਕਾਫ਼ਲਾ ਚੀਨ, ਜਾਪਾਨ ਵੱਲ ਦੀ ਹੁੰਦਾ ਹੋਇਆ ਅਰਜਨਟਾਈਨਾ ਪਹੁੰਚ ਜਾਂਦਾ। ਇਹ ਸਭ ਹਿੰਦੋਸਤਾਨ ਵਿਚ ਚੱਲ ਰਹੀ ਆਜ਼ਾਦੀ ਦੀ ਲਹਿਰ ਤੋਂ ਜਾਣੂੰ ਸਨ। ਕਈਆਂ ਨੇ ਤਾਂ ਇਸ ਵਿਚ ਕੈਦਾਂ ਵੀ ਕੱਟੀਆਂ ਸਨ। ਇਸ ਲਈ ਤੇਜਾ ਸਿੰਘ ਨੂੰ ਇਹਨਾਂ ਨਾਲ ਮਿਲਣ ਦਾ ਸੁਨਹਿਰੀ ਮੌਕਾ ਮਿਲ ਗਿਆ। ਵੱਡੀ ਗੱਲ ਤਾਂ ਇਹ ਸੀ ਕਿ ਅੰਗਰੇਜ਼ੀ ਜਾਸੂਸਾਂ ਤੋਂ ਕਿਵੇਂ ਬਚਣਾ ਹੈ। ਇਸ ਨਾਲ ਸਿੱਝਣ ਲਈ ਬਾਬਾ ਰਤਨ ਸਿੰਘ ਵਾਲਾ ਰਾਹ ਅਖ਼ਤਿਆਰ ਕਰ ਲਿਆ ਗਿਆ। ਤੇਜਾ ਸਿੰਘ ਭਗਤ ਸਿੰਘ ਨੂੰ ਨਾਲ ਲੈ ਕੇ ਅਰਜਨਟਾਈਨਾ ਦੇ ਸ਼ੁਮਾਲੀ ਹਿੱਸੇ ਵਿਚ ਤੁਰ ਪਿਆ ਆਦਤ ਅਤੇ ਲੋੜ ਅਨੁਸਾਰ ਉਸ ਨੇ ਮਿਲਟਰੀ ਸਿਖਲਾਈ ਦਾ ਸਮਾਨ ਖਰੀਦ ਕੇ ਬਕਸੇ ਵਿਚ ਬੰਦ ਕਰ ਲਿਆ। ਸਨਪੇਦਰੋ, ਲਦੇਸਮਾਂ, ਸਾਲਟਾ ਆਦਿ ਵਿਚ ਗ਼ਦਰੀ ਮੈਂਬਰਾਂ ਦੀ ਭਰਤੀ ਕਰਕੇ ਚੁਣੀਆਂ ਗਈਆਂ ਕਮੇਟੀਆਂ ਬਣਾਈਆਂ ਗਈਆਂ। ਇਹ ਜੰਗਲਾਂ ਅਤੇ ਪਹਾੜਾਂ ਦਾ ਇਲਾਕਾ ਸੀ। ਤੇਜਾ ਸਿੰਘ ਨੂੰ ਫ਼ੌਜੀ ਸਿਖਲਾਈ ਲਈ ਇਹ ਸਥਾਨ ਬੜਾ ਪਸੰਦ ਆਇਆ। ਉਸ ਨੇ ਇੱਥੇ ਛਾਪਾਮਾਰ ਫ਼ੌਜੀ ਸਿਖਲਾਈ ਸ਼ੁਰੂ ਕਰ ਦਿੱਤੀ। ਗੱਨਕੌਟਨ ਤਿਆਰ ਕਰਨ ਦਾ ਪ੍ਰੈਕਟੀਕਲ ਭਾਵ ਹੱਥੀਂ ਤਿਆਰ ਕਰਨ ਦਾ ਅਭਿਆਸ ਗ਼ਦਰੀ ਸਰਗਰਮ ਮੈਂਬਰਾਂ ਨੂੰ ਪਹਾੜੀ 'ਤੇ ਜਾ ਕੇ ਕਰਾਇਆ ਅਤੇ ਫਿਰ ਪਹਾੜ ਹੇਠਾਂ ਗੱਨਕੌਟਨ ਦਾ ਪਲੀਤਾ ਲਾ ਕੇ ਉਸ ਨੂੰ ਉਡਾ ਦਿੱਤਾ। ਤੇਜਾ ਸਿੰਘ ਮੈਂਬਰ ਭਰਤੀ ਕਰਦਾ ਅਤੇ ਵੋਟਾਂ ਰਾਹੀਂ ਲੋਕ ਕਮੇਟੀਆਂ ਬਣਾਉਂਦਾ। ਫਿਰ ਉਹ

ਤੁਕੂਮਾਨ ਵਿਚ ਦੀ ਹੁੰਦਾ ਹੋਇਆ ਰਿਸਾਰੀਓ ਵੱਲ ਨੂੰ ਤੁਰ ਪਿਆ। ਜਨਰਲ ਹੋਉਰੀਬਰੂ ਨੇ ਪ੍ਰੈਜੀਡੈਂਟ ਈਰੀਗੋਜ਼ਨ ਦਾ ਤਖ਼ਤਾ ਉਲਟਾ ਕੇ ਖ਼ੁਦ ਹਕੂਮਤ ਦਾ ਰਾਜ ਭਾਗ ਸੰਭਾਲ ਲਿਆ ਸੀ। ਰਿਸਾਰੀਓ ਮਾਰਸ਼ਲ ਲਾਅ ਲੱਗਾ ਹੋਇਆ ਸੀ। ਉਹ ਪੁਲੀਸ ਦੇ ਅੜਿੱਕੇ ਆ ਗਏ ਪਰ ਬੂਝਾ ਸਿੰਘ ਅਤੇ ਉਸਦੇ ਸਾਥੀਆਂ ਨੇ ਵਿਚ ਪੈ ਕੇ ਉਹਨਾਂ ਨੂੰ ਛੁਡਾ ਲਿਆ। ਜੇ ਤਲਾਸ਼ੀ ਹੋ ਜਾਂਦੀ ਤਾਂ ਬਰੂਦੀ ਸਮਾਨ ਤਾਂ ਕੋਲ ਸੀ ਹੀ, ਗੋਲੀ ਦਾ ਨਿਸ਼ਾਨਾ ਬਣ ਜਾਂਦੇ। ਜ਼ਿਆਦਾ ਖ਼ਬਰਦਾਰ ਰਹਿਣ ਦਾ ਫੈਸਲਾ ਹੋਇਆ ਅਤੇ ਕੁੱਝ ਚਿਰ ਲਈ ਚੁੱਪ-ਚਾਪ ਆਪਣੇ ਟਿਕਾਣਿਆਂ 'ਤੇ ਬੈਠੇ ਰਹਿਣ ਦੀ ਤਜਵੀਜ਼ ਪਾਸ ਹੋ ਗਈ।

ਮਹੀਨੇ ਕੁ ਬਾਅਦ ਚਾਣ ਭਾਣ ਮਿਟਣ 'ਤੇ ਬੂਝਾ ਸਿੰਘ ਅਤੇ ਤੇਜਾ ਸਿੰਘ ਨੂੰ ਦੱਖਣ ਦੇ ਦੌਰੇ 'ਤੇ ਰਵਾਨਾ ਕਰ ਦਿੱਤਾ ਗਿਆ। ਉਹ ਫੰਡ ਇਕੱਠਾ ਕਰਦੇ ਕਮੇਟੀਆਂ ਬਣਾਉਂਦੇ। ਇਸ ਤਰ੍ਹਾਂ ਬਚਨ ਸਿੰਘ ਘੋਲੀਆ ਦੇ ਟਿਕਾਣੇ 'ਤੇ ਅੱਪੜ ਗਏ। ਮੌਕਾ ਸੁਖਾਵਾਂ ਸੀ ਅਤੇ ਇਲਾਕਾ ਵੀ ਯੋਗ ਸੀ। ਤੇਜਾ ਸਿੰਘ ਅਤੇ ਬੂਝਾ ਸਿੰਘ ਨੇ ਹਰ ਇੱਕ ਰੇਲਵੇ ਗੈਂਗ ਵਿਚ ਅੱਪੜ ਕੇ ਕੇਵਲ ਗ਼ਦਰ ਪਾਰਟੀ ਦੀ ਭਰਤੀ ਅਤੇ ਫੰਡ ਇਕੱਠਾ ਕੀਤਾ ਪਰ ਇੱਥੇ ਖੁੱਲ੍ਹੇਆਮ ਛਾਪਾਮਾਰ ਫ਼ੌਜੀ ਸਿਖਲਾਈ ਦੇਣ ਲਈ ਕਾਫ਼ੀ ਸਮਾਂ ਲਗਾ ਦਿੱਤਾ। ਬੂਝਾ ਸਿੰਘ ਵਾਪਸ ਰਿਸਾਰੀਓ ਆ ਗਿਆ ਪਰ ਤੇਜਾ ਸਿੰਘ ਕੁਰਦੇਵੇ ਅਜੀਤ ਸਿੰਘ ਪਾਸ ਚਲਾ ਗਿਆ। ਦੋਹਾਂ ਨੇ ਮਿਲ ਕੇ ਸਿੱਖਿਅਤ ਕੀਤੇ ਹੋਏ ਪੰਜਾਬੀ ਛਾਪਾਮਾਰ ਫ਼ੌਜੀ ਹਿੰਦੋਸਤਾਨ ਵਿਚ ਕਿਸੇ ਤਰ੍ਹਾਂ ਦਾਖਲ ਕਰਨ ਦੀਆਂ ਤਜਵੀਜ਼ਾਂ ਬਣਾਈਆਂ ਅਤੇ ਗ਼ਦਰੀ ਹੈਡਕੁਆਟਰ ਨੂੰ ਭੇਜ ਦਿੱਤੀਆਂ। ਦੂਜੇ ਪਾਸੇ ਬਾਬਾ ਰਤਨ ਸਿੰਘ ਦੀ ਤਜਵੀਜ਼ ਸੀ ਕਿ ਇਹ ਸਾਰੇ ਦੇ ਸਾਰੇ ਮਾਸਕੋ ਜਾਣ, ਸਿਖਲਾਈ ਲੈਣ ਅਤੇ ਫਿਰ ਹਿੰਦੋਸਤਾਨ ਵਿਚ ਦਾਖ਼ਲ ਹੋਣ। ਕੇਂਦਰੀ ਕਮੇਟੀ ਨੇ ਬਾਬਾ ਰਤਨ ਸਿੰਘ ਦੀ ਤਜਵੀਜ਼ ਮਨਜ਼ੂਰ ਕਰ ਲਈ ਅਤੇ ਸਭ ਨੂੰ ਮਾਸਕੋ ਯੂਨੀਵਰਸਿਟੀ ਅੱਪੜਨ ਦਾ ਹੁਕਮ ਦੇ ਦਿੱਤਾ। ਅਰਜਨਟਾਈਨਾ ਤੋਂ ਚਾਰ ਗਦਰੀਆਂ ਦਾ ਪਹਿਲਾ ਜੱਥਾ ਬਾਬਾ ਬੂਝਾ ਸਿੰਘ ਦੀ ਅਗਵਾਈ ਹੇਠ ਮਾਸਕੋ ਭੇਜਿਆ ਗਿਆ ਜਿਸ ਵਿਚ ਬੂਝਾ ਸਿੰਘ ਚੱਕ ਮਾਈਦਾਸ, ਪੂਰਨ ਸਿੰਘ ਰੁੜਕਾ ਕਲਾਂ, ਚਿੰਤਾ ਵਡਾਲੀਆ, ਜਵੰਦ ਸਿੰਘ ਧਾਲੀਵਾਲ ਰਿਆਸਤ ਕਪੂਰਥਲਾ ਤੋਂ ਸਨ।

ਜਰਮਨੀ ਵਿਚ ਅੱਪੜਨ ਤੇ ਇਹਨਾਂ ਚੌਹਾਂ ਨੂੰ ਬਾਬਾ ਰਤਨ ਸਿੰਘ ਨੇ ਰੂਸ ਦੇ ਇੱਕ ਸਮਾਨ ਢੋਣ ਵਾਲੇ ਜਹਾਜ਼ ਵਿਚ ਬਿਠਾ ਕੇ ਰੂਸ ਪਹੁੰਚਾ ਦਿੱਤਾ ਅਤੇ ਹਫਤੇ ਕੁ ਬਾਅਦ ਇਹਨਾਂ ਨੂੰ ਮਾਸਕੋ ਯੂਨੀਵਰਸਿਟੀ ਵਿਚ ਦਾਖਲਾ ਮਿਲ ਗਿਆ। ਇਹਨਾਂ ਤੋਂ ਪਹਿਲਾਂ ਅਮਰੀਕਾ ਤੋਂ ਆਏ ਚੰਨਣ ਸਿੰਘ ਢੱਕੋਵਾਲ ਅਤੇ ਹਰਬੰਸ ਸਿੰਘ ਵਡਾਲਾ ਆਦਿ ਛੇ ਕੁ ਭਾਰਤੀ ਵਿਦਿਆਰਥੀ ਯੂਨੀਵਰਸਿਟੀ ਵਿਚ ਦਾਖ਼ਲ ਹੋ ਚੁੱਕੇ ਸਨ। ਗ਼ਦਰ ਪਾਰਟੀ ਦੇ ਹੁਕਮ ਨੂੰ ਮੰਨਦੇ ਹੋਏ ਹੁਣ ਚਾਰ ਚੁਫੇਰਿਓਂ ਪੰਜਾਬੀ ਰੂਸ ਅੱਪੜ ਕੇ ਯੂਨੀਵਰਸਿਟੀ ਵਿਚ ਦਾਖ਼ਲ ਹੋ ਗਏ ਸਨ। ਇਹ ਗਿਣਤੀ ਦਿਨ-ਪ੍ਰਤੀਦਿਨ ਵਧ ਰਹੀ ਸੀ। ਕੀਨੀਆਂ (ਅਫਰੀਕਾ) ਤੋਂ ਉਜਾਗਰ ਸਿੰਘ ਬੋਪਾਰਾਏ, ਸੂਬਾ ਸਿੰਘ ਠੱਠੀਆਂ, ਲਾਲ ਸਿੰਘ ਸੰਸਾਰਪੁਰੀਆ ਭੀ ਆ ਪੁੱਜੇ। ਨਿਊਜ਼ੀਲੈਂਡ ਤੋਂ ਮਿਲਖੀ ਕਰਨਾਣਾ, ਫਿਜ਼ੀ ਤੋਂ ਸ਼ਿਵ ਸਿੰਘ ਮਾਓ ਪੱਟੀ, ਹਿੰਦੁਸਤਾਨ ਵਿਚੋਂ ਆਂਧਰਾ ਅਤੇ ਬੰਬਈ ਤੋਂ ਇੱਕ ਇੱਕ ਟਰੇਡ ਯੂਨੀਅਨ ਵਰਕਰ ਅਤੇ ਪੰਜਾਬ 'ਚੋਂ ਬਲਵੰਤ ਸੰਘ ਠੇਠਰ (ਅੰਮ੍ਰਿਤਸਰ) ਭੀ ਯੂਨੀਵਰਸਿਟੀ ਵਿਚ ਦਾਖਲਾ ਲੈ ਚੁੱਕੇ ਸਨ। ਸਭ ਤੋਂ ਵਧ ਵਿਦਿਆਰਥੀ ਤਕਰੀਬਨ 60 ਪ੍ਰਤੀਸ਼ਤ

ਅਰਜਨਟਾਈਨਾ ਤੋਂ ਆਏ ਸਨ। ਭਾਰਤੀ ਵਿਭਾਗ ਯੂਨੀਵਰਸਿਟੀ ਦੀ ਤੀਜੀ ਮੰਜ਼ਲ 'ਤੇ ਸੀ। 60 ਤੋਂ ਅੱਸੀ ਦੇ ਲੱਗਭੱਗ ਪੰਜਾਬੀ ਵਿਦਿਆਰਥੀ ਸਨ। ਇਹ ਯੂਨੀਵਰਸਿਟੀ ਦਾ ਸਭ ਤੋਂ ਵੱਡਾ ਵਿਭਾਗ ਸੀ। ਇੰਡੋ-ਚਾਈਨਾ ਤੋਂ ਦਾਖ਼ਲ ਹੋਏ ਵਿਦਿਆਰਥੀਆਂ ਦੀ ਗਿਣਤੀ ਦੂਜੇ ਦਰਜੇ 'ਤੇ ਸੀ। ਦਿਆਕੋਵ ਪੰਜਾਬੀ ਅਤੇ ਸਿਮਰਨੋਵ ਉਰਦੂ ਵਿਚ ਪੜ੍ਹਾਉਂਦਾ ਸੀ। ਬਾਕੀ ਸਭ ਟੀਚਰ ਅੰਗਰੇਜ਼ੀ ਵਾਲੇ ਸਨ। ਸਾਡੇ ਅੰਗਰੇਜ਼ੀ ਜਾਨਣ ਵਾਲੇ ਵਿਦਿਆਰਥੀ ਦੀ ਡਿਊਟੀ ਅੰਗਰੇਜ਼ੀ ਤੋਂ ਪੰਜਾਬੀ ਵਿਚ ਅਨੁਵਾਦ ਕਰਕੇ ਪੰਜਾਬੀ ਵਿਦਿਆਰਥੀਆਂ ਨੂੰ ਪੜ੍ਹਾਉਣ ਵੇਲੇ ਆਮ ਹੀ ਲੱਗ ਜਾਂਦੀ ਸੀ। ਬੂਝਾ ਸਿੰਘ ਭਾਵੇਂ ਜਾਣਦਾ ਤਾਂ ਪੰਜਾਬੀ ਹੀ ਸੀ ਪਰ ਸਬਕ ਬੜੇ ਗਹੁ ਨਾਲ ਸੁਣਦਾ ਤੇ ਨੋਟ ਕਰ ਲਿਆ ਕਰਦਾ ਸੀ। ਕਈ ਵਾਰੀ ਅਧਿਆਪਕ ਨਾਲ ਸਵਾਲ-ਜਵਾਬ ਵੀ ਕਰ ਲੈਂਦਾ ਸੀ। ਦਿਆਕੋਵ ਕਈ ਵਿਸ਼ਿਆਂ ਦਾ ਮਾਹਿਰ ਅਧਿਆਪਕ ਸੀ। ਪੰਜਾਬੀ ਵਿਦਿਆਰਥੀਆਂ ਦੀ ਪੜ੍ਹਾਈ ਦਾ ਸਿਹਰਾ ਉਸ ਨੂੰ ਹੀ ਜਾਂਦਾ ਹੈ। ਅਰਥ ਸ਼ਾਸਤਰ, ਰਾਜਨੀਤੀ ਵਿਗਿਆਨ, ਸਮਾਜਵਾਦ ਅਤੇ ਕਮਿਊਨਿਜ਼ਮ, ਸੋਵੀਅਤ ਯੂਨੀਅਨ ਦੀ ਬਣਤਰ, ਸੰਵਿਧਾਨ, ਸਾਂਝੀਆਂ ਖੇਤੀਆਂ ਆਦਿ ਬਾਰੇ ਸਿਮਰਨੋਵ ਪੜ੍ਹਾਉਂਦਾ ਸੀ। ਸ਼ਹਿਰ ਵਿਚ ਮਟਰਗਸ਼ਤ ਕਰਨ ਦਾ ਸਮਾਂ ਹੀ ਨਹੀਂ ਮਿਲਦਾ ਸੀ। ਸੋਵੀਅਤ ਲੀਡਰ ਆਮ ਹੀ ਸਾਨੂੰ ਖ਼ਬਰਦਾਰ ਕਰਦੇ ਰਹਿੰਦੇ ਸੀ ਕਿ ਅੰਗਰੇਜ਼ਾਂ ਦੀ ਸੀ. ਆਈ. ਡੀ. ਤੋਂ ਬਚਿਓ। ਇੱਥੇ ਨੌਜਵਾਨ ਲੜਕੀਆਂ ਵਿਚੋਂ ਅੰਗਰੇਜ਼ੀ ਦੂਤਾਵਾਸ ਨੇ ਆਪਣੇ ਜਸੂਸ ਪੈਦਾ ਕੀਤੇ ਹੋਏ ਹਨ। ਪੜ੍ਹਾਉਂਦਿਆਂ ਹੋਇਆਂ ਉਹ ਸਾਫ਼ ਹੀ ਕਹਿ ਦਿੰਦੇ ਸਨ ਕਿ ਹਿੰਦੁਸਤਾਨ ਦੀ ਹਾਲਤ ਬਾਰੇ ਤੁਸੀਂ ਸਾਡੇ ਨਾਲੋਂ ਜ਼ਿਆਦਾ ਜਾਣਦੇ ਹੋ। ਤੁਹਾਡੀ ਪੜ੍ਹਾਈ ਦੇ ਇਹ ਅਰਥ ਨਹੀਂ ਅਤੇ ਨਾ ਹੀ ਇਹ ਰਬੜ ਦੀ ਮੋਹਰ ਹੈ ਜੋ ਤੁਸੀਂ ਇੰਡੀਆ ਜਾ ਕੇ ਠਾਹ ਕਰਕੇ ਠੋਕ ਦੇਣੀ ਹੈ। ਅਸੀਂ ਆਪਣੇ ਤਜਰਬੇ ਅਤੇ ਸੋਚ ਤੁਹਾਨੂੰ ਦੱਸ ਦੇਣੀ ਹੈ। ਕਦੋਂ ਅਤੇ ਕਿੱਥੇ ਇਹ ਤਜਰਬੇ ਕਾਰ ਆਮਦ ਹੋ ਸਕਦੇ ਹਨ, ਇਹ ਤੁਹਾਡੀ ਸਮਝ 'ਤੇ ਨਿਰਭਰ ਹੈ। ਕਦੇ-ਕਦੇ ਵਿਦਿਆਰਥੀ ਸਟਾਲਿਨ ਦੇ ਭਾਸ਼ਣ ਸੁਣਨ ਲਈ ਬੋਰਸੋਈ ਥੀਏਟਰ ਵੀ ਲਿਜਾਏ ਜਾਂਦੇ ਸਨ। ਸਟਾਲਿਨ ਦੀ ਆਮ ਫ਼ੌਜੀ ਸਿਪਾਹੀਆਂ ਵਰਗੀ ਵਰਦੀ ਦੇਖ ਕੇ ਹੈਰਾਨ ਹੁੰਦੇ। ਯੂਨੀਵਰਸਿਟੀ ਵਿਚ ਸਿਰਫ਼ ਸਿਆਸੀ ਪੜ੍ਹਾਈ ਹੀ ਨਹੀਂ ਕਰਵਾਈ ਜਾਂਦੀ ਸੀ ਸਗੋਂ ਫ਼ੌਜੀ ਵਿੱਦਿਆ ਵੀ ਦਿੱਤੀ ਜਾਂਦੀ ਸੀ ਅਤੇ ਗਰਮੀਆਂ ਦੇ ਮੌਸਮ ਵਿਚ ਫ਼ੌਜੀ ਟਰੇਨਿੰਗ ਲਈ ਫੌਜੀ ਛਾਉਣੀਆਂ ਵਿਚ ਵੀ ਲਿਜਾਇਆ ਜਾਦਾ ਸੀ। ਇਹ ਫ਼ੌਜੀ ਸਿਖਲਾਈ ਬੜੀ ਸਖ਼ਤ ਸੀ। ਅਸੀਂ ਥੱਕ ਕੇ ਚੂਰ-ਚੂਰ ਹੋ ਜਾਂਦੇ ਸਾਂ। ਜੇ ਇੱਕ ਵਿਭਾਗ ਨੂੰ ਗੁਰੀਲੇ ਬਣਾਇਆ ਜਾਂਦਾ ਅਤੇ ਦੂਜੇ ਨੂੰ ਹਥਿਆਰਾਂ ਦੇ ਪਹਿਰੇਦਾਰ ਬਣਾ ਦਿੱਤਾ ਜਾਂਦਾ। ਗੁਰੀਲਿਆਂ ਨੇ ਹਥਿਆਰ ਲੁੱਟਣੇ ਹੁੰਦੇ ਸਨ ਅਤੇ ਪਹਿਰੇਦਾਰਾਂ ਨੇ ਖ਼ਬਰਦਾਰ ਹੋ ਕੇ ਹਥਿਆਰਾਂ ਦੀ ਹਿਫ਼ਾਜ਼ਤ ਕਰਨੀ ਹੁੰਦੀ ਸੀ। ਸੌ-ਸੌ ਮੀਟਰ ਜ਼ਮੀਨ ਉੱਤੇ ਲੇਟ ਕੇ ਅੱਗੇ ਵਧਿਆ ਜਾਂਦਾ। ਪਿੱਠ ਪਿੱਛੇ ਛੱਪ ਛੱਪ ਕਰਦਾ ਬੇਲਚਾ ਅਤੇ ਹੱਥ ਵਿਚ ਸੰਗੀਨ ਵਾਲੀ ਬੰਦੂਕ ਹਮੇਸ਼ਾ ਰਹਿੰਦੀ ਸੀ। ਕਾਮਰੇਡ ਅੱਛਰ ਸਿੰਘ ਛੀਨਾ ਨੇ ਇੱਕ ਦਿਨ ਕਮਾਂਡਰ ਨੂੰ ਕਹਿ ਦਿੱਤਾ ਕਿ ਜਿਸ ਦਿਨ ਮੋਰਚੇ ਪੁੱਟਣੇ ਹੁੰਦੇ ਹਨ, ਉਸ ਦਿਨ ਅਸੀਂ ਬੇਲਚੇ ਲੈ ਜਾਇਆ ਕਰਾਂਗੇ। ਸਾਨੂੰ ਇਸ ਬੋਝ ਤੋਂ ਬਚਾਓ। ਕਮਾਂਡਰ ਹੱਸ ਕੇ ਬੋਲਿਆ, "ਕੀ ਦੁਸ਼ਮਣ ਤੁਹਾਨੂੰ ਦੱਸ ਕੇ ਆਏਗਾ ਕਿ ਆਪਣੇ ਬਚਾ ਲਈ ਮੋਰਚੇ ਖੋਦ ਲਓ। ਇਹ ਸ਼ਸਤਰ ਤਾਂ ਹਮੇਸ਼ਾ ਨਾਲ ਰੱਖਣ ਵਾਲੇ ਹਨ।" ਰਾਤ ਨੂੰ ਸੁੱਤਿਆਂ

ਪਿਆਂ ਅਲਾਰਮ ਹੋ ਜਾਂਦਾ। ਨਿਸ਼ਾਨੇਬਾਜ਼ੀ ਅਤੇ ਖ਼ਾਸ ਕਰ ਪਿਸਤੌਲ ਦੇ ਨਿਸ਼ਾਨੇ ਵਿਚ ਅੱਛਰ ਸਿੰਘ ਛੀਨਾ ਦਾ ਪਹਿਲਾ ਨੰਬਰ ਸੀ। ਦਰਅਸਲ ਉਸ ਦੇ ਗੁੱਟ ਅਤੇ ਹੱਥ ਬੜੇ ਕਰੜੇ ਸਨ। ਨਿਸ਼ਾਨਾ ਕਰਦਿਆਂ ਉਹ ਕਦੇ ਭੀ ਨਾ ਖੁੰਝਦਾ। ਯੂਨੀਵਰਸਿਟੀ ਦੀ ਪੜ੍ਹਾਈ ਦੇ ਅੰਤ ਵਿਚ ਸਭ ਨੂੰ ਦੂਰ ਤੱਕ ਫੈਕਟਰੀਆਂ ਤੇ ਸਾਂਝੀਆਂ ਖੇਤੀਆਂ ਦਿਖਾਉਣ ਲਈ ਲਿਜਾਇਆ ਗਿਆ। ਕਿਤੇ-ਕਿਤੇ ਵੋਦਕਾ ਦੀ ਪੇਸ਼ਕਸ਼ ਭੀ ਹੋ ਜਾਂਦੀ ਪਰ ਤੇਜਾ ਸਿੰਘ ਤਾਂ ਉਂਗਲੀ ਤੱਕ ਨਾ ਡੋਬਦਾ। ਮੈਂ ਅਤੇ ਬੂਝਾ ਸਿੰਘ ਆਦਤ ਮੁਤਾਬਕ ਥੋੜ੍ਹੀ-ਥੋੜ੍ਹੀ ਚੁਸਕੀ ਲੈ ਲੈਂਦੇ ਪਰ ਕਦੇ ਵੀ ਸ਼ਰਾਬੀ ਨਾ ਹੁੰਦੇ। ਅਰਜਨਟਾਈਨਾ, ਪਨਾਮਾ, ਅਮਰੀਕਾ ਤੋਂ ਆਉਣ ਵਾਲਿਆਂ ਨੂੰ ਤਾਂ ਮਸੀਂ ਮਿਲੀ ਸੀ। ਪੀ ਕੇ ਇਨਕਲਾਬ ਜ਼ਿੰਦਾਬਾਦ ਦੇ ਨਾਅਰੇ ਲਾਉਣ ਲੱਗ ਜਾਂਦੇ।

ਯੂਨੀਵਰਸਿਟੀ ਵਿਚ ਮੁੜ ਆਏ ਬੂਝਾ ਸਿੰਘ ਨਜ਼ਰਾਂ ਤੋਂ ਅਲੋਪ ਰਹੇ। ਅਸੀਂ ਭਾਂਪ ਲਿਆ ਕਿ ਉਸ ਨੂੰ ਹਿੰਦੋਸਤਾਨ ਭੇਜ ਦਿੱਤਾ ਹੈ। ਕਿੱਧਰ ਦੀ ਆਇਆ ਅਤੇ ਕਿੱਥੇ ਉਤਰਿਆ, ਉਸ ਨੇ ਕਦੇ ਨਹੀਂ ਦੱਸਿਆ ਅਤੇ ਨਾ ਹੀ ਅਸੀਂ ਕਦੇ ਪੁੱਛਿਆ। ਅਰਜਨਟਾਈਨਾ ਤੋਂ ਰੂਸ ਨੂੰ ਆਉਣ ਵਾਲੇ ਪਹਿਲੇ ਜੱਥੇ ਦਾ ਉਹ ਲੀਡਰ ਸੀ ਅਤੇ ਰੂਸ ਤੋਂ ਹਿੰਦੋਸਤਾਨ ਜਾਣ ਵਾਲਾ ਵੀ ਅਰਜਨਟਾਈਨਾ ਵਾਲਿਆਂ 'ਚੋਂ ਉਹ ਪਹਿਲਾਂ ਗ਼ਦਰੀ ਸੀ। ਬਾਬਾ ਰਤਨ ਸਿੰਘ ਨੇ ਉਸ ਨੂੰ ਹਦਾਇਤਾਂ ਦਿੱਤੀਆਂ ਸਨ ਕਿ ਉਹ ਬਾਬਾ ਕਰਮ ਸਿੰਘ ਚੀਮਾ ਪਾਸ ਅੱਪੜ ਤੇਜਾ ਸਿੰਘ ਸੁਤੰਤਰ ਦੀ ਰਿਹਾਇਸ਼ ਆਦਿ ਦਾ ਬੰਦੋਬਸਤ ਕਰੇ। ਤੇਜਾ ਸਿੰਘ ਦੇ ਆਉਣ 'ਤੇ ਜਿਸ ਤਰ੍ਹਾਂ ਬੂਝਾ ਸਿੰਘ ਨੇ ਆਪਣਾ ਫ਼ਰਜ਼ ਨਿਭਾਇਆ, ਉਹ ਮੇਰੀ ਲਿਖੀ ਕਿਤਾਬ 'ਗ਼ਦਰ ਪਾਰਟੀ ਦੇ ਅਣਫੋਲੇ ਵਰਕੇ' ਵਿਚ ਦਰਜ ਹੈ।

ਮੈਂ ਭੀ ਇੰਡੀਆ ਪੁੱਜ ਕੇ ਬੂਝਾ ਸਿੰਘ ਨੂੰ ਮਿਲ ਪਿਆ। ਸਾਨੂੰ ਕੁੱਝ ਇੱਕ ਦੁਸ਼ਵਾਰੀਆਂ ਦਾ ਸਾਹਮਣਾ ਕਰਨਾ ਪਿਆ ਜਿਹਨਾਂ ਨੂੰ ਅਸੀਂ ਮਿਲ ਕੇ ਹੱਲ ਕਰ ਲਿਆ। ਗਏ ਸੀ ਕਮਾਈ ਕਰਨ, ਖਾਲੀ ਹੱਥੀਂ ਵਾਪਸ ਆ ਗਏ। ਬੂਝਾ ਸਿੰਘ ਦੇ ਘਰ ਦੋ ਜਵਾਨ ਲੜਕੀਆਂ ਵਿਆਹੁਣ ਯੋਗ ਸਨ। ਅਸੀਂ ਉਹਨਾਂ ਦੇ ਬਹੁਤ ਹੀ ਸਾਦੇ ਅਤੇ ਘੱਟ ਖਰਚ ਵਿਚ ਵਿਆਹ ਕਰ ਦਿੱਤੇ ਅਰਥਾਤ ਚਾਰ ਬੁੱਕ ਸ਼ੱਕਰ ਦੇ ਪੱਲੇ ਪਾ ਕੇ ਧੀਆਂ ਨੂੰ ਸਹੁਰੀਂ ਘੱਲ ਦਿੱਤਾ। ਕਾਮਰੇਡ ਵਿਸ਼ਨੂੰ ਦੱਤ ਸ਼ਰਮਾ ਦਾ ਇਹ ਕਹਿਣਾ ਭੀ ਸੱਚ ਹੈ ਕਿ ਕਾਮਰੇਡ ਬੂਝਾ ਸਿੰਘ ਨੇ ਆਪਣੇ ਪੁੱਤ, ਭਤੀਜੇ, ਭਤੀਜਿਆਂ ਦੇ ਵਿਆਹ ਬੜਾ ਖ਼ਰਚ ਕਰਕੇ ਸ਼ਾਨ ਨਾਲ ਕੀਤੇ ਸਨ। ਦਰਅਸਲ ਉਸ ਵੇਲੇ ਘਰ ਵਿਚ ਬੂਝਾ ਸਿੰਘ ਦੀਆਂ ਤਜਵੀਜ਼ਾਂ ਨਾਲ ਖੇਤੀ ਵਿਚ ਸਰਘੀ ਆ ਗਈ ਸੀ। ਕਦੇ ਹਾਥੀ ਸਸਤਾ ਅਤੇ ਕਦੇ ਮਹਿੰਗਾ ਵਾਲੀ ਗੱਲ ਸੀ। ਸਿਆਸੀ ਮੈਦਾਨ ਵਿਚ ਸਾਨੂੰ ਦੁਆਬੇ ਵਿਚ ਜੱਟ ਕਮੇਟੀਆਂ ਨੇ ਵਖ਼ਤ ਪਾ ਛੱਡਿਆ ਸੀ। ਹੁਸ਼ਿਆਰਪੁਰ, ਜਲੰਧਰ ਅਤੇ ਕਪੂਰਥਲਾ ਦੀ ਰਿਆਸਤ ਵਿਚ ਇਹਨਾਂ ਦਾ ਬੜਾ ਜ਼ੋਰ ਸੀ। ਮਾਝੇ ਵਿਚ ਲੜਕੀਆਂ ਦਾ ਸਾਕ ਕਰਨ ਵਾਲੇ ਦਾ ਬਾਈਕਾਟ ਕੀਤਾ ਜਾਂਦਾ ਸੀ ਅਤੇ ਛੋਟੇ ਪਿੰਡ ਵਾਲਾ ਜੇ ਵੱਡੇ ਪਿੰਡ ਵਿਚ ਲੜਕੀ ਦਾ ਸਾਕ ਕਰ ਦੇਵੇ ਤਾਂ ਛੋਟੇ ਪਿੰਡਾਂ ਦੀ ਕਮੇਟੀ ਉਸ ਦਾ ਬਾਈਕਾਟ ਕਰ ਦਿੰਦੀ ਸੀ। ਦੁਆਬੇ ਵਿਚ ਇਹਨਾਂ ਕਮੇਟੀਆਂ ਦਾ ਬੜਾ ਜ਼ੋਰ ਸੀ। ਵੱਡੇ ਪਿੰਡਾਂ ਦੀ ਕਮੇਟੀ ਦਾ ਰੁੜਕਾ ਕਲਾਂ ਵਿਚ ਇਜਲਾਸ ਹੋਣਾ ਸੀ। ਮੈਂ ਤੇ ਬੂਝਾ ਸਿੰਘ ਉਥੇ ਅੱਪੜ ਗਏ। ਕੁੱਝ ਸਿਆਣੇ ਲੀਡਰਾਂ ਨੂੰ ਮਿਲੇ। ਉਹਨਾਂ ਨੂੰ ਗ਼ਦਰ ਪਾਰਟੀ ਦੇ ਸੱਦੇ

’ਤੇ ਸਾਡੇ ਆਉਣ ਦਾ ਪਤਾ ਲੱਗ ਚੁੱਕਾ ਸੀ। ਉਹਨਾਂ ਨੇ ਸਾਨੂੰ ਕਿਹਾ, “ਤੁਸੀਂ ਕਰਜ਼ਾ ਕਮੇਟੀਆਂ ਅਤੇ ਕਿਸਾਨ ਕਮੇਟੀਆਂ ਬਣਾਉਣ ਵਿਚ ਲੱਗ ਜਾਓ। ਅਸੀਂ ਆਪਣੇ ਤਰੀਕੇ ਨਾਲ ਦੋ-ਚਹੁੰ ਮਹੀਨਿਆਂ ਵਿਚ ਹੀ ਜੱਟ ਕਮੇਟੀਆਂ ਦਾ ਭੋਗ ਪਾ ਦਿਆਂਗੇ। ਤੁਹਾਡਾ ਸਾਥ ਦਿਆਂਗੇ। ਫਿਕਰ ਕਰਨ ਦੀ ਲੋੜ ਨਹੀਂ। ਇਹੋ ਕੁੱਝ ਹੀ ਹੋਇਆ। ਸਾਡੇ ਸਿਰੋਂ ਜੱਟ ਕਮੇਟੀਆਂ ਦੀ ਬਲਾ ਵੀ ਟਲ ਗਈ।

ਉਸ ਵੇਲੇ ਸਾਡੇ ਕੰਮ ਦੇ ਤਿੰਨ ਕੇਂਦਰ ਸਨ, ਮਾਲਵੇ ਵਿਚ ਗ਼ਦਰੀ ਬਾਬੇ ਰੂੜਾ ਸਿੰਘ ਚੂਹੜਚੱਕ ਦਾ ਕੇਂਦਰ ਜੋ ਧੁਰ ਰਿਆਸਤਾਂ ਤੱਕ ਪੁੱਜਦਾ। ਚੜਿੱਕ ’ਤੇ ਛਛਰੌਲੀ ਰਾਜੇ ਨਾਲ ਟੱਕਰ ਲਈ ਜਾ ਰਹੀ ਸੀ। ਇਸ ਵਿਚ ਬਚਨ ਸਿੰਘ ਘੋਲੀਆਂ ਕਲਾਂ, ਰਤਨ ਸਿੰਘ ਘੋਲੀਆਂ ਖੁਰਦ, ਉਜਾਗਰ ਸਿੰਘ ਬੁੱਧ ਸਿੰਘ ਵਾਲਾ, ਬਚਨ ਸਿੰਘ ਤਖਾਣਬੱਧ, ਕੇਹਰ ਸਿੰਘ ਮਹਿਲਾਂ ਆਦਿ ਮਾਸਕੋ ਹੋ ਕੇ ਅਰਜਨਟਾਈਨਾ ’ਚੋਂ ਆਏ ਗ਼ਦਰੀ ਅਗਵਾਈ ਕਰ ਰਹੇ ਸਨ।

ਦੁਆਬੇ ਵਿਚ ਬੂਝਾ ਸਿੰਘ, ਲਾਹੌਰੀ ਰਾਮ ਪ੍ਰਦੇਸੀ ਅਤੇ ਉਜਾਗਰ ਸਿੰਘ ਬਿਲਗੇ ਦੀ ਅਗਵਾਈ ਵਿਚ ਥਾਂ ਪੁਰ ਥਾਂ ਕਰਜ਼ਾ ਕਮੇਟੀਆਂ ਬਣ ਰਹੀਆਂ ਸਨ। ਕਰਮ ਸਿੰਘ ਮਾਨ ਵੀ ਇਹਨਾਂ ਵਿਚ ਸਰਗਰਮ ਸੀ। ਅੰਮ੍ਰਿਤਸਰ ਵਿਚ ਕਿਰਤੀ ਪੇਪਰ ਦੇ ਕੇਂਦਰ ਤੋਂ ਗ਼ਦਰੀ ਬਾਬਾ ਜਵਾਲਾ ਸਿੰਘ ਆਦਿ ਦੀ ਅਗਵਾਈ ਵਿਚ ਕਿਸਾਨ ਕਮੇਟੀਆਂ ਕਾਇਮ ਕੀਤੀਆਂ ਜਾ ਰਹੀਆਂ ਸਨ। ਹੁਣ ਬਾਬਾ ਗੁਰਮੁੱਖ ਸਿੰਘ ਵੀ ਪੰਜਾਬ ਪੁੱਜ ਗਿਆ ਸੀ ਅਤੇ ਕਿਰਤੀ ਕਮਿਊਨਿਸਟ ਪਾਰਟੀ ਦੀ ਸੂਬਾ ਕਮੇਟੀ ਕਾਇਮ ਕਰ ਲਈ ਗਈ ਸੀ। ਚੰਨਣ ਸੰਘ ਢੱਕੋਵਾਲ ਪੁਲਿਸ ਨੇ ਗ੍ਰਿਫ਼ਤਾਰ ਕਰਕੇ ਸ਼ਾਹੀ ਕੈਦੀ ਬਣਾ ਲਾਹੌਰ ਸੈਂਟਰਲ ਜੇਲ੍ਹ ਕਾਮਰੇਡ ਵਾਸਦੇਵ ਸਿੰਘ ਨਾਲ ਬੰਦ ਕਰ ਦਿੱਤਾ ਸੀ। ਦੀਵਾਲੀ ਦਾ ਦਿਨ ਆਇਆ। ਉਸ ਦਿਨ ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ ਦੀ ਮੀਟਿੰਗ ਹੋਣੀ ਸੀ। ਬਾਬਾ ਗੁਰਮੁਖ ਸਿੰਘ ਨੇ ਬੂਝਾ ਸਿੰਘ ਅਤੇ ਦੁੱਲਾ ਸਿੰਘ ਜਲਾਲਦੀਵਾਲ ਨੂੰ ਉਸ ਵਿਚ ਹਿੱਸਾ ਲੈਣ ਲਈ ਭੇਜ ਦਿੱਤਾ। ਪੁਲਿਸ ਨੇ ਉਹਨਾਂ ਨੂੰ ਗ੍ਰਿਫ਼ਤਾਰ ਕਰ ਲਾਹੌਰ ਕਿਲੇ ਵਿਚ ਕੈਦ ਕਰ ਲਿਆ। ਅੰਤਾਂ ਦੇ ਤਸੀਹੇ ਦਿੱਤੇ ਗਏ।

ਦੋ ਮਹੀਨੇ ਤੋਂ ਬਾਅਦ ਇਹਨਾਂ ਨੂੰ ਇੱਕ ਸਾਲ ਲਈ ਪਿੰਡਾਂ ’ਚ ਨਜ਼ਰ-ਬੰਦ ਕਰ ਦਿੱਤਾ। ਹੁਣ ਬੂਝਾ ਸਿੰਘ ਦੇ ਸਾਹਮਣੇ ਘਰ ਦੇ ਮਾਮਲਿਆਂ ਬਾਰੇ ਸੋਚਣ ਦਾ ਸਵਾਲ ਹੀ ਨਹੀਂ ਸੀ। ਉਹ ਬਹੁਤ ਸਿਆਣਾ ਅਤੇ ਹਰਫਨ ਮੌਲਾ ਸੀ। ਦੇਸ਼ ਭਗਤਾਂ ਦੇ ਨਾਂ ਉੱਤੇ ਲੋਕਾਂ ਵਿਚ ਸਾਡੀ ਬੜੀ ਪੁੱਛ-ਪ੍ਰਤੀਤ ਬਣ ਗਈ ਸੀ। ਬੂਝਾ ਸਿੰਘ ਖੇਤੀ ਨੂੰ ਨਵੀਂ ਸੇਧ ਦੇਣ ਲਈ ਸਫ਼ਲ ਕੋਸ਼ਿਸ਼ ਕਰਨ ਲੱਗਾ। ਆਪਣੇ ਭਾਈ ਯੁਗੇਸ਼ਰ ਸਿੰਘ ਨੂੰ ਪ੍ਰਤਾਪ ਸਿੰਘ ਰੁੜਕੇ ਵਾਲੇ ਕੋਲ ਭੇਜ ਉਧਾਰ ਇੰਜਣ ਖਰੀਦ ਕੇ ਲੈ ਆਂਦਾ। ਉਸ ਨੂੰ ਨਿਆਈਂ ਵਾਲੇ ਖੂਹ ’ਤੇ ਲਾ ਦਿੱਤਾ ਅਤੇ ਇਸ ਸਾਰੀ ਜ਼ਮੀਨ ਵਿਚ ਕਮਾਦ ਬੀਜ ਦਿੱਤਾ ਅਤੇ ਨਾਲ ਹੀ ਇੰਜਣ ਤੇ ਆਟਾ-ਚੱਕੀ ਵੀ ਲਾ ਦਿੱਤੀ ਜਿਸ ਨਾਲ ਆਟੇ ਦਾ ਮਸਲਾ ਹੱਲ ਹੋ ਗਿਆ। ਧੰਤੀ ਰੋਟੀਆਂ ਪਕਾਈ ਜਾਂਦੀ ਅਤੇ ਵਿਸ਼ਣੂ ਦੱਤ ਬਾਲਣ ਡਾਹੀ ਜਾਂਦਾ। ਘਰ ਆਇਆ ਕੋਈ ਵੀ ਕਾਮਰੇਡ ਭੁੱਖਾ ਨਹੀਂ ਜਾਂਦਾ ਸੀ। ਗੁੜ ਸ਼ੱਕਰ ਵੇਚ ਜੇਬਾਂ ਨੋਟਾਂ ਨਾਲ ਭਰਨ ਲੱਗੀਆਂ। ਅਗਲੇ ਖੂਹ ’ਤੇ ਵੀ ਇੰਜਣ ਲਿਆ ਰੱਖਿਆ। ਪਾਣੀ ਦੀ ਘਾਟ ਸੀ। ਉਦਾਲੇ-ਪੁਦਾਲੇ ਦੀ ਜ਼ਮੀਨ ਮਾਮਲੇ ’ਤੇ ਲੈ ਬੀਜਣੀ ਸ਼ੁਰੂ ਕਰ ਦਿੱਤੀ। ਟਰੈਕਟਰ ਅਤੇ ਟਰਾਲੀ ਵੀ ਲੈ ਲਈ। ਹਰ ਤੀਸਰੇ ਦਿਨ ਇਹਨਾਂ ਦੀ ਗੰਨੇ

ਦੀ ਟਰਾਲੀ ਗੰਨਾ ਮਿੱਲ ਫਗਵਾੜੇ ਲੱਗਦੀ। ਹੁਣ ਤਾਂ ਖੇਤੀ ਦਾ ਹਰ ਔਜ਼ਾਰ ਇਹਨਾਂ ਦੇ ਫਾਰਮ ਵਿਚ ਮੌਜੂਦ ਹੁੰਦਾ ਸੀ। ਇਹ ਇਲਾਕੇ ਵਿਚ ਮਸ਼ੀਨ ਨਾਲ ਖੇਤੀ ਕਰਨ ਵਾਲੇ ਤਕੜੇ ਕਿਸਾਨ ਗਿਣੇ ਜਾਣ ਲੱਗ ਪਏ। ਨਿਰਸੰਦੇਹ, ਇਸ ਸਭ ਦਾ ਸਿਹਰਾ ਬੂਝਾ ਸਿੰਘ ਦੇ ਸਿਰ ਸੀ। ਨਜ਼ਰਬੰਦੀ ਦੇ ਦਿਨਾਂ ਵਿਚ ਉਹ ਤੜਕੇ ਉੱਠਦਾ ਅਤੇ ਖੇਤੀ ਦੇ ਕੰਮਾਂ ਵਿਚ ਜੁੱਟ ਜਾਂਦਾ। ਨਿਰਾਸ਼ ਹੋਏ ਘਰ ਦੇ ਸਾਰੇ ਜੀਆਂ ਨੂੰ ਉਸ ਨੇ ਕੰਮ ਵਿਚ ਲਾ ਦਿੱਤਾ।

ਨਜ਼ਰਬੰਦੀ ਤੋਂ ਆਜ਼ਾਦ ਹੋ ਉਸ ਨੇ ਘਰ ਦੇ ਸਾਰੇ ਕਾਰੋਬਾਰ ਦਾ ਚਾਰਜ ਆਪਣੇ ਭਾਈ ਯੁਗੇਸ਼ਰ ਸਿੰਘ ਨੂੰ ਦੇ ਦਿੱਤਾ ਅਤੇ ਆਪ ਪਾਰਟੀ ਦੇ ਕੰਮਾਂ ਵਿਚ ਰੁੱਝ ਗਿਆ। ਉਸ ਵੇਲੇ ਦਾ ਉਹ ਚੰਗਾ ਬੁਲਾਰਾ ਸੀ। ਉਹ ਦੋ-ਦੋ, ਤਿੰਨ-ਤਿੰਨ ਘੰਟੇ ਭਾਸ਼ਨ ਕਰਦਾ ਤਾਂ ਕਿਸਾਨ ਕੰਮ ਕਾਜ ਛੱਡ ਕੇ ਉਸ ਨੂੰ ਸੁਣੀਂ ਜਾਂਦੇ। ਆਪਣੇ ਭਾਸ਼ਨ ਵਿਚ ਉਹ ਕਿਸਾਨ ਦਾ ਨਰਮੇ ਨਾਲ ਭਰਿਆ ਹੋਇਆ ਗੱਡਾ ਲਿਵਰ ਪੂਲ (ਇੰਗਲੈਂਡ) ਦੀ ਮੰਡੀ ਤੱਕ ਲੈ ਜਾਂਦਾ। ਹਰ ਜਗ੍ਹਾ ਇਸ ਲੰਬੇ ਸਫਰ ਵਿਚ ਕਿਸਾਨ ਦੀ ਹੋ ਰਹੀ ਇਸ ਲੁੱਟ ਨੂੰ ਤੱਥਾਂ ਦੇ ਆਧਾਰ 'ਤੇ ਬਿਆਨ ਕਰਦਾ। ਇੱਕ ਦਫ਼ਾ ਸ਼ਾਹਕੋਟ ਦੇ ਇਲਾਕੇ ਵਿਚ ਉਹ ਕਿਸਾਨ ਕਾਨਫਰੰਸ ਨੂੰ ਸੰਬੋਧਨ ਕਰ ਰਹੇ ਸਨ। ਕਿੱਕਰਾਂ ਦੀ ਛਾਂ ਹੇਠ ਬੈਠੇ ਕਿਸਾਨ ਸੁਣ ਰਹੇ ਸਨ। ਉਹ ਦੁਨੀਆਂ ਵਿਚ ਟਰੈਕਟਰਾਂ ਨਾਲ ਹੋ ਰਹੀ ਖੇਤੀ ਬਾਰੇ ਦੱਸ ਰਿਹਾ ਸੀ ਕਿ ਉਸਦੀ ਨਜ਼ਰ ਕਿੱਕਰ ਨਾਲ ਬੰਨ੍ਹੇ ਇੱਕ ਝੋਟੇ 'ਤੇ ਜਾ ਪਈ ਜਿਸ ਦੀ ਕੰਗਰੋੜ 'ਤੇ ਜ਼ਖ਼ਮ ਸੀ। ਕਾਂ ਆਉਂਦਾ ਜ਼ਖ਼ਮ 'ਤੇ ਠੂੰਗਾਂ ਮਾਰਦਾ ਅਤੇ ਝੋਟਾ ਟੱਪਦਾ। ਉਸ ਝੋਟੇ ਵੱਲ ਇਸ਼ਾਰਾ ਕਰਕੇ ਬੂਝਾ ਸਿੰਘ ਕਹਿਣ ਲੱਗਾ ਕਿ ਔਹ ਕਿਸੇ ਜੱਟ ਦਾ ਟਰੈਕਟਰ ਕਿੱਕਰ ਨਾਲ ਬੱਝਾ ਹੋਇਆ ਹੈ। ਉਸ ਨੂੰ ਕਾਵਾਂ ਨੇ ਖਾ ਲੈਣਾ ਹੈ। ਉਸ ਨੂੰ ਖੋਲ੍ਹ ਕੇ ਕਿਸੇ ਅੰਦਰ ਬੰਨ੍ਹ ਦਿਓ। ਕਾਨਫਰੰਸ ਵਿਚ ਬੈਠੇ ਕਿਸਾਨ ਹੱਸ ਪਏ ਅਤੇ ਬੂਝਾ ਸਿੰਘ ਕਹਿਣ ਲੱਗਾ ਕਿ ਇਸ ਟਰੈਕਟਰ ਨਾਲ ਖੇਤੀ ਕਰਕੇ ਤੁਸੀਂ ਦੁਨੀਆਂ ਵਿਚ ਅਸਲੀ ਟਰੈਕਟਰਾਂ ਨਾਲ ਖੇਤੀ ਦਾ ਮੁਕਾਬਲਾ ਨਹੀਂ ਕਰ ਸਕਦੇ। ਹੁਣ ਉਹ ਦੂਰ-ਦੁਰਾਡੇ ਲਾਇਲਪੁਰ ਤੱਕ ਭਾਸ਼ਨ ਕਰਨ ਜਾਣ ਲੱਗਾ। ਉਜਾਗਰ ਸਿੰਘ ਬਿਲਗੇ ਨੂੰ ਨਾਲ ਲੈ ਕੇ ਕਰਨੈਲ ਸਿੰਘ ਅਤੇ ਬਿੱਕਰ ਸਿੰਘ ਫਿਲੌਰ ਵਾਲਿਆਂ ਨੂੰ ਜਾ ਮਿਲਿਆ। ਹਰ ਚੱਕ ਵਿਚ ਕਿਸਾਨ ਕਮੇਟੀਆਂ ਬਣਾ ਦਿੱਤੀਆਂ। ਜ਼ਿਲ੍ਹਾ ਜਲੰਧਰ ਵਿਚ ਉਸ ਵੇਲੇ ਕਾਮਰੇਡ ਚੈਨ ਸਿੰਘ ਚੈਨ, ਗੁਰਚਰਨ ਸਿੰਘ ਰੰਧਾਵਾ ਅਤੇ ਹਰਬੰਸ ਸਿੰਘ ਕਰਨਾਣਾ ਸਿਆਸੀ ਮੈਦਾਨ ਵਿਚ ਆ ਚੁੱਕੇ ਸਨ। ਉਹ ਬੜੇ ਸਿਆਣੇ ਅਤੇ ਸਮਝਦਾਰ ਸਾਥੀ ਸਨ। ਉਹਨਾਂ ਨੇ ਇਸ ਇਲਾਕੇ ਦਾ ਕੰਮ ਸੰਭਾਲ ਲਿਆ ਅਤੇ ਛੋਟੀ ਵੱਡੀ ਹਰ ਜ਼ਿੰਮੇਵਾਰੀ ਵਿਚ ਨਿਪੁੰਨ ਸਾਬਤ ਹੋਏ। ਹੁਣ ਬੂਝਾ ਸਿੰਘ ਹੁਸ਼ਿਆਰ ਪੁਰ ਵਿਚ ਜਾ ਵੜਿਆ। ਕਾਮਰੇਡ ਦਸੌਂਦਾ ਸਿੰਘ ਢਾਂਡਾ, ਅਰਜਨ ਸਿੰਘ ਸੱਚਖੜੌਂਦੀ, ਦਇਆ ਸਿੰਘ ਅਤੇ ਮਿਹਰ ਸਿੰਘ ਲੰਗੇਰੀ, ਉਜਾਗਰ ਸਿੰਘ ਪਰਨਾਲੀਆਂ, ਜੱਥੇਦਾਰ ਵਤਨ ਸਿੰਘ ਬਹਿਵਲਪੁਰੀ ਅਤੇ ਜਰਨੈਲ ਮੂਲਾ ਸਿੰਘ ਬਾਹੋਵਾਲ ਨੂੰ ਜਾ ਸਰਗਰਮ ਕੀਤਾ। ਇਹਨਾਂ ਦਾ ਬੱਬਰ ਅਕਾਲੀਆਂ ਵਿਚ ਬੜਾ ਰਸੂਖ ਸੀ। ਇਥੇ ਵੀ ਕਿਰਤੀ-ਕਮਿਊਨਿਸਟਾਂ ਦੀ ਮਜ਼ਬੂਤ ਇਕਾਈ ਕਾਇਮ ਹੋ ਗਈ।

ਅਸੀਂ ਨਵੇਂ-ਨਵੇਂ ਕਾਂਗਰਸ ਵਿਚ ਸ਼ਾਮਲ ਹੋਏ ਸੀ। ਸਾਡਾ ਡਾ. ਸੱਤਪਾਲ ਧੜੇ ਨਾਲ ਤੁਅੱਲਕ ਸੀ ਜਦਕਿ ਮਾਸਟਰ ਕਾਬਲ ਸਿੰਘ ਅਤੇ ਹਰਕਿਸ਼ਨ ਸਿੰਘ ਸੁਰਜੀਤ

ਗਾਂਧੀਵਾਦੀ ਲੀਡਰ ਡਾ. ਗੋਪੀ ਚੰਦ ਭਾਰਗੋ ਦੇ ਹੱਕ ਵਿਚ ਖੜ੍ਹੇ ਸਨ। ਇਸ ਗਰੁੱਪ ਨੇ ਜਲੰਧਰ ਅਤੇ ਹੁਸ਼ਿਆਰਪੁਰ ਵਿਚ ਸੂਬੇ ਦੀਆਂ ਕਾਂਗਰਸੀ ਐਕਸ਼ਨ ਲਈ ਕਮੇਟੀਆਂ ਬਣਾ ਲਈਆਂ ਸਨ ਜਦਕਿ ਬੂਝਾ ਸਿੰਘ ਨੇ ਇਹਨਾਂ ਦੇ ਸਾਰੇ ਬਣੇ ਡੈਲੀਗੇਟਾਂ ਨੂੰ ਕਿਰਤੀ-ਕਮਿਊਨਿਸਟਾਂ ਦੇ ਉਮੀਦਵਾਰ ਬਣਾ ਡਾ. ਸੱਤਪਾਲ ਦੇ ਹੱਕ ਵਿਚ ਲੈ ਆਂਦਾ। ਡਾ. ਸੱਤਪਾਲ ਦੀ ਜਿੱਤ ਹੋਈ। ਗੋਪੀ ਚੰਦ ਭਾਰਗੋ ਕਾਫ਼ੀ ਵੋਟਾਂ ਦੇ ਫ਼ਰਕ ਨਾਲ ਹਾਰ ਗਿਆ। ਇਸ ਜਿੱਤ ਵਿਚ ਬੂਝਾ ਸਿੰਘ ਦਾ ਅਹਿਮ ਰੋਲ ਸੀ। ਪੰਜਾਬ ਸੂਬਾ ਕਾਂਗਰਸ ਕਮੇਟੀ ਅਸਲੀਅਤ ਵਿਚ ਹੁਣ ਕਿਰਤੀ-ਕਮਿਊਨਿਸਟਾਂ ਅਤੇ ਸੋਸ਼ਲਿਸਟਾਂ ਦੇ ਹੱਥ ਵਿਚ ਆ ਗਈ ਸੀ। ਹੁਣ ਬੂਝਾ ਸਿੰਘ ਭਾਸ਼ਨਬਾਜ਼ੀ ਘੱਟ ਕਰ ਬੈਠਕਾਂ, ਮੀਟਿੰਗਾਂ ਅਤੇ ਸਟੱਡੀ ਸਰਕਲ ਲਾਉਣ ਵੱਲ ਤੁਰ ਪਿਆ ਸੀ। ਅੱਜ ਤੱਕ ਉਸ ਨੂੰ ਮਾਰਕਸਵਾਦ ਦੀ ਸੌਖੀ ਪੜ੍ਹਾਈ ਕਰਵਾਉਣ ਵਾਲਾ ਮਹਾਨ ਲੀਡਰ ਗਿਣਿਆਂ ਜਾਂਦਾ ਹੈ। ਮੈਡੀਕਲ ਕਾਲਜ ਅੰਮ੍ਰਿਤਸਰ ਦੇ ਵਿਦਿਆਰਥੀਆਂ ਨੇ ਮੈਨੂੰ ਦੱਸਿਆ ਕਿ ਜਦ ਬੂਝਾ ਸਿੰਘ ਵਿਦਿਆਰਥੀਆਂ ਨੂੰ ਸਟੱਡੀ ਸਰਕਲ ਦੇਣ ਲਈ ਬਿਠਾ ਲੈਂਦਾ ਤਾਂ ਇੱਕ ਵੀ ਵਿਦਿਆਰਥੀ ਉੱਠ ਕੇ ਨਾ ਜਾਂਦਾ। ਬੂਝਾ ਸਿੰਘ ਕਿਸਾਨ ਮੋਰਚਿਆਂ ਦੀ ਅਗਵਾਈ ਕਰਨ ਅਤੇ ਉਹਨਾਂ ਨੂੰ ਕਾਮਯਾਬ ਕਰਨ ਵਿਚ ਆਪਣਾ ਰੋਲ ਬਾਖ਼ੂਬੀ ਨਿਭਾਉਂਦਾ ਸੀ। ਦੇਸ਼ ਭਗਤ ਯਾਦਗਾਰ ਹਾਲ ਦੀ ਕਾਇਮੀ ਵੇਲੇ ਉਹ ਕਮੇਟੀ ਦੇ ਸਭ ਤੋਂ ਪਹਿਲੇ ਟਰੱਸਟੀ ਮੈਂਬਰਾਂ ਵਿਚੋਂ ਸੀ। ਦੇਸ਼ ਭਗਤ ਯਾਦਗਾਰ ਹਾਲ ਦੀ ਉਸਾਰੀ ਲਈ ਇੰਗਲੈਂਡ ਵੀ ਗਿਆ ਤਾਂ ਆਪਣੇ ਪੱਲਿਓਂ ਖਰਚ ਕਰਕੇ ਟਿਕਟ ਖਰੀਦੀ ਅਤੇ ਮੁੜਨ ਵੇਲੇ ਵੀ ਇੰਗਲੈਂਡ ਦੇ ਕਾਰਖਾਨਿਆਂ ਵਿਚ ਮਜ਼ਦੂਰੀ ਕਰਕੇ ਪੌਂਡ ਕਮਾਏ। ਵਿਸ਼ਨੂੰਦੱਤ ਸ਼ਰਮਾ ਦੇ ਦੱਸਣ ਅਨੁਸਾਰ ਉਸਨੇ ਆਪਣੀ ਕਮਾਈ ਦੇ ਪੌਂਡਾਂ ਨਾਲ ਟਿਕਟ ਖਰੀਦਿਆ ਅਤੇ ਵਾਪਸ ਇੰਡੀਆ ਆਇਆ।

ਉਸ ਦੀ ਸਿਆਸੀ ਜ਼ਿੰਦਗੀ ਬੜੀ ਦਿਲਚਸਪ ਅਤੇ ਲੰਬੀ ਹੈ। ਮੈਂ ਪਹਿਲਾਂ ਵੀ ਲਿਖ ਚੁੱਕਿਆ ਹਾਂ ਕਿ ਬੂਝਾ ਸਿੰਘ ਬਹੁਪੱਖੀ ਸਿਫ਼ਤਾਂ ਦਾ ਮਾਲਕ ਸੀ। ਸ਼ੁਰੂ-ਸ਼ੁਰੂ ਵਿਚ ਚੰਗਾ ਬੁਲਾਰਾ ਅਤੇ ਅਖੀਰ ਤੱਕ ਮਾਰਕਸਵਾਦ ਦਾ ਗਿਆਨ ਦੇਣ ਵਾਲਾ ਆਲ੍ਹਾ ਅਧਿਆਪਕ ਸੀ। ਅਫਸੋਸ ਵਾਲੀ ਗੱਲ ਹੈ ਅੱਜ ਤੱਕ ਉਸ ਦੇ ਲੈਕਚਰਾਂ ਦ ਲਏ ਨੋਟ ਅਸੀਂ ਪ੍ਰਾਪਤ ਨਹੀਂ ਕਰ ਸਕੇ। ਉਹ ਆਪਣੀ ਧੁਨ ਦਾ ਬੜਾ ਪੱਕਾ ਸੀ ਅਤੇ ਆਪਣੇ ਸਿਆਸੀ ਧੜੇ ਨੂੰ ਜ਼ੋਰਦਾਰ ਲਫ਼ਜ਼ਾਂ ਵਿਚ ਬਿਆਨ ਕਰਨ ਦਾ ਆਦੀ ਸੀ। ਪਾਰਟੀ ਜਾਂ ਧੜੇ ਬਾਬਤ ਅਡੋਲ ਸਟੈਂਡ ਲੈਣ ਵਾਲਾ ਵਿਅਕਤੀ ਸੀ। ਇਸ ਦੇ ਬਾਵਜੂਦ ਉਹ ਕਮਿਊਨਿਸਟਾਂ ਵਿਚ, ਭਾਵੇਂ ਉਹ ਕਿਸੇ ਵੀ ਪਾਰਟੀ ਦੇ ਹੋਣ, ਬੜਾ ਮਿਲਾਪੜਾ ਸੀ। ਜ਼ਿਲਾ ਜਲੰਧਰ ਵਿਚ ਗੁਰਬਖਸ਼ ਸਿੰਘ ਅੱਟਾ ਉਸ ਵੇਲੇ ਦਾ ਸੀ. ਪੀ. ਐਮ. ਦਾ ਲੀਡਰ ਸੀ। ਉਸ ਨਾਲ ਬੂਝਾ ਸਿੰਘ ਦੇ ਬੜੇ ਇਖਤਲਾਫ਼ ਅਤੇ ਝਗੜੇ ਵੀ ਹੋਏ। ਜਦ ਉਸ ਨੂੰ ਪਤਾ ਲੱਗਾ ਕਿ ਗੁਰਬਖਸ਼ ਸਿੰਘ ਅੱਟਾ ਸਖਤ ਬਿਮਾਰ ਹੈ ਤਾਂ ਅੱਟੇ ਅੱਪੜ ਬੂਝਾ ਸਿੰਘ ਅਤੇ ਗੰਧਰਵ ਸੇਨ ਉਸ ਨੂੰ ਮਿਲਣ ਲਈ ਚੁਬਾਰੇ 'ਤੇ ਜਾ ਅੱਪੜੇ ਜਦ ਕਿ ਪੁਲੀਸ ਇਹਨਾਂ ਦੀ ਗ੍ਰਿਫ਼ਤਾਰੀ ਲਈ ਹਰਲ-ਹਰਲ ਕਰਦੀ ਫਿਰਦੀ ਸੀ। ਮੰਜੇ 'ਤੇ ਪਏ ਗੁਰਬਖਸ਼ ਨੇ ਹੱਥ ਜੋੜ ਕੇ ਇਹਨਾਂ ਦਾ ਸਵਾਗਤ ਕੀਤਾ ਅਤੇ ਅੱਖਾਂ ਵਿਚੋਂ ਪਿਆਰ ਦੇ ਹੰਝੂ ਵਗਣ ਲੱਗ ਪਏ। ਹੁਣ ਕਮਿਊਨਿਸਟਾਂ ਵਿਚ ਇਹ ਇੱਕ ਦੂਜੇ ਨੂੰ ਦੇਖ ਕੇ ਦੂਜੇ ਪਾਸੇ ਨੂੰ ਮੂੰਹ ਮੋੜ ਲੈਂਦੇ ਹਨ। ਇੱਕ ਪਾਰਟੀ ਦੂਜੀ ਪਾਰਟੀ ਦਾ ਅਖ਼ਬਾਰ ਤੱਕ ਨਹੀਂ ਪੜ੍ਹਦੀ। ਇਹ ਸਾਡੀ ਬਦਨਸੀਬੀ ਹੈ।

ਘਰੇਲੂ ਮਾਮਲਿਆਂ ਵਿਚ ਵੀ ਬੂਝਾ ਸਿੰਘ ਕਾਫ਼ੀ ਦਖ਼ਲ ਦਿੰਦਾ। ਉਹ ਹਰ ਸਾਥੀ ਦੀ ਹਾਲਤ ਤੋਂ ਜਾਣੂੰ ਹੋਣ ਦੀ ਕੋਸ਼ਿਸ਼ ਕਰਦਾ। ਖੇਤੀ ਦਾ ਵੀ ਮਾਹਰ ਸੀ। ਹਰ ਕਿਸਾਨ ਕਾਮਰੇਡ ਨੂੰ ਚੰਗੀ ਖੇਤੀ ਦੇ ਵੱਲ ਦੱਸਦਾ, ਘਰੇਲੂ ਝਗੜਿਆਂ ਦਾ ਨਿਬੇੜਾ ਕਰਦਾ, ਮੁੰਡੇ-ਕੁੜੀਆਂ ਦੀਆਂ ਵਿਆਹ-ਸ਼ਾਦੀਆਂ ਵਿਚ ਉਹ ਬੜੀ ਦਿਲਚਸਪੀ ਰੱਖਦਾ ਸੀ। ਆਪਣੀ ਜ਼ਿੰਦਗੀ ਵਿਚ ਉਸ ਨੇ ਅਜਿਹੇ ਬੜੇ ਮੇਲ-ਜੋਲ ਕਰਵਾਏ ਅਤੇ ਜ਼ਿਆਦਾਤਰ ਇਹਨਾਂ ਰਿਸ਼ਤਿਆਂ ਵਿਚ ਕਾਮਯਾਬ ਹੀ ਰਿਹਾ। ਸੁਖੀ ਵਸਦੀਆਂ ਕੁੜੀਆਂ ਉਸ ਨੂੰ ਪਿਤਾ ਸਮਾਨ ਜਾਣਦੀਆਂ। ਹਰ ਰਿਸ਼ਤੇਦਾਰ ਨੂੰ ਉਹ ਪਾਰਟੀ ਵੱਲ ਖਿੱਚਦਾ ਅਤੇ ਅਮੀਰ ਰਿਸ਼ਤੇਦਾਰ ਉਸ ਨੂੰ ਪਾਰਟੀ ਲਈ ਦਿਲ ਖੋਲ੍ਹ ਕੇ ਫੰਡ ਦਿੰਦੇ ਸਨ। ਉਹ ਜਾਤ-ਪਾਤ ਅਤੇ ਛੂਤ-ਛਾਤ ਦੇ ਸਖ਼ਤ ਖਿਲਾਫ਼ ਸੀ। ਚੱਕ ਮਾਈਦਾਸ ਵਿਚ ਉਸ ਦਾ ਸਭ ਤੋਂ ਨਜ਼ਦੀਕੀ ਸਾਥੀ ਰੱਖਾ ਸਿੰਘ ਰਾਮਦਾਸੀਆ ਸਿੱਖ ਸੀ ਜਿਸ ਨੇ ਗੁਰੂ ਕੇ ਬਾਗ ਵਿਚ ਵੀ ਪੁਲੀਸ ਅਫ਼ਸਰ ਬੀ.ਟੀ. ਦੀਆਂ ਲਾਠੀਆਂ ਖਾਧੀਆਂ ਸੀ, ਜਿਹਨਾਂ ਨਾਲ ਉਸ ਦੀ ਖੋਪਰੀ ਟੁਕੜੇ-ਟੁਕੜੇ ਹੋ ਗਈ ਸੀ। ਬੂਝਾ ਸਿੰਘ ਅਤੇ ਗੰਧਰਵ ਸੇਨ ਦੀ ਜੋੜੀ ਹਰ ਪਾਸੇ ਹਰਮਨ-ਪਿਆਰੀ ਸੀ। ਇਹਨਾਂ ਦੀ ਗ੍ਰਿਫ਼ਤਾਰੀ ਦੇ ਕਾਫੀ ਇਨਾਮ ਅਤੇ ਤਰੱਕੀਆਂ ਦੇ ਵਾਅਦੇ ਸਰਕਾਰ ਵੱਲੋਂ ਕੀਤੇ ਜਾਂਦੇ ਸਨ। ਫਿਰ ਵੀ ਕਈ ਮੌਕਿਆਂ ’ਤੇ ਇਹਨਾਂ ਦੇ ਪ੍ਰਸ਼ੰਸਕ ਪੁਲਸੀਆਂ ਦਾ ਆਹਮੋ-ਸਾਹਮਣੇ ਟਾਕਰਾ ਹੋ ਜਾਂਦਾ ਤਾਂ ਉਹ ਇਹਨਾਂ ਨੂੰ ਗ੍ਰਿਫਤਾਰ ਕਰਨ ਦੀ ਬਜਾਏ ਪਰ੍ਹੇ ਨੂੰ ਮੂੰਹ ਕਰਕੇ ਲੰਘ ਜਾਂਦੇ।

ਦੁਪਹਿਰ ਦਾ ਵੇਲਾ ਸੀ। ਬੂਝਾ ਸਿੰਘ ਮੇਰੇ ਟਿਊਬਵੈੱਲ ’ਤੇ ਆ ਗਿਆ, ਕਾਫ਼ੀ ਕਮਜ਼ੋਰ ਹੋਇਆ ਮਾਲੂਮ ਹੁੰਦਾ ਸੀ। ਮੇਰਾ ਲੜਕਾ ਕੁਲਬੀਰ ਜੋ ਉਸ ਦਾ ਸ਼ਾਗਿਰਦ ਸੀ ਅਤੇ ਇੰਗਲੈਂਡ ਤੋਂ ਆਇਆ ਸੀ, ਬੂਝਾ ਸਿੰਘ ਨੂੰ ਕਹਿਣ ਲੱਗਾ, “ਮੈਂ ਤੁਹਾਡਾ ਅਤੇ ਪਿਤਾ ਜੀ ਦਾ ਕਿਸੇ ਸਿਹਤ ਵਾਲੀ ਪਹਾੜੀ ਜਗ੍ਹਾ ’ਤੇ ਇੰਤਜ਼ਾਮ ਕਰ ਦਿੰਦਾ ਹਾਂ। ਸਾਰਾ ਖਰਚ ਮੈਂ ਕਰਾਂਗਾ। ਦੋ ਮਹੀਨੇ ਉਥੇ ਰਹਿ ਕੇ ਸਿਹਤ ਬਣਾ ਆਓ, ਫਿਰ ਆ ਕੇ ਕੰਮ ਵਿਚ ਜੁੱਟ ਜਾਣਾ।” ਅੱਗੋਂ ਬੂਝਾ ਸਿੰਘ ਹੱਸ ਕੇ ਬੋਲਿਆ, “ਸਾਡੇ ਕਹਿਣ ਤੇ ਜੋ ਨੌਜਵਾਨ ਨਕਸਲਬਾੜੀ ਲਹਿਰ ਵਿਚ ਕੁੱਦੇ ਹਨ, ਉਹਨਾਂ ਨੂੰ ਪੁਲਿਸ ਦੀਆਂ ਗੋਲੀਆਂ ਨਾਲ ਉਡਾਇਆ ਜਾ ਰਿਹਾ ਹੋਵੇ ਅਤੇ ਤਾਇਆ ਸਿਹਤ ਬਣਾਉਣ ਲਈ ਪਹਾੜੀ ’ਤੇ ਚਲਾ ਜਾਵੇ, ਇਹ ਕਦਾਚਿਤ ਨਹੀਂ ਹੋ ਸਕਦਾ। ਮੈਨੂੰ ਪਤਾ ਹੈ ਕਿ ਪੁਲਿਸ ਨੇ ਮੇਰੀ ਗ੍ਰਿਫਤਾਰੀ ਲਈ ਯਤਨ ਤੇਜ਼ ਕਰ ਦਿੱਤੇ ਹਨ। ਕੁਲਬੀਰ ਹੁਣ ਤਾਂ ਤੇਰੇ ਤਾਏ ਦੀ ਅਰਥੀ ਇਹਨਾਂ ਪਗਡੰਡੀਆਂ ਵਿਚ ਦੀ ਹੀ ਜਾਵੇਗੀ।”

ਦਸ ਕੁ ਦਿਨਾਂ ਬਾਅਦ ਖ਼ਬਰ ਆਈ ਕਿ ਨਕਸਲਬਾੜੀ ਲੀਡਰ ਬੂਝਾ ਸਿੰਘ ਨਾਈ ਮਜਾਰੇ ਦੇ ਇੱਕ ਵੀਰਾਨ ਪੁਲ ’ਤੇ ਪੁਲਿਸ ਮੁਕਾਬਲੇ ਵਿਚ ਮਾਰ ਦਿੱਤਾ ਹੈ। ਉਸ ਦੀ ਲਾਸ਼ ਦਾ ਸਸਕਾਰ ਚੱਕ ਮਾਈਦਾਸ ਲਿਜਾ ਕੇ ਪੁਲਿਸ ਦੇ ਪਹਿਰੇ ਹੇਠ ਕੀਤਾ ਜਾਵੇਗਾ। ਨਜ਼ਦੀਕੀ ਰਿਸ਼ੇਤਦਾਰ ਮਨਧੀਰ ਸਿੰਘ ਨੇ ਟਰੈਕਟਰ-ਟਰਾਲੀ ਜੋੜੀ ਅਤੇ ਬਿਲਗੇ ਤੋਂ ਚੱਕ ਮਾਈਦਾਸ ਨੂੰ ਹੋ ਤੁਰੇ। ਘਰ ਜਾਂਦਿਆਂ ਨੂੰ ਰੇਲ ਦੀ ਲਾਈਨ ਦੇ ਨਾਲ ਉਹਨਾਂ ਦੇ ਆਪਣੇ ਖੇਤ ਵਿਚ ਉਹਨਾਂ ਦਾ ਸਸਕਾਰ ਕਰ ਦਿੱਤਾ ਗਿਆ ਸੀ। ਅਸੀਂ ਚਿਤਾ ਦੇ ਦੁਆਲੇ ਪ੍ਰਕਰਮਾ ਕਰਕੇ ਅੱਧਾ ਘੰਟਾ ਘਰ ਅਫਸੋਸ ਕਰ ਬਿਲਗੇ ਨੂੰ ਪਰਤ ਆਏ। ਸਾਨੂੰ ਦੱਸਿਆ ਗਿਆ ਕਿ ਜਦ ਪੁਲਿਸ ਲਾਸ਼ ਲੈ ਕੇ ਪਿੰਡ ਆਈ ਤਾਂ ਆਲੇ-ਦੁਆਲੇ ਦੇ ਪਿੰਡਾਂ ਅਤੇ ਖਾਸ ਕਰ ਵਿਹੜਿਆਂ ਦੇ ਲੋਕ ਉਸ ਉੱਤੇ ਟੁੱਟ ਪਏ।

ਪੁਲਿਸ ਲਾਸ਼ ਛੱਡ ਕੇ ਭੱਜ ਗਈ। ਘਰ ਲਿਜਾ ਕੇ ਉਨ੍ਹਾਂ ਨੂੰ ਇਸ਼ਨਾਨ ਕਰਾਇਆ ਗਿਆ ਤੇ ਕੱਪੜੇ ਬਦਲੇ ਗਏ। ਅਰਥੀ 'ਤੇ ਦਾਤੀ-ਹਥੌੜੇ ਵਾਲਾ ਲਾਲ ਝੰਡਾ ਪਾਇਆ ਗਿਆ। ਭਾਰੀ ਜਲੂਸ ਨਾਅਰੇ ਲਾਉਂਦਾ ਸਸਕਾਰ ਕਰਨ ਲਈ ਚੱਲ ਪਿਆ ਅਤੇ ਉਹਨਾਂ ਸਸਕਾਰ ਕੀਤਾ ਅਤੇ ਲਾਲ ਝੰਡਾ ਉਥੇ ਲਹਿਰਾਇਆ ਜੋ ਅੱਜ ਵੀ ਲਹਿਰਾ ਰਿਹਾ ਹੈ।

ਮੈਂ ਦੂਸਰੇ ਦਿਨ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਪੁੱਜ ਗਿਆ। ਇੱਥੇ ਮੀਟਿੰਗ ਕੀਤੀ ਜਿਸ ਵਿਚ ਮੈਂ, ਬਾਬਾ ਗੁਰਮੁਖ ਸਿੰਘ, ਮਹਿੰਗਾ ਸਿੰਘ ਖਾਨ-ਖਾਨਾ, ਦਰਬਾਰਾ ਸਿੰਘ ਢਿਲੋਂ ਅਤੇ ਸੋਸ਼ਲਿਸਟ ਕਰਤਾਰ ਸਿੰਘ ਸੋਢੀ (ਮੈਂਬਰ ਜਮਹੂਰੀ ਅਧਿਕਾਰ ਸਭਾ) ਦੀ ਕਮੇਟੀ ਬਣਾਈ ਗਈ। ਸਾਰੇ ਪੰਜਾਬ ਵਿਚ ਹਾਹਾਕਾਰ ਮੱਚੀ ਹੋਈ ਸੀ ਕਿ ਕੋਈ ਪੁਲਿਸ ਮੁਕਾਬਲਾ ਨਹੀਂ ਹੋਇਆ। ਪੁਲਿਸ ਨੇ ਬੂਝਾ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ ਗੋਲੀਆਂ ਮਾਰ ਕੇ ਸ਼ਹੀਦ ਕੀਤਾ ਹੈ ਅਤੇ ਪੁਲਿਸ ਮੁਕਾਬਲੇ ਦੀ ਝੂਠੀ ਕਹਾਣੀ ਘੜੀ ਹੈ। ਦੇਸ਼ ਭਗਤ ਯਾਦਗਾਰ ਹਾਲ ਵਿਚ ਹੋਈ ਮੀਟਿੰਗ ਵਿਚ ਮਹਿੰਗਾ ਸਿੰਘ ਖਾਨ-ਖਾਨਾ ਨੂੰ ਕਨਵੀਨਰ ਮੁਕੱਰਰ ਕੀਤਾ ਗਿਆ। ਮੈਨੂੰ ਇਸ ਕਤਲ ਦੀ ਪੂਰੀ ਤਫ਼ਤੀਸ਼ ਕਰਨ ਅਤੇ ਇਸ ਝੂਠੇ ਮੁਕਾਬਲੇ ਦਾ ਲੋਕਾਂ ਵਿਚ ਪ੍ਰਾਪੇਗੰਡਾ ਕਰਨ ਦੀ ਡਿਊਟੀ ਦਿੱਤੀ ਗਈ। ਦਰਬਾਰਾ ਸਿੰਘ ਢਿੱਲੋਂ ਐਡਵੋਕੇਟ ਨੂੰ ਬਾਰ-ਕੌਂਸਲ ਵਿਚ ਸਵਾਲ ਉਠਾਉਣ ਤੇ ਇਸ ਦਿਨ ਦੀ ਵੀ ਕਤਲ ਕਰਨ ਵਾਲੇ ਪੁਲਿਸ ਅਫਸਰ ਦੇ ਖਿਲਾਫ਼ 'ਕਤਲ ਕਰਨ ਦੇ ਜੁਰਮ' ਕਰਨ ਬਾਰੇ ਮੁਕੱਦਮੇ ਚਲਾਏ ਜਾਣ ਦੀ ਡਿਊਟੀ ਸੌਂਪੀ ਗਈ। ਬਾਕੀ ਸਭ ਨੂੰ ਪੰਜਾਬ ਭਰ ਵਿਚ ਸੋਗ ਸਮਾਗਮ ਕਰਨ ਅਤੇ ਇਹਨਾਂ ਪੁਲਿਸ ਅਫ਼ਸਰਾਂ ਨੂੰ ਗ੍ਰਿਫ਼ਤਾਰ ਕਰਨ ਲਈ ਆਵਾਜ਼ ਉਠਾਈ ਜਾਵੇ। ਹਿੰਦਸਤਾਨ ਭਰ ਵਿਚ ਇਸ ਝੂਠੇ ਮੁਕਾਬਲੇ ਅਤੇ ਕਤਲ ਬਾਰੇ ਜਲਸੇ-ਜਲੂਸ ਸ਼ੁਰੂ ਹੋ ਗਏ। ਇਸ ਝੂਠੇ ਮੁਕਾਬਲੇ ਦੀ ਕਹਾਣੀ ਵਿਚ ਪੁਲਿਸ ਕਹਿ ਰਹੀ ਸੀ ਕਿ ਬੂਝਾ ਸਿੰਘ ਅਤੇ ਉਸ ਦੇ ਸਾਥੀ, ਰਾਣਾ ਮੋਤੀ ਸਿੰਘ ਨੂੰ ਮਾਰਨ ਵਾਸਤੇ ਜਾ ਰਹੇ ਸਨ। ਪ੍ਰੰਤੂ ਰਾਣਾ ਮੋਤੀ ਸਿੰਘ ਨੇ ਪ੍ਰੈਸ ਨੂੰ ਬਿਆਨ ਦੇ ਦਿੱਤਾ ਕਿ ਮੈਨੂੰ ਕਤਲ ਕਰਨ ਦੀ ਕਹਾਣੀ ਬਿਲਕੁਲ ਝੂਠੀ ਹੈ। ਮੈਂ ਫਿਲੌਰ ਅੱਪੜ ਸਾਥੀ ਕਰਨੈਲ ਸਿੰਘ ਨੂੰ ਨਾਲ ਲੈ ਕੇ ਪਿੰਡਾਂ ਵਿਚ ਤਫ਼ਤੀਸ਼ ਕਰਨ ਤੁਰ ਪਿਆ। ਛੱਛੋਵਾਲ ਆਦਿ ਲੰਘ ਕੇ ਅਸੀਂ ਨਗਰ ਪਹੁੰਚ ਗਏ ਪਰ ਸਾਥੋਂ ਵੀ ਪਹਿਲਾਂ ਕਿਸ਼ੋਰੀ ਲਾਲ ਸਾਰੇ ਇਲਾਕੇ ਵਿਚ ਘੁੰਮ ਆਇਆ ਸੀ। ਉਹ ਇਸ ਵਾਕਿਆ ਦੀਆਂ ਜੜ੍ਹਾਂ ਤੱਕ ਉੱਪੜ ਗਿਆ ਸੀ। ਮੈਂ ਅਤੇ ਕਰਨੈਲ ਸਿੰਘ ਨਗਰ ਅੱਪੜ ਤਫ਼ਤੀਸ਼ ਕਰਨ ਲਗੇ। ਅਸਲੀਅਤ ਜਾਨਣ ਲਈ ਕਿਸੇ ਬੰਦੇ ਦੀ ਤਲਾਸ਼ ਕਰਨ ਲੱਗੇ। ਭਲਾ, ਇਹ ਤਾਂ ਇੱਕ ਨਾਨ-ਪੁਲੀਟੀਕਲ ਪਿੰਡ ਸੀ। ਮੈਨੂੰ ਪਤਾ ਸੀ ਕਿ ਅਮਰੀਕਾ ਦੀ ਗ਼ਦਰ ਪਾਰਟੀ ਦਾ ਜਨਰਲ ਸੈਕਟਰੀ ਮੁਣਸ਼ਾ ਸਿੰਘ ਇਸ ਪਿੰਡ ਤੋਂ ਹੀ ਸੀ। ਅਸੀਂ ਉਸ ਦੇ ਘਰ ਗਏ ਅਤੇ ਉਸ ਦੇ ਭਾਈ ਨੂੰ ਮਿਲੇ। ਉਸ ਦਾ ਭਾਈ ਬੜਾ ਸੂਝਵਾਨ ਵਿਅਕਤੀ ਸੀ। ਪੈਂਦਿਆਂ ਹੀ ਉਸਨੇ ਦੱਸਣਾ ਸ਼ੁਰੂ ਕਰ ਦਿੱਤਾ, "ਇਸ ਪਿੰਡ ਨੇ ਭਲਾ ਕੰਮ ਤਾਂ ਕਦੇ ਕੀਤਾ ਨਹੀ—ਹਾਂ, ਇਸ ਸ਼ਰਮਨਾਕ ਗਨਾਹ ਦੇ ਭਾਗੀ ਜ਼ਰੂਰ ਬਣ ਗਏ ਹਾਂ।" ਜੋ ਕੁੱਝ ਸਾਨੂੰ ਉਸ ਕੋਲੋਂ ਮਾਲੂਮ ਹੋਇਆ ਅਤੇ ਜੋ ਕੁੱਝ ਪੰਡਿਤ ਕਿਸ਼ੋਰੀ ਲਾਲ ਦੀ ਤਫ਼ਤੀਸ਼ ਤੋਂ ਪਤਾ ਲੱਗਾ, ਉਸ ਦੀ ਪੂਰੀ ਕਹਾਣੀ ਇਸ ਤਰ੍ਹਾਂ ਹੈ : ਬੂਝਾ ਸਿੰਘ ਦੇ ਨਾਲ ਉਸ ਦਾ ਅੰਗ ਰੱਖਿਅਕ ਸਰਬਜੀਤ ਦੁਸਾਂਝ ਵੀ ਸੀ। ਨਵੇਂ ਸ਼ਹਿਰ ਤੋਂ ਤੁਰਨ

ਵੇਲੇ ਉਸਨੇ ਸਰਬਜੀਤ ਦੁਸਾਂਝ  ਨੂੰ ਪਿੰਡ ਚੀਮਾ ਖੁਰਦ ਉਤਰਨ ਦੀ ਹਦਾਇਤ ਕਰ ਦਿੱਤੀ ਅਤੇ ਆਪ ਇੱਕ ਰਿਸ਼ਤੇਦਾਰ ਦੀ ਹਵੇਲੀ ਵਿਚ ਆਰਾਮ ਕਰਨ ਲਈ ਠਹਿਰ ਗਿਆ। ਪੁਲਿਸ ਵਾਲਿਆਂ ਨੂੰ ਪਤਾ ਲੱਗ ਚੁੱਕਾ ਸੀ ਅਤੇ ਉਹ ਆਪਣੀ ਜੀਪ ਲੈ ਕੇ ਬੂਝਾ ਸਿੰਘ ਦੀ ਰਵਾਨਗੀ ਦੀ ਇੰਤਜ਼ਾਰ ਕਰ ਰਹੇ ਸਨ। ਸ਼ਾਮ ਨੂੰ ਘੁਸ-ਮੁਸਾ ਹੋਣ ’ਤੇ ਬੂਝਾ ਸਿੰਘ ਸਾਈਕਲ ’ਤੇ ਚੜ੍ਹ ਰਸੂਲਪੁਰ ਵਾਲੇ ਕੱਚੇ ਰਸਤੇ ਪੈ ਗਿਆ। ਉਹ ਸਕੂਲ ਦੀ ਚਾਰਦੀਵਾਰੀ ਦੇ ਨਾਲ-ਨਾਲ ਜਾ ਰਿਹਾ ਸੀ ਕਿ ਪਿਛੋਂ ਪੁਲਿਸ ਦੀ ਜੀਪ ਨੇ ਆ ਕੇ ਟੱਕਰ ਮਾਰੀ। ਬੂਝਾ ਸਿੰਘ ਸਾਈਕਲ ਤੋਂ ਅੱਗੇ ਵੱਲ ਨੂੰ ਡਿੱਗ ਪਿਆ। ਪੁਲਿਸ ਨੇ ਉਸ ਨੂੰ ਝਟ-ਪੱਟ ਚੁੱਕ ਕੇ ਜੀਪ ਵਿਚ ਸੁੱਟ ਲਿਆ ਅਤੇ ਨਾਲ ਹੀ ਸਾਈਕਲ ਵੀ ਜੀਪ ਵਿਚ ਰੱਖ ਲਿਆ। ਉਸ ਵੇਲੇ ਬੂਝਾ ਸਿੰਘ ਦੇ ਝੋਲੇ ਵਿਚ ਇੱਕ ਕਿਤਾਬ ਅਤੇ ਨੋਟ ਬੁੱਕ ਹੀ ਸੀ। ਇਸ ਤੋਂ ਇਲਾਵਾ ਉਸ ਪਾਸ ਕੋਈ ਹਥਿਆਰ ਨਹੀਂ ਸੀ। ਡਿਗਦੇ ਸਾਰ ਬੂਝਾ ਸਿੰਘ ਨੇ ‘ਇਨਕਲਾਬ ਜ਼ਿੰਦਾਬਾਦ’ ਦੇ ਨਾਅਰੇ ਲਾਏ। ਉਸ ਵੇਲੇ ਸਕੂਲ ਦਾ ਗਿਆਨੀ ਟੀਚਰ ਸਕੂਲ ਦੀ ਚਾਰਦੀਵਾਰੀ ਦੇ ਅੰਦਰ ਟਹਿਲ ਰਿਹਾ ਸੀ। ਉਸ ਨੇ ਇਹ ਸਾਰਾ ਮਾਜਰਾ ਅੱਖੀਂ ਦੇਖਿਆ ਅਤੇ ਪੰਡਿਤ ਕਿਸ਼ੋਰੀ ਲਾਲ ਨੂੰ ਦੱਸ ਦਿੱਤਾ। ਹੁਣ ਗਿਆਨੀ ਟੀਚਰ ਪੁਲਿਸ ਤੋਂ ਡਰਦਾ ਕਿਸੇ ਨੂੰ ਮਿਲਣਾ ਨਹੀਂ ਚਾਹੁੰਦਾ ਸੀ।

ਪੁਲਿਸ ਦੀ ਇਹ ਜੀਪ ਅੱਪਰੇ ਵੱਲ ਦੀ ਹੁੰਦੀ ਹੋਈ ਫਿਲੌਰ ਦੇ ਡਾਕ ਬੰਗਲੇ ਗਈ ਜਿੱਥੇ ਡਿਪਟੀ ਸੁਪਰਡੈਂਟ ਸਾਧੂ ਸਿੰਘ ਉਹਨਾਂ ਦਾ ਇੰਤਜ਼ਾਰ ਕਰ ਰਿਹਾ ਸੀ। ਹੁਣ ਸਾਰਾ ਅਮਲਾ ਬੂਝਾ ਸਿੰਘ ਨੂੰ ਸੁਪਰਡੈਂਟ ਦੇ ਪੇਸ਼ ਕਰਨ ਲਈ ਜਲੰਧਰ ਅੱਪੜ ਗਿਆ। ਮੌਕੇ ’ਤੇ ਹਾਜ਼ਰ ਪੁਲਸੀਆਂ ਨੇ ਦੱਸਿਆ ਕਿ ਸੁਪਰਡੈਂਟ ਨੇ ਕਿਹਾ, “ਬੂਝਾ ਸਿੰਘ ਦੱਸ ਹੁਣ ਤੇਰੇ ਨਾਲ ਕੀ ਸਲੂਕ ਕੀਤਾ ਜਾਵੇ।” ਬੂਝਾ ਸਿੰਘ ਨੇ ਕਿਹਾ, “ਜੇ ਤੂੰ ਸਿਪਾਹੀ ਤੋਂ ਤਰੱਕੀ ਕਰ ਕੇ ਸੁਪਰਡੈਂਟ ਬਣਿਆਂ ਹੈਂ ਤਾਂ ਤੂੰ ਕਿਸੇ ਗਰੀਬ ਦਾ ਪੁੱਤ ਹੋਣਾ ਹੈ। ਮੈਨੂੰ ਛੱਡ ਦੇ ਤਾਂ ਕਿ ਗਰੀਬ ਕਿਸਾਨਾਂ ਦੀ ਹੋਰ ਸੇਵਾ ਕਰ ਸਕਾਂ। ਅਗਰ ਤੂੰ ਲੈਂਡਲਾਰਡ ਉੱਚ ਘਰਾਣੇ ’ਚੋਂ ਹੈਂ ਤਾਂ ਮੈਨੂੰ ਗੋਲੀ ਮਾਰ ਕੇ ਮਾਰ ਦੇ। ਮੈਂ ਤੁਹਾਡਾ ਦੁਸ਼ਮਣ ਹਾਂ।”

ਇਥੋਂ ਬੂਝਾ ਸਿੰਘ ਨੂੰ ਪੁਲਿਸ ਦੇ ਬੰਗਿਆਂ ਵਾਲੇ ਤਸੀਹਾ ਕੇਂਦਰ ਵਿਚ ਲਿਆਂਦਾ ਗਿਆ। ਚੱਕ ਮਾਈਦਾਸ ਦਾ ਨੰਬਰਦਾਰ ਗੁਰਦਾਸ ਰਾਮ ਉਸ ਦੀ ਸ਼ਨਾਖਤ ਲਈ ਆਇਆ ਤਾਂ ਬੂਝਾ ਸਿੰਘ ਨੇ ਹੱਸ ਕੇ ਕਿਹਾ, “ਤੂੰ ਆ ਗਿਐਂ ਸ਼ਨਾਖਤ ਕਰਨ।” ਰਾਤ ਦੇ ਸਮੇਂ ਪਹਿਲਾਂ ਦੋਹਾਂ ਸਬ ਇੰਸਪੈਕਟਰਾਂ ਨੇ ਗੋਲੀਆਂ ਮਾਰੀਆਂ ਅਤੇ ਬਾਅਦ ਵਿਚ ਸਾਧੂ ਸਿੰਘ ਡੀ. ਐਸ. ਪੀ. ਨੇ ਵੀ ਦੋ ਫਾਇਰ ਕੀਤੇ ਅਤੇ ਬੂਝਾ ਸਿੰਘ ਨੂੰ ਸ਼ਹੀਦ ਕਰ ਦਿੱਤਾ ਅਤੇ ਵਿਉਂਤ ਬਣਾਈ ਗਈ। ਲਾਸ਼ ਨੂੰ ਚੁੱਕ ਕੇ ਨਾਈ ਮਜਾਰੇ ਦੇ ਵੀਰਾਨ ਪੁਲ ’ਤੇ ਲਿਆਂਦਾ ਗਿਆ। ਅਸਮਾਨ ਵੱਲ ਰੌਸ਼ਨੀ  ਕਰਨ ਵਾਲੇ ਫਾਇਰ ਕੀਤੇ ਗਏ। ਇਸ ਤਰ੍ਹਾਂ ਇਸ ਝੂਠੇ ਮੁਕਾਬਲੇ ਦੀ ਕਹਾਣੀ ਘੜ ਕੇ ਪ੍ਰੈਸ ਨੂੰ ਦਿੱਤੀ ਗਈ ਪਰੰਤੂ ਲੋਕਾਂ ਨੇ ਇਸ ਝੂਠੀ ਕਹਾਣੀ ਨੂੰ ਕਦੇ ਕਬੂਲ ਨਾ ਕੀਤਾ, ਸਗੋਂ ਲੋਕ ਜਲਸਿਆਂ-ਜਲੂਸਾਂ ਦੁਆਰਾ ਮੰਗ ਕਰਨ ਲੱਗੇ ਕਿ ਦੋਸ਼ੀ ਪੁਲਿਸ ਅਫ਼ਸਰਾਂ ਨੂੰ ਗ੍ਰਿਫਤਾਰ ਕਰਕੇ ਉਹਨਾਂ ’ਤੇ ਕਤਲ ਦਾ ਮੁਕੱਦਮਾ ਚਲਾਇਆ ਜਾਵੇ। ਸਭ ਤੋਂ ਅਹਿਮ ਰੋਲ ਬਾਰ ਕੌਂਸਲਾਂ ਨੇ ਅਦਾ ਕੀਤਾ। ਦਰਬਾਰਾ ਸਿੰਘ ਢਿੱਲੋਂ ਦੀ ਅਗਵਾਈ ਹੇਠ ਬਾਰ ਕੌਂਸਲ ਜਲੰਧਰ

ਨੇ ਤਫ਼ਤੀਸ਼ ਕਰਕੇ ਮਤਾ ਪਾਸ ਕੀਤਾ ਕਿ ਪੁਲਿਸ ਮੁਕਾਬਲੇ ਦੀ ਕਹਾਣੀ ਬਿਲਕੁੱਲ ਝੂਠੀ ਹੈ। ਬੂਝਾ ਸਿੰਘ ਨੂੰ ਗ੍ਰਿਫ਼ਤਾਰ ਕਰਕੇ ਝੂਠਾ ਮੁਕਾਬਲਾ ਬਣਾ ਕੇ ਪੁਲਿਸ ਨੇ ਇਸ ਕਤਲ ਤੋਂ ਬਚਣ ਦਾ ਰਾਹ ਅਪਣਾਇਆ ਹੈ। ਇਨਸਾਫ਼ ਮੰਗ ਕਰਦਾ ਹੈ ਕਿ ਇਨ੍ਹਾਂ ਦੋਸ਼ੀ ਪੁਲਿਸ ਅਫਸਰਾਂ ’ਤੇ ਕਤਲ ਦਾ ਮੁਕੱਦਮਾ ਚਲਾਇਆ ਜਾਵੇ। ਇਸੇ ਤਰ੍ਹਾਂ ਦੇ ਮਤੇ ਤਕਰੀਬਨ ਪੰਜਾਬ ਦੀਆਂ ਸਾਰੀਆਂ ਬਾਰ ਕੌਂਸਲਾਂ ਨੇ ਪਾਸ ਕਰ ਦਿੱਤੇ। ਹੁਣ ਮਾਮਲਾ ਚੰਡੀਗੜ੍ਹ ਹਾਈਕੋਰਟ ਦੀ ਬਾਰ ਕੌਂਸਲ ਕੋਲ ਪੁੱਜ ਗਿਆ। ਉਸ ਨੇ ਵੀ ਦਰਿਆਫ਼ਤ ਕਰਕੇ ਆਪਣੀ ਸਹਿਮਤੀ ਜ਼ਿਲ੍ਹਾ ਬਾਰ ਕੌਂਸਲਾਂ ਨਾਲ ਜਤਾਈ। ਪੁਲਿਸ ਵਿਚ ਘਬਰਾਹਟ ਸ਼ੁਰੂ ਹੋ ਗਈ ਪਰ ਪੰਜਾਬ ਸਰਕਾਰ ਨੇ ਜੋ ਪਹਿਲਾਂ ਅਕਾਲੀਆਂ ਦੀ ਸੀ ਅਤੇ ਫਿਰ ਕਾਂਗਰਸ ਦੀ, ਇਹਨਾਂ ਨੇ ਕੋਈ ਕਾਰਵਾਈ ਨਾ ਕੀਤੀ। ਦਰਬਾਰਾ ਸਿੰਘ ਢਿੱਲੋਂ ਇਸ ਮਾਮਲੇ ਨੂੰ ਲੈ ਸੁਪਰੀਮ ਕੋਰਟ ਦੀ ਬਾਰ ਕੌਂਸਲ ਵਿਚ ਲੈ ਕੇ ਪੁੱਜ ਗਿਆ। ਨਾਲ ਹੀ ਸੁਪਰੀਮ ਕੋਰਟ ਦੇ ਚੋਟੀ ਦੇ ਵਕੀਲ ਬੀ. ਐਮ. ਤਾਰਕੁੰਡੇ ਨੂੰ ਜਾ ਮਿਲਿਆ। ਤਾਰਕੁੰਡੇ ਉਸ ਵੇਲੇ ਮਨੁੱਖੀ ਅਧਿਕਾਰ ਜਥਬੰਦੀ ਦੇ ਮੁਖੀ ਸਨ। ਉਹਨਾਂ ਨਾਲ ਮਿਲ ਕੇ ਤਾਰਕੁੰਡੇ ਦੀ ਅਗਵਾਈ ਵਿਚ ਵਫ਼ਦ ਇਸ ਕਤਲ ਦੀ ਤਫ਼ਤੀਸ਼ ਕਰਨ ਲਈ ਪੰਜਾਬ ਆਇਆ। ਇਸ ਵਫ਼ਦ ਨੇ ਪੰਜਾਬ ਪੁਲਿਸ ਵੱਲੋਂ ਝੂਠੇ ਮੁਕਾਬਲੇ ਬਣਾ ਕਤਲ ਕਰਨ ਦੇ ਮਨਸੂਬੇ ਦਰਿਆਫ਼ਤ ਕੀਤੇ ਅਤੇ ਬੂਝਾ ਸਿੰਘ ਦੇ ਕੇਸ ਵਿਚ ਦੋਸ਼ੀ ਪੁਲਿਸ ਅਫ਼ਸਰਾਂ ਨੂੰ ਗ੍ਰਿਫ਼ਤਾਰ ਕਰਕੇ ਉਹਨਾਂ ’ਤੇ ਕਤਲ ਦੇ ਮੁਕੱਦਮੇ ਚਲਾਉਣ ਦੀ ਮੰਗ ਕੀਤੀ। ਪੰਜਾਬ ਪੁਲਿਸ ਦੇ ਦੋਸ਼ੀ ਅਫ਼ਸਰਾਂ ਨੂੰ ਡਰ ਪੈਦਾ ਹੋ ਗਿਆ ਕਿ ਕਿਤੇ ਸਾਡੇ ’ਤੇ ਕਤਲ ਦੇ ਮੁਕੱਦਮੇ ਹੀ ਨਾ ਚਲਾਏ ਜਾਣ। ਕਤਲ ਕੇਸ ਵਿਚ ਫਸੇ ਪੁਲਿਸ ਅਫ਼ਸਰ ਇੱਕ ਦੂਜੇ  ਕੋਸਣ ਲੱਗੇ। ਡੀ. ਐਸ. ਪੀ. ਸਾਧੂ ਸਿੰਘ ਘਬਰਾਹਟ ਵਿਚ ਆ, ਆਪਣੇ ਬਚਾ ਦੇ ਉਪਰਾਲੇ ਕਰਨ ਲੱਗਾ। ਉਸ ਨੇ ਮੇਰੇ ਵਰੰਟ ਕਢਵਾ ਜਲੰਧਰ ਜੇਲ੍ਹ ਭੇਜ ਦਿਤਾ ਅਤੇ ਹੀ ਕੋਠੀ ਬੰਦ ਕਰ ਦਿੱਤਾ। ਨਾਲ ਦੀ ਕੋਠੀ ਖਾਲੀ ਸੀ। ਜੇਲ੍ਹ ਸੁਪਰਡੈਂਟ ਕਹਿਣ ਲੱਗਾ, “ਇਹ ਦਰਬਾਰਾ ਸਿੰਘ ਢਿੱਲੋਂ ਲਈ ਰਿਜ਼ਰਵ ਕੀਤੀ ਹੋਈ ਹੈ।

ਮੈਂ ਰਿਹਾਅ ਹੋਣ ਤੋਂ ਬਾਅਦ ਸੇਵਾ ਮੁਕਤ ਡੀ. ਐਸ. ਪੀ. ਉਮਰਾਓ ਸਿੰਘ ਦੇ ਬਿਆਨ ਲੈਣ ਲਈ ਉਸ ਕੋਲ ਪੁੱਜਾ। ਉਹ ਸੀ. ਪੀ. ਆਈ (ਐਮ) ਦੇ ਲੀਡਰ ਦਲੀਪ ਸਿੰਘ ਟਪਿਆਲੇ ਦਾ ਚਚੇਰਾ ਭਰਾ ਸੀ। ਉਸਨੇ ਦੱਸਿਆ ਕਿ ਉਸਦੀ ਅਤੇ ਸਾਧੂ ਸਿੰਘ ਡੀ. ਐਸ. ਪੀ. ਦੀ ਡਿਊਟੀ ਬੂਝਾ ਸਿੰਘ ਨੂੰ ਗ੍ਰਿਫ਼ਤਾਰ ਕਰਨ ’ਤੇ ਲੱਗੀ ਹੋਈ ਸੀ। ਸਾਧੂ ਸਿੰਘ ਨੂੰ ਫਿਲੌਰ ਤੋਂ ਨਵੇਂ ਸ਼ਹਿਰ ਤੱਕ ਦਾ ਇਲਾਕਾ ਗ੍ਰਿਫਤਾਰੀ ਲਈ ਮੁਕੱਰਰ ਕੀਤਾ ਗਿਆ ਸੀ ਅਤੇ ਉਸ ਨੂੰ ਮੰਜਕੀ ’ਤੇ ਨਕੋਦਰ ਤੱਕ ਦਾ ਇਲਾਕਾ ਦਿੱਤਾ ਗਿਆ ਸੀ। ਉਹ (ਉਮਰਾਓ ਸਿੰਘ) ਆਪਣਾ ਹੈੱਡ-ਕੁਆਟਰ ਜੰਡਿਆਲੇ ਬਣਾਉਣਾ ਚਾਹੁੰਦਾ ਸੀ। ਇਸ ਮਕਸਦ ਲਈ ਉਹ ਮਰਹੂਮ ਦਰਬਾਰਾ ਸਿੰਘ ਦੇ ਚਾਚੇ ਮੇਹਰ ਚੰਦ ਨੂੰ ਮਿਲਿਆ ਤੇ ਉਸ ਨੂੰ ਮੱਦਦ ਕਰਨ ਲਈ ਕਿਹਾ। ਜਦੋਂ ਮੇਹਰ ਚੰਦ ਨੂੰ ਪੁੱਛਿਆ ਕਿ ਬੂਝਾ ਸਿੰਘ ਜੰਡਿਆਲੇ ਆ ਕੇ ਰਹਿੰਦਾ ਹੈ, ਦੱਸੋ ਉਹ ਕਿਸ ਦੇ ਘਰ ਠਹਿਰਦਾ ਹੈ? ਅੱਗੋਂ ਮੇਹਰ ਚੰਦ ਨੇ ਗੁੱਸੇ ਵਿਚ ਆ ਕੇ ਕਿਹਾ ਕਿ ਬੂਝਾ ਸਿੰਘ ਉਸ (ਮੇਹਰ ਚੰਦ) ਦੇ ਘਰ ਰਹਿੰਦਾ ਹੈ। ਦੇਖੀਂ! ਕਿਤੇ ਜੰਡਿਆਲੇ ਵਿਚ ਉਸ ਨੂੰ ਹੱਥ ਨਾ ਪਾ ਬੈਠੀਂ। ਜੰਡਿਆਲੇ ਦੇ ਲੋਕ ਪੈ ਜਾਣਗੇ। ਬੂਝਾ ਸਿੰਘ ਹਰਮਨ ਪਿਆਰਾ ਅਤੇ ਜੰਡਿਆਲੇ ਦਾ ਲੀਡਰ ਹੈ, ਜੰਡਿਆਲੇ ਦੀ ਹਰ ਸਿਆਸੀ ਪਾਰਟੀ ਉਸ ਦੀ ਮੱਦਦ ਕਰਦੀ ਹੈ। ਉਹ

ਕਦੇ ਵੀ ਇਹ ਬਰਦਾਸ਼ਤ ਨਹੀਂ ਕਰਨਗੇ ਕਿ ਉਹ ਜੰਡਿਆਲੇ 'ਚੋਂ ਗ੍ਰਿਫਤਾਰ ਕੀਤਾ ਜਾਵੇ। ਦਰਅਸਲ ਇਹ ਹਾਲਤ ਹੀ ਮੰਜਕੀ ਦੇ ਉੱਘੇ ਪਿੰਡਾਂ ਦੀ ਸੀ ਜਿਨ੍ਹਾਂ ਵਿਚ ਸਰੀਂਹ, ਸ਼ੰਕਰ, ਜੰਡਿਆਲਾ, ਸਮਰਾਏ, ਬੁੰਡਾਲਾ, ਰੁੜਕਾ ਅਤੇ ਚੀਮੇ ਆਦਿ ਪਿੰਡ ਸ਼ਾਮਲ ਹਨ। ਉਹ ਤਾਂ ਇਸ ਇਲਾਕੇ ਵਿਚ ਹੀਰੋ ਕਰਕੇ ਜਾਣਿਆਂ ਜਾਂਦਾ ਸੀ। ਇਹੋ ਹਾਲਤ ਬੜਾ ਪਿੰਡ, ਧੁਲੇਤਾ ਅਤੇ ਦੁਸਾਂਝ ਕਲਾਂ ਦੀ ਸੀ।

ਉਮਰਾਓ ਸਿੰਘ ਨੇ ਅੱਗੇ ਕਿਹਾ ਕਿ ਉਸਦੀ ਕੋਸ਼ਿਸ਼ ਸੀ ਕਿ ਬੂਝਾ ਸਿੰਘ ਨੂੰ ਗ੍ਰਿਫ਼ਤਾਰ ਕਰ, ਇੱਕਦਮ ਉਸ (ਬੂਝਾ ਸਿੰਘ) ਨੂੰ ਜੇਲ੍ਹ ਭੇਜ ਦੇਣਾ ਸੀ ਅਤੇ ਕਤਲ ਕਰਨ ਦਾ ਮੌਕਾ ਹੀ ਨਹੀਂ ਦੇਣਾ ਸੀ। ਇਹ ਕਿੱਥੋਂ ਤੱਕ ਠੀਕ ਹੈ, ਮੈਂ ਕਹਿ ਨਹੀਂ ਸਕਦਾ।

# ਮੇਰੇ ਨਾਨਾ ਜੀ

***- ਮੱਖਣ ਸਿੰਘ ਜੌਹਲ***

ਮੇਰੇ ਨਾਨਕਿਆਂ ਦਾ ਟੱਬਰ ਸਧਾਰਨ ਭਾਵ ਦਸ ਬਾਰਾਂ ਏਕੜ ਜ਼ਮੀਨ ਦੀ ਜੱਦੀ ਮਾਲਕੀ ਵਾਲਾ ਕਿਸਾਨ ਟੱਬਰ ਸੀ। ਮੇਰੇ ਨਾਨਾ ਜੀ ਪੰਜਾਂ ਭਾਵ ਇੱਕ ਭੈਣ ਅਤੇ ਚਾਰ ਭਰਾਵਾਂ ਵਿਚ ਸਭ ਤੋਂ ਵੱਡੇ ਸਨ। ਮੇਰੀ ਮਾਤਾ ਜੀ ਦੱਸਿਆ ਕਰਦੇ ਸਨ ਕਿ "ਭਾਈਆ ਜੀ (ਬੂਝਾ ਸਿੰਘ) ਬਹੁਤ ਹੀ ਧਾਰਮਿਕ ਵਿਸ਼ਵਾਸਾਂ ਵਾਲੇ ਸਨ। ਘਰ ਵਿਚ ਪਿਛਲੀ ਇੱਕ ਕੋਠੜੀ ਵਿਚ ਸ਼੍ਰੀ ਗੁਰੂ ਗਰੰਥ ਸਾਹਿਬ ਸਦਾ ਹੀ ਪ੍ਰਕਾਸ਼ ਰਹਿੰਦਾ ਸੀ। ਭਾਈਆ ਜੀ ਨਿੱਤ ਨੇਮ ਨਾਲ ਸਵੇਰੇ ਸ਼ਾਮੀ ਪਾਠ ਕਰਿਆ ਕਰਦੇ ਸਨ।"

ਘਰ ਦੀ ਆਰਥਿਕ ਹਾਲਤ ਸੁਧਰਦੀ ਨਾ ਦੇਖ ਕੇ ਵਿਦੇਸ਼ ਜਾਣ ਦਾ ਮਨ ਬਣਾ ਲਿਆ ਅਤੇ ਭਰ ਜਵਾਨੀ ਵਿਚ ਦੇਸ਼ਾਂ ਬਦੇਸ਼ਾਂ ਵਿਚੋਂ ਦੀ ਹੁੰਦੇ ਹੋਏ ਅਰਜਨਟਾਈਨਾ ਪਹੁੰਚ ਗਏ। ਇਹ ਅਰਜਨਟਾਈਨਾ ਹੀ ਸੀ ਜਿਥੇ ਉਨ੍ਹਾਂ ਦਾ ਵਾਹ ਮਾਰਕਸੀ ਇਨਕਲਾਬੀਆਂ ਨਾਲ ਪੈ ਗਿਆ। ਵਾਹ ਐਸਾ ਪਿਆ ਕਿ ਘਰ ਲਈ ਕਮਾਈਆਂ ਕਰਨੀਆਂ ਭੁੱਲ ਗਈਆਂ ਅਤੇ ਮੁਲਕ ਆਜ਼ਾਦ ਕਰਕੇ ਲੋਕ-ਜਮਹੂਰੀ ਇਨਕਲਾਬ ਲਈ ਸਰੋਪਾ ਬਣ ਗਏ। ਪਹਿਲੇ ਸਫਰ ਦੀ ਤਰ੍ਹਾਂ ਫਿਰ ਦੇਸ਼ਾਂ ਵਿਦੇਸ਼ਾਂ ਵਿਚੋਂ ਦੀ ਹੁੰਦੇ ਹੋਏ ਸੋਵੀਅਤ ਯੂਨੀਅਨ ਦੀ ਰਾਜਧਾਨੀ ਮਾਸਕੋ ਪਹੁੰਚ ਗਏ। ਮਾਸਕੋ ਉਨੀਂ ਦਿਨੀਂ ਗੁਲਾਮ ਮੁਲਕਾਂ ਦੇ ਇਨਕਲਾਬੀਆਂ ਦੀ ਸਿਖਲਾਈ ਦਾ ਗੜ੍ਹ ਹੁੰਦਾ ਸੀ ਜਿਥੇ ਇਨਕਲਾਬੀਆਂ ਨੂੰ ਮਾਰਕਸੀ-ਲੈਨਿਨੀ ਵਿਚਾਰਧਾਰਾ ਨਾਲ ਲੈਸ ਕੀਤਾ ਜਾਂਦਾ ਸੀ। ਮੇਰੇ ਨਾਨਾ ਜੀ ਦੱਸਿਆ ਕਰਦੇ ਸਨ ਕਿ ਉਨ੍ਹਾਂ ਦਿਨਾਂ ਵੱਚ ਕਾਮਰੇਡ ਸਸਲੋਵ ਜੋ ਬਰੈਜਨੇਵ ਦੇ ਵੇਲੇ ਆਪਣੀ ਮੌਤ ਤੱਕ ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ ਦੇ ਕੌਮਾਂਤਰੀ ਵਿਭਾਗ ਦਾ ਇੰਚਾਰਜ ਰਿਹਾ ਅਤੇ ਪਾਰਟੀ ਦੀ ਕੇਂਦਰ ਕਮੇਟੀ ਦਾ ਸਕੱਤਰ ਸਾਡਾ ਟਿਊਟਰ ਸੀ। ਕਾਮਰੇਡ ਸਸਲੋਵ ਬੜਾ ਹੀ ਫੁਰਤੀਲਾ ਅਤੇ ਦਿਮਾਗ਼ੀ ਨੌਜਵਾਨ ਸੀ। ਮਾਰਕਸੀ ਲੈਨਿਨੀ ਵਿਚਾਰਧਾਰਾ ਨੂੰ ਸਾਦੇ ਢੰਗ ਨਾਲ ਸਮਝਾਉਣ ਦਾ ਬੜਾ ਹੀ ਮਾਹਰ ਸੀ। ਕਾਮਰੇਡ ਤੇਜਾ ਸਿੰਘ ਸਤੰਤਰ ਵੀ ਇਸੇ ਸਕੂਲ ਵਿਚ ਰਹੇ ਸਨ। ਮੈਂ ਆਪਣੇ ਇਸ ਲੇਖ ਵਿਚ ਜੇ ਆਪਣੇ ਨਾਨਾ ਜੀ ਵਲੋਂ ਕੀਤੀ ਕਿਸੇ ਕਾਮਰੇਡ ਬਾਰੇ ਟਿੱਪਣੀ ਲਿਖਾਂ ਤਾਂ ਇਸਦਾ ਇਹ ਭਾਵ ਨਾ ਲਿਆ ਜਾਏ ਕਿ ਮੈਂ ਜਾਂ ਮੇਰੇ ਨਾਨਾ ਜੀ ਉਨ੍ਹਾਂ ਕਾਮਰੇਡਾਂ ਨੂੰ ਜਾਤੀ ਨਿੱਜਤਾ ਕਾਰਨ ਭੰਡਣਾਂ ਜਾਂ ਉਨ੍ਹਾਂ ਦੀ ਸਿਆਸੀ ਅਹਿਮੀਅਤ ਨੂੰ ਕਿਸੇ ਪੱਖੋਂ ਨਕਾਰਨਾ ਚਾਹੁੰਦੇ ਹਾਂ ਕਿਉਂਕਿ ਉਨ੍ਹਾਂ ਵਿਚੋਂ ਬਹੁਤੇ ਅੱਜ ਸਾਡੇ ਵਿਚ ਨਹੀਂ ਹਨ। ਮੈਂ ਇਹ ਸਭ ਕੁੱਝ ਪਾਠਕ ਦੀ ਪੜਚੋਲ 'ਤੇ ਹੀ ਛੱਡਦਾ ਹਾਂ। ਮੇਰੇ ਨਾਨਾ ਜੀ ਦੱਸਿਆ ਕਰਦੇ ਸਨ ਕਿ ਮਾਸਕੋ ਵਿਚ ਵਿਚਾਰਧਾਰਕ ਕੋਰਸ ਦੀ ਸਮਾਪਤੀ ਤੋਂ ਬਾਅਦ ਜਦੋਂ ਕਾਮਰੇਡਾਂ ਦੀ ਮਾਰਕਸੀ-ਲੈਨਿਨੀ ਵਿਚਾਰਧਾਰਾ ਬਾਰੇ ਜਾਤੀ ਪੜਚੋਲ ਦਾ ਮੌਕਾ ਆਇਆ ਤਾਂ ਕਾਮਰੇਡ ਸਸਲੋਵ ਨੇ ਤੇਜਾ ਸਿੰਘ ਸੁਤੰਤਰ ਦੀ ਗੈਰਹਾਜ਼ਰੀ ਵਿਚ ਇਹ ਰਾਏ ਪ੍ਰਗਟ ਕੀਤੀ ਕਿ ਤੁਸੀਂ ਸਾਰੇ ਹੀ ਮਾਰਕਸੀ ਲੈਨਿਨੀ ਵਿਚਾਰਧਾਰਾ ਵਿਚ ਪ੍ਰੱਪਕ ਮਲੂਮ ਹੁੰਦੇ ਹੋ ਪਰ ਮੈਨੂੰ ਲਗਦਾ ਹੈ ਕਿ ਕਾਮਰੇਡ ਤੇਜਾ ਸਿੰਘ ਸੁਤੰਤਰ ਮੌਕਾ ਪ੍ਰਸਤੀ ਦਾ ਰਾਹ ਅਖਤਿਆਰ ਕਰੇਗਾ।

ਮਾਸਕੋ ਤੋਂ ਆਉਣ 'ਤੇ ਇਹ ਮੈਨੂੰ ਪੱਕਾ ਪਤਾ ਨਹੀਂ ਕਿ ਮੇਰੇ ਨਾਨਾ ਜੀ ਕਿਰਤੀ ਪਾਰਟੀ ਵਿਚ ਰਹੇ ਜਾਂ ਨਹੀਂ, ਪਾਰਟੀ ਵਿਚ ਸਰਗਰਮੀ ਨਾਲ ਕੰਮ ਕੀਤਾ ਜਾਂ ਨਹੀਂ, ਪਰ ਮੈਨੂੰ ਯਾਦ ਹੈ ਕਿ ਉਹ ਲਾਲ ਕਮਿਊਨਿਸਟ ਪਾਰਟੀ ਦੇ ਸਿਰਕੱਢ ਲੀਡਰਾਂ ਵਿਚੋਂ ਇੱਕ ਸਨ। ਗ੍ਰਿਫਤਾਰੀ ਵਰੰਟਾਂ ਸਮੇਂ ਮੈਂ ਉਨ੍ਹਾਂ ਨੂੰ ਜੰਡਿਆਲੇ (ਮੰਜਕੀ) ਆਪਣੇ ਘਰ ਆਉਂਦੇ ਜਾਂਦੇ ਦੇਖਿਆ ਸੀ। ਲਾਲ ਪਾਰਟੀ ਨੂੰ ਤੋੜ ਕੇ ਭਾਰਤੀ ਕਮਿਊਨਿਸਟ ਪਾਰਟੀ ਵਿਚ ਸ਼ਾਮਲ ਹੋਣ ਲਈ ਪਰਣਾਈ ਲਾਈਨ ਨਾਲ ਸ਼ਾਇਦ ਮੇਰੇ ਨਾਨਾ ਜੀ ਸਹਿਮਤ ਨਹੀਂ ਸਨ। ਇਸੇ ਲਈ ਉਹ ਪਾਰਟੀ ਦੇ ਮੈਂਬਰ ਨਾ ਬਣੇ ਪਰ ਪਾਰਟੀ ਦੇ ਖ਼ਿਲਾਫ਼ ਕਿਸੇ ਮੁਹਿੰਮ ਵਿਚ ਹਿੱਸਾ ਵੀ ਨਹੀ ਲਿਆ। ਉਨ੍ਹਾਂ ਦਾ ਵਿਚਾਰ ਸੀ ਕਿ ਜਾਤੀ ਤੌਰ 'ਤੇ ਪਾਰਟੀ ਦੀ ਲਾਈਨ ਨਾਲ ਸਹਿਮਤ ਨਾ ਹੋਈਏ ਤਾਂ ਚੁੱਪ ਕਰਕੇ ਬੈਠ ਜਾਣਾ ਚਾਹੀਦਾ ਹੈ ਅਤੇ ਢੁਕਵੇਂ ਸਮੇਂ ਦੀ ਉਡੀਕ ਕਰਨੀ ਚਾਹੀਦੀ ਹੈ। ਲਾਲ ਪਾਰਟੀ ਟੁੱਟਣ ਤੋਂ ਬਾਅਦ ਪਾਰਟੀ ਦਾ ਤਕੜਾ ਹਿੱਸਾ ਜਿਹੜਾ ਭਾਰਤੀ ਕਮਿਊਨਿਸਟ ਪਾਰਟੀ ਦੀ ਪੰਜਾਬ ਬਰਾਂਚ ਵਿਚ ਸ਼ਾਮਲ ਹੋ ਚੁੱਕਾ ਸੀ, ਪੰਜਾਬ ਪਾਰਟੀ ਦੀ ਕਾਇਮਸ਼ੁਦਾ ਲੀਡਰਸ਼ਿਪ ਦੇ ਉਨ੍ਹਾਂ ਵੱਲ ਵਤੀਰੇ ਤੋਂ ਬਹੁਤ ਤੰਗ ਸੀ। ਪਾਰਟੀ ਦਾ ਕਾਇਮਸ਼ੁਦਾ ਕੇਡਰ ਉਨ੍ਹਾਂ ਵੱਲ ਨੀਚ ਭਾਵਨਾ ਨਾਲ ਦੇਖਦਾ ਸੀ। ਸਮੇਂ ਦੀ ਗੱਲ ਦੇਖੋ, ਇਸ ਸਾਰੀ ਗੱਲ ਦੀ ਕਨਸੋਅ ਪੰਜਾਬ ਕਾਂਗਰਸ ਨੂੰ ਲੱਗ ਗਈ ਸੀ। ਪੰਜਾਬ ਦੇ ਸਾਬਕਾ ਮੁੱਖ ਮੰਤਰੀ ਪ੍ਰਤਾਪ ਸਿੰਘ ਕੈਰੋਂ ਅਤੇ ਉਸਦੇ ਕਾਂਗਰਸੀ ਧੜੇ ਦੀ ਰਹਿਨੁਮਾਈ ਹੇਠਾਂ ਪੰਜਾਹਵਿਆਂ ਦੌਰਾਨ ਕਿਸਾਨ ਸਭਾ ਦੇ ਮੁਕਾਬਲੇ "ਕਿਸਾਨ ਸੈਕਸ਼ਨ" ਜਥੇਬੰਦ ਕਰ ਦਿੱਤਾ ਗਿਆ। ਲਾਲ ਪਾਰਟੀ ਦਾ ਸਾਰਾ ਰੁੱਸਿਆ ਹੋਇਆ ਕੇਡਰ ਇਸ ਵਿਚ ਸ਼ਾਮਲ ਹੋ ਗਿਆ। ਇਸ ਕਿਸਾਨ ਸੈਕਸ਼ਨ ਨੇ ਡਾਕਟਰ ਅਨੂਪ ਸਿੰਘ ਮੈਂਬਰ ਪਾਰਲੀਮੈਂਟ ਦੀ ਪ੍ਰਧਾਨਗੀ ਹੇਠ ਪਹਿਲੀ ਕਾਨਫਰੰਸ ਪਿੰਡ ਜੰਡਿਆਲੇ (ਮੰਜਕੀ) ਕੀਤੀ। ਉਸ ਕਾਨਫਰੰਸ ਦੀ ਤਿਆਰੀ ਸਮੇਂ ਪੁਰਾਣੇ ਲਾਲ ਪਾਰਟੀ ਦੇ ਲੀਡਰ ਕਾਮਰੇਡ ਰਾਮ ਸਿੰਘ ਦੱਤ, ਨਸੀਬ ਚੰਦ, ਹਰਬੰਸ ਕਰਨਾਣਾ ਅਤੇ ਉਨ੍ਹਾਂ ਦੇ ਹੋਰ ਸਾਥੀ ਮੇਰੇ ਨਾਨਾ ਜੀ ਨੂੰ ਸਾਡੇ ਘਰ ਮਿਲੇ ਅਤੇ 'ਕਿਸਾਨ ਸੈਕਸ਼ਨ" ਦੀ ਲੀਡਰਸ਼ਿਪ ਵਿਚ ਸ਼ਾਮਲ ਹੋਣ ਲਈ ਪ੍ਰੇਰਨਾ ਦੀ ਕੋਸ਼ਿਸ਼ ਵਿਚ ਲੱਗੇ ਰਹੇ। ਉਨਾਂ ਦੀ ਵੀ ਦਲੀਲ ਇਹ ਸੀ ਕਿ ਕਾਂਗਰਸ ਵਿਚ ਕੈਰੋਂ ਧੜਾ ਸਾਡੇ ਨਾਲ ਹੈ। ਸਾਡੇ ਪਾਸ ਇਹੀ ਵੱਡੀ ਤਾਕਤ ਹੈ। ਅਸੀਂ ਕਾਂਗਰਸ ਨੂੰ ਅੰਦਰੋਂ ਅੰਦਰੀ ਢਾਅ ਲੈਣਾ ਹੈ। ਤੂੰ ਸਾਡੇ ਨਾਲ ਹੋ ਕੇ ਜ਼ਰਾ ਹੱਲਾ ਮਾਰ। ਉਹ ਇਹ ਵੀ ਦਲੀਲ ਦਿੰਦੇ ਸਨ ਕਿ ਅਸੀਂ ਪਹਿਲਾਂ ਵੀ ਇੰਸ ਸੰਬਧੀ ਗਲਤੀਆਂ ਕੀਤੀਆਂ ਹਨ ਜਦੋਂ ਸੋਹਣ ਸਿੰਘ ਜੋਸ਼ ਕਾਂਗਰਸ ਪਾਰਟੀ ਦਾ ਕਰਤਾ ਧਰਤਾ ਸੀ। ਸਾਨੂੰ ਉਸ ਵੇਲੇ ਕਾਂਗਰਸ ਤੋਂ ਬਾਹਰ ਨਹੀਂ ਸੀ ਆਉਣਾ ਚਾਹੀਦਾ। ਉਸ ਵੇਲੇ ਵੀ ਕਾਂਗਰਸ ਨੂੰ ਅੰਦਰੋਂ ਢਾਅ ਲੈਣ ਦਾ ਸਾਡੇ ਪਾਸ ਸੁਨਹਿਰੀ ਮੌਕਾ ਸੀ। ਉਹਨਾਂ ਦੀਆਂ ਸਾਰੀਆਂ ਦਲੀਲਾਂ ਸੁਣਨ ਤੋਂ ਬਾਅਦ ਮੇਰੇ ਨਾਨਾ ਜੀ ਨੇ ਇੱਕ ਟੁੱਕ ਫੈਸਲਾ ਇਸ ਤਰ੍ਹਾਂ ਦਿੱਤਾ : "ਕਾਮਰੇਡ ਤੁਸੀਂ ਬਹੁਤ ਹੀ ਨਿਆਣਿਆਂ ਵਾਲੀਆਂ ਗੱਲਾਂ ਕਰਦੇ ਹੋ। ਸਰਮਾਏਦਾਰ ਜਮਾਤਾਂ ਨੇ ਆਪਣੀਆਂ ਪਾਰਟੀਆਂ ਇਸ ਲਈ ਨਹੀਂ ਬਣਾਈਆਂ ਹੁੰਦੀਆਂ ਕਿ ਚਾਰ ਕਮਿਊਨਿਸਟ ਆਉਣ 'ਤੇ ਉਹਨਾਂ ਦੀਆਂ ਪਾਰਟੀਆਂ ਨੂੰ ਢਾਅ ਲੈਣ। ਸਰਮਾਏਦਾਰ ਜਮਾਤਾਂ ਦੀਆਂ ਪਾਰਟੀਆਂ ਉਨ੍ਹਾਂ ਦੀ ਆਪਣੀ ਜਮਾਤ ਦੇ ਰਾਜ ਨੂੰ ਕਾਇਮ ਰੱਖਣ ਲਈ ਹੀ ਹੋਂਦ ਵਿਚ ਹੁੰਦੀਆਂ ਹਨ। ਜਿੱਦਣ ਵੀ ਤੁਸੀ ਕਾਂਗਰਸ ਪਾਰਟੀ ਨੂੰ ਢਾਅ

ਗਏ ਮੈਂ ਬਿਨਾਂ ਝਿਜਕ ਤੁਹਾਡੇ ਨਾਲ ਸ਼ਾਮਲ ਹੋ ਜਾਵਾਂਗਾ। ਇਸ ਸਾਰੇ ਘਟਨਾਕ੍ਰਮ ਵਿਚ ਤੁਹਾਡਾ ਸਾਥ ਨਾ ਦੇਣ ਲਈ ਮੁਆਫੀ ਵੀ ਮੰਗ ਲਵਾਂਗਾ। ਇਸ ਤੋਂ ਬਾਅਦ ਪੰਜਾਬ ਦੀ ਸਿਆਸੀ ਜ਼ਿੰਦਗੀ ਵਿਚ ਕੰਮ ਕਰਨ ਵਾਲਾ ਹਰ ਇਨਸਾਨ ਜਾਣਦਾ ਹੈ ਕਿ ਕਿਸਾਨ ਸੈਕਸ਼ਨ ਦਾ 1960 ਤੋ ਪਹਿਲਾਂ ਪਹਿਲਾਂ ਹੀ ਭੋਗ ਪੈ ਗਿਆ ਸੀ।

ਭਾਰਤੀ ਕਮਿਊਨਿਸਟ ਪਾਰਟੀ ਨਾਲ ਸਿਧਾਂਤਕ ਅਤੇ ਵਿਚਾਰਧਾਰਕ ਸਾਂਝ ਨਾ ਹੋਣ ਕਰਕੇ ਨਾਨਾ ਜੀ ਆਪਣੀ ਸਿਆਸੀ ਸ਼ਕਤੀ ਨੂੰ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਦੀ ਉਸਾਰੀ ਲਈ ਫੰਡ ਇੱਕੱਠਾ ਕਰਨ ਲਈ ਬਾਬਾ ਗੁਰਮੁਖ ਸਿੰਘ ਤੇ ਬਾਬਾ ਕਰਮ ਸਿੰਘ ਚੀਮਾ ਨਾਲ ਟੀਮ ਬਣਾ ਕੇ ਇੰਗਲੈਂਡ ਚਲੇ ਗਏ। ਇੰਗਲੈਂਡ ਵਿਚ ਉਹ ਬਹੁਤਾ ਕਰਕੇ ਸਾਊਥਾਲ ਵਿਚ ਆਪਣੇ ਪੁਰਾਣੇ ਅਜ਼ੀਜ਼ ਅਤੇ ਲਾਲ ਪਾਰਟੀ ਦੇ ਪੁਰਾਣੇ ਕਾਮੇ ਸਾਥੀ ਬਿਸ਼ਨੂੰ ਦੱਤ ਸ਼ਰਮਾ ਪਾਸ ਹੀ ਰਹੇ ਅਤੇ ਇਥੇ ਹੀ ਥੋੜ੍ਹਾ ਬਹੁਤਾ ਆਪਣੀ ਰੋਟੀ ਪਾਣੀ ਜੋਗਾ ਕੰਮ ਕਰਦੇ ਰਹੇ। ਇਸੇ ਹੀ ਖਾਤਰ ਆਮ ਪੰਜਾਬੀਆਂ ਵਾਂਗ ਦਾਹੜੀ ਕੇਸ ਮੁਨਵਾਏ। ਇੰਗਲੈਂਡ ਦੇ ਸ਼ਹਿਰ ਨੋਟਿੰਘਮ ਜਿਸ ਸ਼ਹਿਰ ਵਿਚ ਮੈਂ ਰਹਿੰਦਾ ਹਾਂ, ਇੱਕ ਬਹੁਤ ਹੀ ਪੁਰਾਣਾ ਕਮਿਊਨਿਸਟ ਰਹਿੰਦਾ ਹੈ। (ਉਮਰ ਲੱਗਭੱਗ 83) ਉਹ ਕੋਈ 1949 ਦੇ ਕਰੀਬ ਇਥੇ ਆ ਕੇ ਵਸ ਗਿਆ ਸੀ। ਉਸ ਦਾ ਨਾਮ ਰਤਨ ਸਿੰਘ ਸੰਧੂ ਹੈ ਜਿਹੜਾ ਪਿਛਿਓਂ ਪਿੰਡ ਸੰਨਵਾਂ ਦਾ ਹੈ। ਉਸਨੇ ਇੱਕ ਅੰਗਰੇਜ਼ ਔਰਤ ਨਾਲ ਵਿਆਹ ਕਰਵਾ ਲਿਆ ਸੀ ਜਿਹੜੀ ਹੁਣ ਸੁਰਗਵਾਸ ਹੋ ਚੁੱਕੀ ਹੈ। ਸਾਰੇ ਗ਼ਦਰੀ ਬਾਬੇ ਕੁਰਬਾਨੀਆਂ ਦੇ ਪੁੰਜ ਅਤੇ ਪੱਕੇ ਦੇਸ਼ ਭਗਤ ਸਨ। ਪਰ ਉਹ ਕਈ ਵਾਰੀ ਦੂਜੇ ਦੇਸ਼ਾਂ ਦੀਆਂ ਸਮਾਜਿਕ ਅਤੇ ਪਰਿਵਾਰਕ ਸਥਿਤੀਆਂ ਨੂੰ ਸਮਝਣ ਤੋਂ ਅਸਮਰੱਥ ਸਨ। ਰਤਨ ਸਿੰਘ ਸੰਧੂ ਨੇ ਮੈਨੂੰ ਦੱਸਿਆ, "ਇੱਕ ਵਾਰ ਬਾਬਾ ਗੁਰਮੁਖ ਸਿੰਘ ਅਤੇ ਕਾਮਰੇਡ ਬੂਝਾ ਸਿੰਘ ਮੇਰੇ ਪਾਸੋਂ ਦੇਸ਼ ਭਗਤ ਯਾਦਗਾਰ ਹਾਲ ਲਈ ਫੰਡ ਇਕੱਠਾ ਕਰਨ ਲਈ ਆਏ ਅਤੇ ਰਾਤ ਵੀ ਮੇਰੇ ਪਾਸ ਹੀ ਠਹਿਰੇ। ਮੈਂ ਆਪਣੀ ਪਤਨੀ ਜਿਸਦਾ ਨਾਮ ਫਲੋਰੈਂਸ ਸੀ, ਨੂੰ ਪਾਣੀ ਗਰਮ ਕਰਕੇ ਬਾਬਾ ਜੀ ਦੇ ਪੈਰ ਧੋਣ ਲਈ ਕਿਹਾ ਤੇ ਮਗਰੋਂ ਖਾਣਾ ਤਿਆਰ ਕਰਨ ਲਈ ਕਹਿ ਦਿੱਤਾ। ਜਿਉਂ ਹੀ ਫਲੋਰੈਂਸ ਪਾਣੀ ਲੈ ਕੇ ਗਈ ਤਾਂ ਬਾਬਾ ਜੀ ਇੱਕਦਮ ਖੜ੍ਹੇ ਹੋ ਗਏ ਤੇ ਕਹਿਣ ਲੱਗੇ ਕਿ ਖ਼ਬਰਦਾਰ, ਇਹ ਗੋਰੀ ਕੁੜੀ ਮੇਰੇ ਪੈਰਾਂ ਨੂੰ ਬਿਲਕੁਲ ਹੱਥ ਨਾ ਲਾਵੇ ਅਤੇ ਨਾ ਹੀ ਮੇਰੇ ਖਾਣ ਲਈ ਖਾਣਾ ਤਿਆਰ ਕਰੇ। ਕਾਮਰੇਡ ਬੂਝਾ ਸਿੰਘ ਵੀ ਇਹ ਸਭ ਕੁੱਝ ਦੇਖ ਰਹੇ ਸਨ।" ਕਾਮਰੇਡ ਬੂਝਾ ਸਿੰਘ ਨੇ ਬੜੇ ਮਿੱਠੇ ਪਿਆਰੇ ਹੋ ਕੇ ਸਮਝਾਇਆ, "ਬਾਬਾ ਜੀ ਕੁੜੀਆਂ ਵਿੱਚ ਕੋਈ ਫਰਕ ਨਹੀਂ ਹੁੰਦਾ। ਚਾਹੇ ਭਾਰਤ ਦੀਆਂ ਹੋਣ ਚਾਹੇ ਇੰਗਲੈਂਡ ਦੀਆਂ। ਇਹ ਤਾਂ ਮਜ਼ਦੂਰ ਲੜਕੀ ਹੈ ਜਿਹੜੀ ਤੁਹਾਡੇ ਚਰਨ ਛੂਹਣਾ ਚਾਹੁੰਦੀ ਹੈ। ਸਾਰੇ ਅੰਗਰੇਜ਼ ਭਾਰਤੀਆਂ ਦੇ ਦੁਸ਼ਮਣ ਨਹੀਂ ਹਨ। ਇਸ ਤੋਂ ਇਲਾਵਾ ਇਸ ਲੜਕੀ ਨੇ ਤਾਂ ਆਪਣੇ ਕਾਮਰੇਡ ਨਾਲ ਵਿਆਹ ਵੀ ਕਰਵਾਇਆ ਹੋਇਆ ਹੈ। ਇਸ ਤਰ੍ਹਾਂ ਇਹ ਤਾਂ ਹੁਣ ਆਪਣੀ ਲੜਕੀ ਹੈ।"

ਮੇਰੇ ਨਾਨਾ ਜੀ 1960 ਦੇ ਸ਼ੁਰੂ ਵਿਚ ਇੰਗਲੈਂਡ ਤੋਂ ਮੁੜ ਪੰਜਾਬ ਆ ਗਏ ਸਨ। ਡੇਢ ਦੋ ਸਾਲ ਆਪਣੇ ਪਿੰਡ ਚੱਕ ਮਾਈਦਾਸ ਭਰਾਵਾਂ ਨਾਲ ਖੇਤੀ ਵਿਚ ਹੱਥ ਵਟਾਉਂਦੇ ਰਹੇ ਪਰ ਸਿਆਸੀ ਲੀਡਰ ਹੋਣ ਤੋਂ ਇਲਾਵਾ ਇਮਾਨਦਾਰ ਕਮਿਊਨਿਸਟ ਹੋਣ ਦੇ ਨਾਤੇ ਪੰਜਾਬ ਦੇ ਡਾਕਟਰ ਭਾਗ ਸਿੰਘ ਵਰਗੇ ਕਮਿਊਨਿਸਟ ਲੀਡਰ ਵੀ

ਉਨ੍ਹਾਂ ਨਾਲ ਆਮ ਰਾਬਤਾ ਕਾਇਮ ਰੱਖਦੇ ਸਨ। ਮੈਂ ਡਾਕਟਰ ਭਾਗ ਸਿੰਘ ਨੂੰ ਕਈ ਵਾਰੀ ਨਾਨਾ ਜੀ ਨਾਲ ਮੀਟਿੰਗਾਂ ਕਰਦੇ ਦੇਖਿਆ ਸੀ। ਤੇਜਾ ਸਿੰਘ ਸੁਤੰਤਰ ਵੀ ਆਪਣੇ ਗੁਪਤਵਾਸ ਸਮੇਂ ਇੱਕ ਦੋ ਰਾਤਾਂ ਜਾਂ ਦਿਨ ਨਾਨਾ ਜੀ ਨਾਲ ਖੂਹ ਤੇ ਕੱਟ ਜਾਂਦੇ ਸਨ। ਇਸ ਤਰ੍ਹਾਂ ਮੇਰੇ ਨਾਨਾ ਜੀ ਪਾਰਟੀ ਦੀ ਸਾਰੀ ਸਿਆਸਤ ਤੋਂ ਵਾਕਫ ਰਹਿੰਦੇ ਸਨ ਪਰ ਪਾਰਟੀ ਨਾਲ ਸਿਆਸੀ ਮਤਭੇਦਾਂ ਕਾਰਨ ਸਰਗਰਮ ਹੋਣ ਲਈ ਤਿਆਰ ਨਹੀਂ ਸਨ। ਆਪਣੇ ਪਿੰਡ ਚੱਕ ਮਾਈਦਾਸ ਵਿਚ ਉਹ ਸਾਰਿਆਂ ਦੇ ਹੀ ਬਹੁਤ ਹਰਮਨ ਪਿਆਰੇ ਸਨ। ਹਰ ਇੱਕ ਨਾਲ ਮਿੱਠਾ ਬੋਲਣਾ ਅਤੇ ਦਿਲੋਂ ਭਲਾ ਚਾਹੁਣਾ ਉਨ੍ਹਾਂ ਦਾ ਬੁਨਿਆਦੀ ਸੁਭਾਅ ਸੀ। ਪਿੰਡ ਦੀ ਪੰਚਾਇਤ ਦੀਆਂ ਚੋਣਾਂ ਵਾਹ ਲਗਦੀ ਸਰਬਸੰਮਤੀ ਨਾਲ ਹੀ ਕਰਾ ਦਿੰਦੇ ਸਨ। ਇਸੇ ਸਮੇਂ ਇੱਕ ਹੋਰ ਵਾਪਰੀ ਵਾਰਤਾਲਾਪ ਦਾ ਜ਼ਿਕਰ ਕਰਨੋਂ ਨਹੀਂ ਰਹਿ ਸਕਦਾ। ਉਸ ਸਮੇਂ ਚੱਕ ਮਾਈਦਾਸ ਤੋਂ ਕੋਈ ਵਿਦੇਸ਼ਾਂ ਵਿਚ ਨਹੀਂ ਸੀ ਗਿਆ ਹੋਇਆ ਪਰ ਵਿਦੇਸ਼ਾਂ ਵਿਚੋਂ ਟਾਵੇਂ ਟਾਵੇਂ ਲੋਕ ਜਦੋਂ ਮੁੜ ਕੇ ਪੰਜਾਬ ਆਉਂਦੇ ਤਾਂ ਇਹ ਭਰਮ ਆਮ ਲੋਕਾਂ ਵਿਚ ਪਾ ਜਾਂਦੇ ਕਿ ਬਾਹਰਲੇ ਭਾਵ ਪੱਛਮ ਵਿਚ ਤਾਂ ਜਨਾਨੀਆਂ ਨੰਗੀਆਂ ਫਿਰਦੀਆਂ ਰਹਿੰਦੀਆਂ ਹਨ। ਇੱਕ ਵਾਰ ਸ਼ਾਇਦ ਸੌਣ ਭਾਦੋਂ ਦਾ ਮਹੀਨਾ ਸੀ। ਮੱਕੀਆਂ ਵੀ ਗੋਡਿਆਂ ਤੋਂ ਉੱਪਰ ਹੋ ਚੁੱਕੀਆਂ ਸਨ। ਕੁੱਝ ਕਾਮੇ ਇਨ੍ਹਾਂ ਦੇ ਖੇਤਾਂ ਵਿਚ ਮੱਕੀਆਂ ਗੁੱਡ ਰਹੇ ਸਨ। ਉਨ੍ਹਾਂ ਵਿਚੋਂ ਇੱਕ ਨੇ ਮੇਰੇ ਨਾਨਾ ਜੀ ਨੂੰ ਪਿੰਡੋਂ ਨਿਕਲ ਕੇ ਉਨ੍ਹਾਂ ਵੱਲ ਆਉਂਦੇ ਦੇਖਿਆ। ਸਰਦਾਰ ਬੂਝਾ ਸਿੰਘ ਆ ਰਿਹਾ ਹੈ। ਚਲੋ ਉਨ੍ਹਾਂ ਪਾਸੋਂ ਬਾਹਰ ਦੀਆਂ ਗੱਲਾਂ ਪੁੱਛੀਏ। ਉਹ ਸਾਰੇ ਆਪਣੇ ਆਪਣੇ ਰੰਬੇ ਪਾਸੀਂ ਰੱਖ ਕੇ ਬੰਨੇ 'ਤੇ ਬੈਠ ਗਏ। ਨਾਨਾ ਜੀ ਜਿਉਂ ਹੀ ਨਜ਼ਦੀਕ ਆਏ ਤਾਂ ਉਹਨਾਂ ਵਿਚੋਂ ਇੱਕ ਨੇ ਪੁੱਛਿਆ "ਸਰਦਾਰ ਜੀ ਨਗਨ ਦੇਸ਼ ਦਾ ਕੋਈ ਹਾਲ ਚਾਲ ਸੁਣਾਓ।" ਪਹਿਲਾਂ ਤਾਂ ਮੇਰੇ ਨਾਨਾ ਜੀ ਨੇ ਹੱਸਮੁੱਖ ਚਿਹਰੇ ਨਾਲ ਉਨ੍ਹਾਂ ਨੂੰ ਸਿਰ ਤੋਂ ਪੈਰਾਂ ਤੱਕ ਦੇਖਿਆ। ਉਹ ਸਾਰੇ ਹੀ ਲੰਗੋਟੀਆਂ ਤੱਕ ਨੰਗੇ ਪਸੀਨੇ ਨਾਲ ਨੁੱਚੜ ਰਹੇ ਸਨ। ਇਹ ਸਭ ਕੁੱਝ ਦੇਖ ਕੇ ਨਾਨਾ ਜੀ ਕਹਿਣ ਲੱਗੇ ਮੁਲਕ ਤਾਂ ਬਹੁਤ ਫਿਰ ਕੇ ਦੇਖੇ ਹਨ ਪਰ ਤੁਹਾਥੋਂ ਵੱਧ ਨੰਗਾ ਕੋਈ ਨਹੀਂ ਦੇਖਿਆ।" ਦੇਖਣ ਵਾਲੀ ਗੱਲ ਤਾਂ ਇਹ ਹੈ ਕਿ ਇਸ ਉਪਰੋਕਤ ਫਿਕਰੇ ਵਿਚ ਉਨ੍ਹਾਂ ਕਾਮਿਆਂ ਦੀ ਦੂਜਿਆਂ ਬਾਬਤ ਘਟੀਆ ਸੋਚਣੀ ਅਤੇ ਅਣਖ ਨੂੰ ਸਮਾਜਿਕ ਅਤੇ ਸਿਆਸੀ ਤਾਹਨਾ ਦੇ ਦਿੱਤਾ। ਇਹ ਜਵਾਬ ਸੁਣ ਕੇ ਸਾਰੇ ਕਹਿਣ ਲੱਗੇ ਅਸੀਂ ਤਾਂ ਸਰਦਾਰ ਜੀ ਕੋਈ ਹੋਰ ਗੱਲ ਪੁੱਛਦੇ ਸੀ। ਤੁਸੀਂ ਸਾਡੇ ਤੇ ਹੋਰ ਹੀ ਕੱਢ ਮਾਰੀ।

ਖ਼ੈਰ 1961 ਤੋਂ ਬਾਅਦ ਚੀਨ ਨਾਲ ਸਰਹੱਦੀ ਝਗੜੇ ਦੀ ਗੱਲ ਤੁਰ ਪਈ। ਇਹ ਤੁਰਦੀ ਤੁਰਦੀ 1962 ਵਿਚ ਸਰਹੱਦੀ ਝਗੜੇ ਤੋਂ ਫ਼ੌਜੀ ਝੜਪਾਂ ਵਿਚ ਬਦਲ ਗਈ। ਜਵਾਹਰ ਲਾਲ ਨਹਿਰੂ ਨੇ ਕਿਸੇ ਸੰਮੇਲਨ (ਉਹ ਕਿਹੜਾ ਸੀ ਯਾਦ ਨਹੀਂ) 'ਤੇ ਸ੍ਰੀ ਲੰਕਾ ਨੂੰ ਜਾਣ ਲੱਗਿਆਂ ਭਾਰਤੀ ਫ਼ੌਜਾਂ ਨੂੰ ਹੁਕਮ ਚਾੜ੍ਹ ਦਿੱਤਾ "ਚੀਨੀਓਂ ਕੋ ਸਰਹਦੋਂ ਸੇ ਧਕੇਲ ਦੋ।" ਇਸ ਮਸਲੇ 'ਤੇ ਪਾਰਟੀ ਵਿਚ ਦੋ ਧੜੇ ਬਣ ਗਏ। ਇੱਕ ਧੜਾ ਉਹ ਸੀ ਜਿਹੜਾ ਕਹਿੰਦਾ ਸੀ ਕਿ ਚੀਨ ਨੇ ਸਾਡੇ ਮੁਲਕ 'ਤੇ ਹਮਲਾ ਕੀਤਾ ਹੈ ਅਤੇ ਦੂਜੇ ਧੜੇ ਦਾ ਦਾਅਵਾ ਸੀ ਕਿ ਇਹ ਸਰਹੱਦੀ ਝਗੜਾ ਹੈ ਜਿਸ ਨੂੰ ਚੀਨ ਵੱਲੋਂ ਕੀਤਾ ਹਮਲਾ ਨਹੀਂ ਸਮਝਣਾ ਚਾਹੀਦਾ। ਪਾਰਟੀ ਦੀ ਕੋਈ ਅਧਿਕਾਰਿਤ ਸੇਧ ਆਫ਼ੀਸ਼ਲ ਲਾਈਨ ਨਾ ਬਣ ਸਕੀ। ਹੈਰਾਨੀ ਦੀ ਗੱਲ ਇਹ ਹੈ ਕਿ ਅੱਜ ਚਾਲੀ ਸਾਲ

ਬਾਅਦ ਵੀ ਭਾਰਤ ਦੀ ਕਮਿਊਨਿਸਟ ਲਹਿਰ ਇਸ ਵਿਸ਼ੇ 'ਤੇ ਇੱਕ ਮੁੱਠ ਨਹੀਂ ਹੋ ਸਕੀ। ਇਸੇ ਹੀ ਪਾਰਟੀ ਬਹਿਸ ਦੌਰਾਨ ਪਾਰਟੀ ਦੀ ਉਹ ਸਾਰੀ ਲੀਡਰਸ਼ਿਪ ਜੇਲ੍ਹਾਂ ਵਿਚ ਧੱਕ ਦਿੱਤੀ ਗਈ ਜਿਹੜੀ ਇਸ ਗੱਲ ਦੀ ਵਕਾਲਤ ਕਰਦੀ ਸੀ ਕਿ ਇਸ ਸਰਹੱਦੀ ਝਗੜੇ ਨੂੰ ਫ਼ੌਜੀ ਹਮਲਿਆਂ ਦੀ ਬਜਾਏ ਗੱਲਬਾਤ ਰਾਹੀਂ ਹੱਲ ਕੀਤਾ ਜਾਵੇ। ਇਸ ਤੋਂ ਬਾਅਦ ਪਾਰਟੀ ਦੀ ਬਾਹਰ ਰਹਿ ਗਈ ਲੀਡਰਸ਼ਿਪ ਨੇ ਪਾਰਟੀ ਨੂੰ ਨਹਿਰੂ ਸਰਕਾਰ ਦੀਆਂ ਚੀਨ ਸਬੰਧੀ ਨੀਤੀਆਂ ਦੇ ਹੱਕ ਵਿਚ ਲਾਮਬੰਦ ਕਰਨਾ ਸ਼ੁਰੂ ਕਰ ਦਿੱਤਾ। ਪਾਰਟੀ ਕੇਡਰ ਇਸ ਗੱਲ 'ਤੇ ਸ਼ਸ਼ੋਪੰਜ ਵਿਚ ਹੀ ਸੀ ਕਿ ਇੱਕ ਕਮਿਊਨਿਸਟ ਦੇਸ਼ ਦੇ ਖ਼ਿਲਾਫ਼ ਨਹਿਰੂ ਸਰਕਾਰ ਦਾ ਸਾਥ ਕਿਵੇਂ ਦਿੱਤਾ ਜਾਵੇ ਜਾਂ ਕਿਵੇਂ ਦਿੱਤਾ ਜਾ ਸਕਦਾ ਹੈ? ਇੱਕ ਪਾਸੇ ਅੰਨ੍ਹਾ ਕੌਮਵਾਦ ਤੇ ਦੂਜੇ ਪਾਸੇ ਕਮਿਊਨਿਸਟ ਕੌਮਾਂਤਰੀ ਵਾਦ ਸੀ। ਪਾਰਟੀ ਕੇਡਰ ਵਿਚ ਜੇਲ੍ਹਾਂ ਵਿਚ ਡੱਕੀ ਲੀਡਰਸ਼ਿਪ ਦਾ ਵੀ ਬਹੁਤ ਮਾਣ ਸਤਿਕਾਰ ਸੀ। ਇਸੇ ਦੌਰਾਨ ਕਾਮਰੇਡ ਤੇਜਾ ਸਿੰਘ ਸੁਤੰਤਰ ਦੀ ਰਿਹਾਈ ਦੀ ਵੀ ਚਰਚਾ ਚੱਲ ਪਈ ਕਿਉਂਕਿ ਤੇਜਾ ਸਿੰਘ ਸੁਤੰਤਰ ਨੇ ਆਪਣੇ ਗੁਪਤਵਾਸ ਸਮੇਂ ਹੀ ਚੀਨ ਸਬੰਧੀ ਨਹਿਰੂ ਸਰਕਾਰ ਦੀਆਂ ਨੀਤੀਆਂ ਦਾ ਸਮਰੱਥਨ ਕਰਨਾ ਸ਼ੁਰੂ ਕਰ ਦਿੱਤਾ ਸੀ। ਇੱਕ ਦਿਨ ਤੇਜਾ ਸਿੰਘ ਸੁਤੰਤਰ (ਅਜੇ ਗੁਪਤਵਾਸੀ ਸਨ) ਮੇਰੇ ਨਾਨੇ ਬੂਝਾ ਸਿੰਘ ਨੂੰ ਮਿਲੇ ਅਤੇ ਆਪਣੀਆਂ ਨੀਤੀਆਂ ਦਾ ਖੁਲਾਸਾ ਪੇਸ਼ ਕੀਤਾ। ਤੇਜਾ ਸਿੰਘ ਦੀਆਂ ਨਹਿਰੂ ਸਰਕਾਰ ਦੇ ਹੱਕ ਵਿਚ ਨੀਤੀਆਂ ਦੀ ਵਕਾਲਤ ਸੁਣ ਕੇ ਮੇਰੇ ਨਾਨਾ ਜੀ ਨੇ ਤੇਜਾ ਸਿੰਘ ਨੂੰ ਸਾਫ਼ ਸਾਫ਼ ਕਹਿ ਦਿੱਤਾ "ਕਾਮਰੇਡ ਅੱਜ ਤੋਂ ਬਾਅਦ ਤੂੰ ਸਾਡੇ ਖ਼ੂਹ 'ਤੇ ਨਹੀਂ ਆਉਣਾ ਕਿਉਂਕਿ ਮੇਰੀਆਂ ਅਤੇ ਤੇਰੀਆਂ (ਸਿਆਸੀ ਤੇ ਵਿਚਾਰਧਾਰਕ) ਨੀਤੀਆਂ ਮੇਲ ਨਹੀਂ ਖਾਂਦੀਆਂ। ਜੇ ਤੈਨੂੰ ਕਿਸੇ ਨੇ ਫੜਾ ਦਿੱਤਾ ਤਾਂ ਇਹ ਇਲਜ਼ਾਮ ਮੇਰੇ 'ਤੇ ਆਉਣਾ ਹੈ ਕਿ ਤੇਜਾ ਸਿੰਘ ਨੂੰ ਕਾਮਰੇਡ ਬੂਝਾ ਸਿੰਘ ਨੇ ਫੜਾਇਆ ਹੈ ਪਰ ਮੈਂ ਇਹ ਕਲੰਕ ਖੱਟਣ ਨੂੰ ਤਿਆਰ ਨਹੀਂ।" ਉਸ ਦਿਨ ਤੋਂ ਬਾਅਦ ਤੇਜਾ ਸਿੰਘ ਸੁਤੰਤਰ ਮੁੜ ਕਦੇ ਚੱਕ ਮਾਈਦਾਸ ਨਾ ਆਇਆ।

ਮੈਂ ਜੰਡਿਆਲੇ (ਮੰਜਕੀ) ਦੀ ਪਾਰਟੀ ਇਕਾਈ ਦਾ ਮੈਂਬਰ ਸੀ। ਸਾਡੀ ਇਕਾਈ ਦੇ ਤਕਰੀਬਨ ਸਤਾਈ ਮੈਂਬਰ ਸਨ। ਇਹ ਸ਼ਾਇਦ ਜ਼ਿਲ੍ਹਾ ਜਲੰਧਰ ਦੀ ਪਿੰਡਾਂ ਵਿਚੋਂ ਸਭ ਤੋਂ ਵੱਡੀ ਪਾਰਟੀ ਇਕਾਈ ਸੀ। ਇੱਕ ਦਿਨ ਅਚਾਨਕ ਕਾਮਰੇਡ ਭਾਈ ਸ਼ੇਰ ਸਿੰਘ (ਹੁਣ ਸੁਰਗਵਾਸ) ਜੋ ਸਾਡੀ ਇਕਾਈ ਦਾ ਸਭ ਤੋ ਪੁਰਾਣਾ ਮੈਂਬਰ ਸੀ, ਉਸਨੇ ਦੇਸ਼ ਦੀ ਆਜ਼ਾਦੀ ਲਈ ਜੇਲ੍ਹਾਂ ਕੱਟੀਆਂ ਅਤੇ ਕੁੱਟਾਂ ਵੀ ਝੱਲੀਆਂ ਸਨ, ਅਸਲ ਵਿਚ ਉਹ ਤੇਜਾ ਸਿੰਘ ਸੁਤੰਤਰ ਦਾ ਭਗਤ ਸੀ, ਮੇਰੇ ਪਾਸ ਆਇਆ ਅਤੇ ਕਹਿਣ ਲੱਗਾ ਕਿ ਬੜੇ ਬੁਰੀ ਤਰ੍ਹਾਂ ਫਸੇ ਹੋਏ ਹਾਂ। ਲੋਕ ਚੀਨ ਦੇ ਮਸਲੇ 'ਤੇ ਸਾਡੀ ਰਾਇ ਪੁੱਛਦੇ ਹਨ ਪਰ ਸਾਡੇ ਪਾਸ ਕੋਈ ਜਵਾਬ ਨਹੀਂ। ਉਸਨੇ ਮੈਨੂੰ ਕਿਹਾ ਕਿ ਤੂੰ ਛੇਤੀ ਜਾਹ ਅਤੇ ਚੱਕ ਮਾਈਦਾਸ ਤੋਂ ਕਾਮਰੇਡ ਬੂਝਾ ਸਿੰਘ ਨੂੰ ਲੈ ਕੇ ਆ। ਘੱਟੋ ਘੱਟ ਉਹ ਸਾਨੂੰ ਕੋਈ ਨਾ ਕੋਈ ਸੇਧ ਜ਼ਰੂਰ ਦੇ ਦੇਵੇਗਾ। ਮੈਂ ਸਾਈਕਲ ਚੁੱਕਿਆ ਅਤੇ ਆਪਣੇ ਨਾਨਕੇ ਚੱਕ ਮਾਈਦਾਸ ਪਹੁੰਚਕੇ ਨਾਨਾ ਜੀ ਨੂੰ ਸਾਰੀ ਕਹਾਣੀ ਦੱਸੀ। ਉਹ ਮੇਰੇ ਨਾਲ ਹੀ ਸਾਈਕਲ ਦੇ ਪਿੱਛੇ ਬੈਠ ਕੇ ਜੰਡਿਆਲੇ ਨੂੰ ਆ ਗਏ। ਜਿਥੋਂ ਤੱਕ ਮੈਨੂੰ ਯਾਦ ਹੈ ਕਿ ਇਹ ਗੱਲ 1962 ਦੇ ਕਿਸੇ ਅਖੀਰਲੇ ਮਹੀਨੇ ਦੀ ਹੈ। ਖੈਰ ਪਾਰਟੀ ਇਕਾਈ ਦੀ ਮੀਟਿੰਗ ਸੱਦ ਲਈ ਗਈ। 27 ਮੈਂਬਰਾਂ ਵਿਚੋਂ ਸ਼ਾਇਦ 19 ਸ਼ਾਮਲ ਹੋਏ । ਸੁਰਜੀਤ ਪੱਖੀ ਧੜੇ ਅਤੇ

ਦਰਸ਼ਨ ਸਿੰਘ ਕਨੇਡੀਅਨ ਧੜੇ ਦੇ ਸਾਥੀ ਸ਼ਾਮਲ ਨਾ ਹੋਏ। ਮੀਟਿੰਗ ਪੂਰੀ ਤਰ੍ਹਾਂ ਕਾਮਯਾਬ ਸੀ। ਸਾਰੇ ਸਾਥੀਆਂ ਨੇ ਕਾਮਰੇਡ ਬੂਝਾ ਸਿੰਘ ਨੂੰ ਇਹੋ ਪੁੱਛਿਆ ਕਿ ਅੱਜ ਦੀਆਂ ਤੇਜ਼ ਤਰਾਰ ਸਿਆਸੀ ਹਾਲਤਾਂ ਵਿਚ ਸਾਨੂੰ ਕੀ ਕਰਨਾ ਚਾਹੀਦਾ ਹੈ। ਉਨ੍ਹਾਂ ਨੇ ਪਾਰਟੀ ਇਕਾਈ ਨੂੰ ਇੱਕ ਇੱਕ ਕਰਕੇ ਸਵਾਲ ਇਉਂ ਕੀਤੇ:-

ਕੀ ਤੁਸੀਂ ਸਾਰੇ ਆਪਣੇ ਆਪ ਨੂੰ ਕਮਿਊਨਿਸਟ ਸਮਝਦੇ ਹੋ?

ਸਭ ਕਾਮਰੇਡਾਂ ਦਾ ਉੱਤਰ ਹਾਂ ਵਿਚ ਸੀ।

ਕੀ ਤੁਸੀਂ ਚੀਨ ਨੂੰ ਕਮਿਊਨਿਸਟ ਦੇਸ਼ ਸਮਝਦੇ ਹੋ?

ਸਭ ਦਾ ਉੱਤਰ ਹਾਂ ਵਿਚ ਸੀ।

ਕੀ ਤੁਸੀਂ ਏਸ ਕਮਿਊਨਿਸਟ ਦੇਸ਼ ਨੂੰ ਖਤਮ ਹੋਇਆ ਦੇਖਣਾ ਚਾਹੁੰਦੇ ਹੋ?

ਸਭ ਦਾ ਉੱਤਰ ਨਾਂਹ ਵਿਚ ਸੀ।

ਕੀ ਭਾਰਤ ਦੀਆਂ ਚੀਨ ਨਾਲ ਲੱਗਦੀਆਂ ਸਰਹੱਦਾਂ ਦੋਵਾਂ ਸਰਕਾਰਾਂ, ਭਾਰਤ ਅਤੇ ਚੀਨ ਨੇ ਬੈਠਕੇ ਤੈਅ ਕੀਤੀਆਂ?

ਇਸ ਦਾ ਉੱਤਰ ਵੀ ਸਭ ਵੱਲੋਂ ਨਹੀਂ ਵਿਚ ਸੀ।

ਕੀ ਇੱਕ ਕਮਿਊਨਿਸਟ ਦੂਜੇ ਕਮਿਊਨਿਸਟ ਨੂੰ ਗੋਲੀਆਂ ਨਾਲ ਭੁੰਨ ਸਕਦਾ ਹੈ?

ਸਭ ਨੇ ਕਿਹਾ ਨਹੀਂ। ਜੇ ਤੁਹਾਡਾ ਉੱਤਰ ਨਹੀਂ ਵਿਚ ਹੈ ਤਾਂ ਅਸੀਂ ਕਮਿਊਨਿਸਟ ਚੀਨ ਦੇ ਕਮਿਊਨਿਸਟਾਂ ਦੇ ਖਿਲਾਫ਼ ਬੰਦੂਕਾਂ ਕਿਵੇਂ ਚੁੱਕ ਸਕਦੇ ਹਾਂ? ਬਿਲਕੁੱਲ ਨਹੀਂ। ਉਨ੍ਹਾਂ ਸਾਫ ਕਿਹਾ ਕਿ ਭਾਰਤ ਦੇ ਕਮਿਊਨਿਸਟਾਂ ਦੀ ਚੀਨ ਸੰਬੰਧੀ ਸੇਧ ਉਪਰੋਕਤ ਪੰਜਾਂ ਸਵਾਲਾਂ ਨੂੰ ਸਮਝਣ ਵਿਚ ਹੀ ਹੈ। ਉਪਰੋਕਤ ਸਵਾਲਾਂ 'ਤੇ ਉਸਾਰੂ ਬਹਿਸ ਤੋਂ ਬਾਅਦ ਪਾਰਟੀ ਇਕਾਈ ਨੇ ਪਾਰਟੀ ਦੀ ਨਹਿਰੂ ਪੱਖੀ ਲਾਈਨ ਸਰਬਸੰਮਤੀ ਨਾਲ ਰੱਦ ਕਰ ਦਿੱਤੀ। ਇਸ ਦਾ ਅਸਰ ਤਕਰੀਬਨ ਜਲੰਧਰ ਜ਼ਿਲ੍ਹੇ ਦੀਆਂ ਸਾਰੀਆਂ ਪਾਰਟੀ ਇਕਾਈਆਂ ਉੱਪਰ ਇੱਕਦਮ ਪਿਆ। ਇਸੇ ਮੀਟਿੰਗ ਵਿਚ ਕੁੱਝ ਮੈਂਬਰਾਂ ਨੇ ਉਨ੍ਹਾਂ ਨੂੰ ਸਵਾਲ ਕੀਤੇ ਕਿ ਦੇਸ਼ ਅਤੇ ਸਟੇਟ ਵਿਚ ਕੀ ਫਰਕ ਹੈ। ਉਨ੍ਹਾਂ ਬੜੇ ਸਾਦੇ ਢੰਗ ਨਾਲ ਦੱਸਿਆ "ਚੀਨ ਇੱਕ ਦੇਸ਼ ਹੈ। ਉਸ ਵਿਚਲੀ ਰਾਜ ਸ਼ਕਤੀ ਸਟੇਟ ਹੈ। ਚੀਨ ਵਿਚ ਰਾਜ ਸ਼ਕਤੀ ਕਮਿਊਨਿਸਟਾਂ ਦੇ ਹੱਥ ਵਿਚ ਹੈ। ਇਸ ਤਰ੍ਹਾਂ ਰਾਜ ਸ਼ਕਤੀ ਭਾਵ ਸਟੇਟ ਮਜ਼ਦੂਰਾਂ ਦੇ ਹੱਥ ਵਿਚ ਹੈ। ਇਸਦੇ ਐਨ ਉਲਟ ਭਾਰਤ ਇੱਕ ਦੇਸ਼ ਹੈ ਪਰ ਇਸ ਦੇਸ਼ ਦੀ ਰਾਜ ਸ਼ਕਤੀ ਭਾਵ ਸਟੇਟ ਸਰਮਾਏਦਾਰਾਂ ਦੇ ਹੱਥ ਵਿਚ ਹੈ। ਚੀਨ ਵਿਚ ਮਜ਼ਦੂਰ ਜਮਾਤ ਦੀ ਸਟੇਟ ਕਾਇਮ ਹੋ ਚੁੱਕੀ ਹੈ, ਜਦ ਕਿ ਭਾਰਤ ਵਿਚ ਮਜ਼ਦੂਰ ਜਮਾਤ ਦੀ ਸਟੇਟ ਬਹਾਲ ਕਰਨੀ ਬਾਕੀ ਹੈ। ਭਾਰਤ ਦੀਆਂ ਸਰਮਾਏਦਾਰ ਜਮਾਤਾਂ ਭਾਰਤ ਦੀਆਂ ਸਰਹੱਦਾਂ ਕਿਸੇ ਕਮਿਊਨਿਸਟ ਦੇਸ਼ ਨਾਲ ਸਾਂਝੀਆਂ ਹੋਣੀਆਂ ਬਰਦਾਸ਼ਤ ਨਹੀਂ ਕਰਦੀਆਂ। ਭਾਰਤ ਦੀ ਚੀਨ ਨਾਲ ਸਰਹੱਦੀ ਉਕਸਾਹਟ ਦਾ ਅਧਾਰ ਤਿੱਬਤ ਨੂੰ ਭਾਰਤ ਅਤੇ ਚੀਨ ਵਿਚਾਲੇ ਬਫਰ ਸਟੇਟ ਬਣਾਉਣਾ ਹੀ ਹੈ।" ਇੱਕ ਕਾਮਰੇਡ ਨੇ ਸਵਾਲ ਕੀਤਾ ਕਿ ਚੀਨ ਨਾਲ ਸਾਡੀ ਲੜਾਈ ਦਾ ਕੀ ਬਣੂੰ? ਕਾਮਰੇਡ ਬੂਝਾ ਸਿੰਘ ਨੇ ਭਰੋਸੇ ਨਾਲ ਉੱਤਰ ਦਿੱਤਾ ਕਿ ਮਹੀਨੇ ਤੋਂ ਬਾਅਦ ਭਾਰਤ ਦੀਆਂ ਫੌਜਾਂ ਨੇ ਦੌੜ ਜਾਣਾ ਹੈ ਅਤੇ ਚੀਨ ਦੀਆਂ ਫੌਜਾਂ ਨੇ ਵਾਪਸ ਆਪਣੀਆਂ ਪਹਿਲੀਆਂ ਸਰਹੱਦਾਂ 'ਤੇ ਚਲੇ ਜਾਣਾ ਹੈ। ਕਾਮਰੇਡ ਦੇ ਉਪਰੋਕਤ ਵਿਚਾਰ ਸੱਚ ਹੋ ਨਿਕਲੇ, ਭਾਰਤੀ ਫੌਜਾਂ

ਹਾਰ ਗਈਆਂ ਅਤੇ ਚੀਨੀ ਫੌਜਾਂ ਸਾਡੇ ਕਬਜ਼ੇ ਵਿਚ ਕੀਤੇ ਸਾਰੇ ਇਲਾਕੇ ਖਾਲੀ ਕਰਕੇ ਵਾਪਸ ਆਪਣੇ ਪਹਿਲੇ ਪੈਂਤੜਿਆਂ ’ਤੇ ਚਲੀਆਂ ਗਈਆਂ ਸਨ। ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਉਨ੍ਹਾਂ ਦਿਨਾਂ ਵਿਚ ਜ਼ਿਲ੍ਹਾ ਜਲੰਧਰ ਦੇ ਪਾਰਟੀ ਸਕੱਤਰ ਹੁੰਦੇ ਸਨ। ਉਨ੍ਹਾਂ ਜੰਡਿਆਲਾ ਪਾਰਟੀ ਇਕਾਈ ਦੇ ਫੈਸਲੇ ਨੂੰ ਰੱਦ ਕਰਵਾਉਣ ਲਈ ਲਗਾਤਾਰ ਦੋ ਮੀਟਿੰਗਾਂ ਸੱਦੀਆਂ ਪਰ ਬੁਰੀ ਤਰ੍ਹਾਂ ਫੇਲ੍ਹ ਹੋਏ।

ਜੰਡਿਆਲੇ ਇਕਾਈ ਵਿਚ ਹੋਈ ਕਾਮਯਾਬੀ ਤੋਂ ਬੂਝਾ ਸਿੰਘ ਦੇ ਹੌਂਸਲੇ ਵਧ ਗਏ। ਮੈਨੂੰ ਕਹਿਣ ਲੱਗੇ ਹੁਣ ਸਾਈਕਲ ਤੇਰਾ, ਇਹਦੀ ਪਿਛਲੀ ਕਾਠੀ ਮੇਰੀ।” ਮੈਂ ਹਮੇਸ਼ਾ ਦੀ ਤਰ੍ਹਾਂ ਹਾਜ਼ਰ ਨਾਜ਼ਰ ਸੀ। ਦੂਜੇ ਦਿਨ ਹੀ ਚੀਮਿਆਂ ਵੱਲ ਵਹੀਰਾਂ ਘੱਤ ਲਈਆਂ। ਰਾਹ ਵਿਚ ਹੀ ਮੈਂ ਪੁੱਛ ਲਿਆ ਕਿ ਨਾਨਾ ਜੀ ਚੀਮਿਆਂ ਨੂੰ ਕੀ ਕਰਨ ਜਾਣਾ ਹੈ? ਕਹਿਣ ਲੱਗੇ “ਬਾਬਾ ਕਰਮ ਸਿੰਘ ਉਪਰ ਸੁਤੰਤਰ ਦਾ ਬਹੁਤ ਅਸਰ ਹੈ। ਜੇ ਬਾਬਾ ਇੱਕ ਵਾਰ ਸਾਡੀ ਸੇਧ ਨਾਲ ਸਹਿਮਤ ਹੋ ਗਿਆ ਤਾਂ ਸੁਤੰਤਰ ਕੁੱਝ ਵੀ ਨਹੀਂ ਕਰ ਸਕਦਾ। ਜਲੰਧਰ ਜ਼ਿਲ੍ਹੇ ਵਿਚ ਸਾਡੀ ਸੇਧ ਦੀ ਜਿੱਤ ਹੀ ਜਿੱਤ ਹੈ।” ਖੈਰ ਬਾਬਾ ਜੀ ਨਾਲ ਮੁਲਕਾਤ ਹੋ ਗਈ ਅਤੇ ਬਾਹਰ ਨਿਕਲੇ ਤਾਂ ਚਿਹਰਾ ਬਹੁਤ ਖੁਸ਼ ਸੀ। ਮੈਂ ਪੁੱਛਿਆ ਕਿ ਤੁਸੀਂ ਬਾਬਾ ਜੀ ਨੂੰ ਸਹਿਮਤ ਕਿਵੇਂ ਕੀਤਾ। ਕਹਿਣ ਲੱਗੇ ਬਾਬਾ ਜੀ ਨਾਲ ਗੱਲ ਹੀ ਇਥੋਂ ਤੋਰੀ ਕਿ “ਤੁਸੀਂ ਸਾਨੂੰ ਹਮੇਸ਼ਾ ਇਨਕਲਾਬ ਦੀਆਂ ਗੱਲਾਂ ਹੀ ਦੱਸਦੇ ਰਹੇ ਹੋ ਪਰ ਪਾਰਟੀ ਤਾਂ ਨਹਿਰੂ ਮਗਰ ਲੱਗ ਗਈ ਹੈ ਅਤੇ ਸੁਤੰਤਰ ਵੀ ਮਫ਼ਰੂਰੀ ਤੋਂ ਬਾਹਰ ਆ ਕੇ ਸਾਨੂੰ ਸੇਧ ਦੇਵੇਗਾ। ਬਾਬਾ ਜੀ ਕਹਿਣ ਲੱਗੇ ਜੇ ਸੁਤੰਤਰ ਵੀ ਇਹੋ ਸੇਧ ਦੇਵੇਗਾ ਤਾਂ ਉਸਨੂੰ ਵੀ ਛੱਡਿਆ।” ਇਸਤੋਂ ਬਾਅਦ ਚਲੋ ਚਲੀ ਹੀ ਰਹੀ। ਕਾਮਰੇਡ ਗੰਧਰਵ ਸੇਨ ਦਾ ਬਾਗ (ਨੂਰਮਹਿਲ) ਮੀਟਿੰਗਾਂ ਦਾ ਅੱਡਾ ਬਣ ਗਿਆ। ਫਿਰ ਇਸੇ ਤਰ੍ਹਾਂ ਇੱਕ ਦਿਨ ਆਪਣੇ ਪੁਰਾਣੇ ਲਾਲ ਪਾਰਟੀ ਦੇ ਸਾਥੀ ਚੈਨ ਸਿੰਘ ਚੈਨ ਨੂੰ ਮਿਲਣ ਲਈ ਉਸਦੇ ਪਿੰਡ ਦੰਦੂਵਾਲ ਨੂੰ ਲੈ ਤੁਰੇ ਪਰ ਚੈਨ ਸਿੰਘ ਚੈਨ ਨੂੰ ਮਿਲਕੇ ਕਾਮਯਾਬੀ ਨਾ ਹੋਈ। ਜਦੋਂ ਮੈਂ ਪੁੱਛਿਆ ਕਿ ਮੀਟਿੰਗ ਕਿਵੇਂ ਰਹੀ? ਕਹਿਣ ਲੱਗੇ ਕਿ ਤਿੰਨ ਕੁ ਹਫਤੇ ਲੇਟ ਹੋ ਗਏ। ਚੈਨ ਸਿੰਘ ਸੁਰਜੀਤ ਦੀਆਂ ਅਧਿਕਾਰਵਾਦੀ ਰੁਚੀਆਂ ਤੋਂ ਤੰਗ ਹੋ ਕੇ ਦੂਜੇ ਪਾਸੇ ਚਲੇ ਗਿਆ ਭਾਵ ਨਹਿਰੂ ਬਚਾਓ ਵਾਲੀ ਪਾਰਟੀ ਲਾਈਨ ਵੱਲ। ਪਾਰਟੀ ਨੇ ਕਾਮਰੇਡ ਚੈਨ ਸਿੰਘ ਚੈਨ ਦੀ ਇਸ ਸੇਧ ਸੰਬੰਧੀ ਪਾਰਟੀ ਸਕੂਲ ਲਾਉਣ ਦੀ ਡਿਊਟੀ ਵੀ ਲਾ ਦਿੱਤੀ ਹੈ।

ਇਸੇ ਹੀ ਸਮੇਂ ਦੌਰਾਨ, ਮੈਨੂੰ ਤਰੀਕ ਦਾ ਪੂਰਾ ਚੇਤਾ ਨਹੀਂ, ਪਾਰਟੀ ਦੀ ਬਾਹਰ ਰਹਿ ਗਈ ਲੀਡਰਸ਼ਿਪ ਨੇ ਪਾਰਟੀ ਦੀ ਰਾਜ ਮਸ਼ੀਨਰੀ ’ਤੇ ਕਬਜ਼ਾ ਕਰਨ ਲਈ ਲੁਧਿਆਣੇ ਸਪੈਸ਼ਲ ਸੂਬਾਈ ਕਾਨਫਰੰਸ ਸੱਦ ਲਈ ਅਤੇ ਪਾਰਟੀ ਦੀ ਨਵੀਂ ਲੀਡਰਸ਼ਿਪ ’ਤੇ ਮੋਹਰ ਵੀ ਲਗਵਾ ਲਈ। ਮੇਰਾ ਖਿਆਲ ਹੈ ਕਿ ਕਾਮਰੇਡ ਭਗਤ ਸਿੰਘ ਬਿਲਗਾ ਜੀ ਪਾਰਟੀ ਦੀ ਸਟੇਟ ਕੌਂਸਲ ਦੇ ਮੈਂਬਰ ਸਨ। ਕਾਨਫਰੰਸ ਦੇ ਡੈਲੀਗੇਟ ਇਜਲਾਸ ਤੋਂ ਬਾਅਦ ਜਦੋਂ ਬਿਲਗਾ ਜੀ ਬਾਹਰ ਆਏ ਤਾਂ ਕਾਮਰੇਡ ਬੂਝਾ ਸਿੰਘ ਨੇ ਪੁੱਛਿਆ “ਭਗਤ ਸਿਆਂ ਪਾਰਟੀ ਵਿਚ ਜਾਨ ਹੈ ਜਾਂ ਨਹੀਂ?” ਭਗਤ ਸਿੰਘ ਬਿਲਗਾ ਜੀ ਦਾ ਉਤਰ ਸੀ, “ਜਾਨ ਤਾਂ ਬਹੁਤ ਹੈ ਪਰ ਹੁਣ ਬਾਹਰੋਂ ਅਗਵਾਈ ਦੀ ਲੋੜ ਹੈ। ” ਇਸ ਕਾਨਫਰੰਸ ਦੀ ਸਮਾਪਤੀ ਦੇ ਕੁੱਝ ਸਮੇਂ ਬਾਅਦ ਸਰਕਾਰ ਨੇ ਤੇਜਾ ਸਿੰਘ ਸੁਤੰਤਰ ਦੇ ਮਫ਼ਰੂਰੀ ਵਾਰੰਟ ਮਨਸੂਖ ਕਰ ਦਿੱਤੇ। ਸੁਤੰਤਰ ਜੀ ਦੇ ਵਰੰਟਾਂ ਦੀ ਮਨਸੂਖੀ ਤੋਂ ਬਾਅਦ

ਸੁਤੰਤਰ ਜੀ ਲਈ ਜਲੰਧਰ ਸ਼ਹਿਰ ਵਿਚ ਬਹੁਤ ਵੱਡਾ ਜਲੂਸ ਕੱਢਿਆ ਗਿਆ ਤੇ ਜਲੂਸ ਦੇ ਖਾਤਮੇ ਤੋਂ ਬਾਅਦ ਵੱਡਾ ਜਲਸਾ ਕੀਤਾ ਗਿਆ। ਇਸ ਤੋਂ ਬਾਅਦ ਦੂਜਾ ਵੱਡਾ ਜਲਸਾ ਜੰਡਿਆਲੇ (ਮੰਜਕੀ) ਦੀ ਪੱਤੀ ਸਾਹਨਕੀ ਵਿਚ ਕੀਤਾ ਗਿਆ। ਉਸ ਜਲਸੇ ਵਿਚ ਮੈਂ ਖੁਦ ਹਾਜ਼ਰ ਸੀ। ਸੁਤੰਤਰ ਜੀ ਦਾ ਨਾਮ ਤਾਂ ਬਹੁਤ ਸੁਣਿਆ ਸੀ ਪਰ ਉਨ੍ਹਾਂ ਦੇ ਦਰਸ਼ਨ ਪਹਿਲੀ ਵਾਰ ਹੋਏ ਸਨ। ਬੂਝਾ ਸਿੰਘ ਸਾਡੇ ਗੁਆਂਢੀਆਂ ਦੇ ਚੁਬਾਰੇ ਵਿਚ ਬੈਠੇ ਤੇਜਾ ਸਿੰਘ ਸੁਤੰਤਰ ਦਾ ਭਾਸ਼ਨ ਸੁਣ ਰਹੇ ਸਨ। ਸੁਤੰਤਰ ਦੀ ਬਾਕੀ ਸਾਰੀ ਤਕਰੀਰ ਜੋ ਸੀ ਉਹ ਤਾਂ ਸੀ ਪਰ ਆਪਣੇ ਭਾਸ਼ਨ ਦੌਰਾਨ ਇੱਕ ਗੱਲ ਬੜੇ ਮਾਅਰਕੇ ਦੀ ਕਹਿ ਗਏ। ਚੀਨ ਦੇ ਹਿੰਦੋਸਤਾਨ ਉੱਪਰ ਹਮਲੇ ਦਾ ਜ਼ਿਕਰ ਕਰਦਿਆਂ ਉਨ੍ਹਾਂ ਕਿਹਾ "ਹਿੰਦੋਸਤਾਨ ਨੂੰ ਫਤਿਹ ਕਰਨ ਲਈ ਚੀਨ ਨੂੰ ਉਤਨਾ ਤੇਲ ਚਾਹੀਦਾ ਹੈ ਜਿਤਨਾ ਭਾਖੜੇ ਡੈਮ ਵਿਚ ਪਾਣੀ ਹੈ। ਹੁਣ ਤੁਸੀਂ ਹਿਸਾਬ ਲਾ ਲਓ ਕਿ ਕੀ ਚੀਨ ਕੋਲ ਇਤਨਾ ਤੇਲ ਹੈ। ਜੇ ਚੀਨ ਪਾਸ ਇਤਨਾ ਤੇਲ ਨਹੀਂ ਹੈ ਤਾਂ ਹਿੰਦੋਸਤਾਨ ਫਤਿਹ ਨਹੀਂ ਹੋਣਾ। ਚੀਨ ਨੇ ਹਿੰਦੋਸਤਾਨ 'ਤੇ ਹਮਲਾ ਕਰਕੇ ਬੜਾ ਵੱਡਾ ਪੰਗਾ ਛੇੜ ਲਿਆ ਹੈ। ਹੁਣ ਉਸ ਕੋਲੋਂ ਇਸ ਪੰਗੇ ਵਿਚੋਂ ਬਚ ਕੇ ਨਿਕਲਣਾ ਬਹੁਤ ਮੁਸ਼ਕਿਲ ਹੈ।" ਆਦਿ ਆਦਿ। ਇਸ ਜਲਸੇ ਦੇ ਕੁੱਝ ਦਿਨਾਂ ਬਾਅਦ ਸੁਤੰਤਰ ਜੀ ਨੇ ਭਗਤ ਸਿੰਘ ਬਿਲਗਾ, ਬੂਝਾ ਸਿੰਘ, ਗੰਧਰਵ ਸੈਨ, ਬਾਬਾ ਭਾਗ ਸਿੰਘ ਅਤੇ ਕਰਮ ਸਿੰਘ ਨਾਲ ਨੂਰਮਹਿਲ ਵਿਖੇ ਕਾਮਰੇਡ ਗੰਧਰਵ ਸੇਨ ਦੇ ਬਾਗ ਵਿਚ ਇਨ੍ਹਾਂ ਕਾਮਰੇਡਾਂ ਨੂੰ ਆਪਣੀਆਂ ਨੀਤੀਆਂ ਦਰੁਸਤ ਸਾਬਤ ਕਰਨ ਲਈ ਮੀਟਿੰਗ ਕੀਤੀ। ਕਾਮਰੇਡਾਂ ਨੇ ਸੁਤੰਤਰ ਜੀ ਦੀ ਜੰਡਿਆਲੇ ਕੀਤੇ ਭਾਸ਼ਨ ਨੂੰ ਏਜੰਡਾ ਬਣਾ ਲਿਆ। ਮੈਨੂੰ ਇਹ ਪੂਰਾ ਪਤਾ ਨਹੀਂ ਸ਼ਾਇਦ ਕਾਮਰੇਡ ਬੂਝਾ ਸਿੰਘ ਨੇ ਸੁਤੰਤਰ ਨੂੰ ਕਿਹਾ "ਸ਼ਾਇਦ ਤੂੰ ਜੰਡਿਆਲੇ ਜੋ ਤਕਰੀਰ ਕੀਤੀ ਹੈ ਕਿ ਚੀਨ ਨੂੰ ਭਾਰਤ ਫਤਿਹ ਕਰਨ ਲਈ ਭਾਖੜੇ ਡੈਮ ਜਿੰਨਾ ਤੇਲ ਚਾਹੀਦਾ ਹੈ ਪਰ ਤੇਜਾ ਸਿਆਂ ਤੈਨੂੰ ਤਾਂ ਸ਼ਾਇਦ ਇਹ ਵੀ ਨਹੀਂ ਪਤਾ ਕਿ ਚੀਨ ਨੇ ਆਸਾਮ ਵਿਚ ਤੇਜਪੁਰ ਦੇ ਸਾਡੇ ਤੇਲ ਦੇ ਖੂਹਾਂ 'ਤੇ ਕਬਜ਼ਾ ਵੀ ਕਰ ਲਿਆ ਹੈ। ਉਸਨੂੰ ਆਪਣਾ ਤੇਲ ਵਰਤਣ ਦੀ ਲੋੜ ਹੀ ਨਹੀਂ, ਸਗੋਂ ਸਾਡਾ ਤੇਲ ਹੀ ਸਾਡੇ 'ਤੇ ਹੀ ਵਰਤਿਆ ਜਾਣਾ ਹੈ। ਇੱਦਾਂ ਦੀਆਂ ਗੱਲਾਂ ਕਰਕੇ ਲੋਕਾਂ ਨੂੰ ਗੁਮਰਾਹ ਨਾ ਕਰ।" ਇੱਕ ਕਾਮਰੇਡ ਨੇ ਤਾਅਨਾ ਦਿੱਤਾ "ਲੋਕਾਂ ਦਿਆ ਜਰਨੈਲਾ ਤੈਨੂੰ ਇਸ ਤਰ੍ਹਾਂ ਦੀ ਗਲਤ ਫੌਜੀ ਟ੍ਰੇਨਿੰਗ ਲੈਣ ਲਈ ਰੂਸ ਭੇਜਿਆ ਸੀ ?" ਮੀਟਿੰਗ ਇਤਨੀ ਗਰਮ ਸੀ ਕਿ ਸੁਤੰਤਰ ਡਰਦਾ ਮਾਰਿਆ ਘਬਰਾ ਕੇ ਉੱਠ ਖੜ੍ਹਾ ਹੋਇਆ। ਤੇਜਾ ਸਿੰਘ ਦੀ ਇਨ੍ਹਾਂ ਕਾਮਰੇਡਾਂ ਨਾਲ ਮੀਟਿੰਗ ਬੁਰੀ ਤਰ੍ਹਾਂ ਅਸਫਲ ਹੋ ਗਈ। ਸੁਤੰਤਰ ਜੀ ਨੇ ਆਪਣੀ ਲਾਈਨ ਨਾਲ ਇਨ੍ਹਾਂ ਕਾਮਰੇਡਾਂ ਨੂੰ ਕਾਇਲ ਤਾਂ ਕੀ ਕਰਨਾ ਸੀ ਸਗੋਂ ਉਨ੍ਹਾਂ ਦੇ ਗੁੱਸੇ ਦਾ ਸ਼ਿਕਾਰ ਹੋ ਗਏ ਅਤੇ ਮੀਟਿੰਗ ਛੱਡਕੇ ਚਲੇ ਗਏ।

ਹੁਣ ਇਹ ਪ੍ਰਤੱਖ ਸੀ ਕਿ ਭਾਰਤ ਚੀਨ ਦੇ ਸਰਹੱਦੀ ਝਗੜੇ ਸੰਬੰਧੀ ਪਾਰਟੀ ਕੇਡਰ ਬੁਰੀ ਤਰ੍ਹਾਂ ਦੋਫਾੜ ਸੀ। ਪਾਰਟੀ ਕੇਡਰ ਦਾ ਤਕੜਾ ਹਿੱਸਾ ਭਾਰਤੀ ਕਮਿਊਨਿਸਟ ਪਾਰਟੀ ਦੀ ਨਹਿਰੂ ਪੱਖੀ ਸੇਧ ਦੇ ਵਿਰੋਧ ਵਿਚ ਲਈ ਸੇਧ ਦਾ ਸੀ। ਇਸ ਸਾਰੀ ਗੱਲ ਦੇ ਮੱਦੇਨਜ਼ਰ ਪਾਰਟੀ ਸੇਧ ਦੇ ਵਿਰੋਧੀ ਕਾਮਰੇਡਾਂ ਨੇ "ਲੋਕ ਜਮਹੂਰੀਅਤ" ਨਾਮ ਦਾ ਹਫਤਾਵਾਰੀ ਅਖ਼ਬਾਰ ਕੱਢਣ ਦਾ ਫੈਸਲਾ ਕਰ ਲਿਆ ਕਿਉਂਕਿ "ਨਵਾਂ ਜ਼ਮਾਨਾ" ਪਾਰਟੀ ਦੀ ਅਧਿਕਾਰਤ ਸੇਧ ਦਾ ਪ੍ਰਚਾਰਕ ਸੀ। ਕਾਮਰੇਡ ਬੂਝਾ ਸਿੰਘ ਨੂੰ ਇਸ "ਲੋਕ

ਜਮਹੂਰੀਅਤ" ਅਖਬਾਰ ਦਾ ਪਹਿਲਾ ਸੰਪਾਦਕ ਸਥਾਪਤ ਕੀਤਾ ਗਿਆ। ਇਸ ਤਰ੍ਹਾਂ 1964 ਵਿਚ ਪਾਰਟੀ ਦੇ ਜੇਲ੍ਹਾਂ ਵਿਚੋਂ ਆਗੂਆਂ ਦੀ ਰਿਹਾਈ ਤੱਕ ਪੰਜਾਬ ਵਿਚ ਵੱਖਰੀ ਕਮਿਊਨਿਸਟ ਪਾਰਟੀ ਜਿਹੜੀ ਮਗਰੋਂ ਕਮਿਊਨਿਸਟ ਪਾਰਟੀ ਮਾਰਕਸਿਸਟ ਅਖਵਾਈ, ਦੀ ਬੁਨਿਆਦ ਰੱਖੀ ਜਾ ਚੁੱਕੀ ਸੀ। ਜੇਲ੍ਹੋਂ ਰਿਹਾਅ ਹੋ ਕੇ ਆਏ ਆਗੂਆਂ ਦੀਆਂ ਏਕਤਾ ਲਈ ਅਣਥੱਕ ਕੋਸ਼ਿਸ਼ਾਂ ਦੇ ਅਸਫਲ ਰਹਿਣ ਤੋਂ ਬਾਅਦ 1964 ਵਿਚ ਕਮਿਊਨਿਸਟ ਪਾਰਟੀ ਆਫ਼ ਇੰਡੀਆ (ਮਾਰਕਸਿਸਟ) ਜਥੇਬੰਦ ਕੀਤੀ ਗਈ। ਪਤਾ ਨਹੀਂ ਕਿਉਂ! ਮਾਰਕਸੀ ਪਾਰਟੀ ਦੀ ਰਾਜ ਕਮੇਟੀ ਨੇ "ਲੋਕ ਜਮਹੂਰੀਅਤ" ਤੋਂ ਪਰਚੇ ਦਾ ਨਾਮ ਬਦਲਕੇ "ਲੋਕ ਲਹਿਰ" ਰੱਖ ਦਿੱਤਾ ਤੇ ਕਲਕੱਤੇ ਤੋਂ ਸਪਤਾਹਿਕ ਅੰਗਰੇਜ਼ੀ ਅਖ਼ਬਾਰ "ਪੀਉਪਲਜ਼ ਡੈਮੋਕਰੇਸੀ" (People Democracy) ਕੱਢਣਾ ਸ਼ੁਰੂ ਕਰ ਦਿੱਤਾ। "ਲੋਕ ਜਮਹੂਰੀਅਤ" ਦਾ ਅੰਗਰੇਜ਼ੀ ਤਰਜਮਾ "People Democracy" ਹੈ। ਇਸ ਤਰ੍ਹਾਂ ਮਾਰਕਸੀ ਪਾਰਟੀ ਦਾ ਕੇਂਦਰੀ Organ ਕਾਮਰੇਡ ਬੂਝਾ ਸਿੰਘ ਵਲੋਂ ਕੱਢੇ "ਲੋਕ ਜਮਹੂਰੀਅਤ" ਅਖ਼ਬਾਰ ਦੀ ਵਿਰਾਸਤ ਹੀ ਹੈ।

***ਨੋਟ: ਮੇਰੀਆਂ ਇਸ ਲੇਖ ਵਿਚ ਕਾਮਰੇਡ ਬੂਝਾ ਸਿੰਘ ਬਾਰੇ ਲਿਖੀਆਂ ਸਿਆਸੀ ਯਾਦਾਂ ਨੂੰ ਹੋਰ ਸਾਥੀਆਂ ਨੂੰ ਠੀਕ ਕਰਨ ਦਾ ਹੱਕ ਹੈ ਕਿਉਂਕਿ ਇਹ ਯਾਦਾਂ ਹੀ ਤਾਂ ਹਨ।***

# ਜ਼ਰਾ ਯਾਦ ਇਨਹੇਂ ਭੀ ਕਰ ਲੋ ...

*- ਸ਼ਿਵ ਕੁਮਾਰ ਮਿਸ਼ਰ*

ਅੱਜ ਮੈਂ ਇਸ ਗੱਲ ਨੂੰ ਮਾਣ ਨਾਲ ਚੇਤੇ ਕਰਦਾ ਹਾਂ ਕਿ ਭਾਰਤ ਦੀ ਕਮਿਊਨਿਸਟ ਲਹਿਰ ਦੇ ਇਤਿਹਾਸ ਵਿਚ ਕਾਮਰੇਡ ਚਾਰੂ ਮੌਜੂਮਦਾਰ ਦੀ ਅਗਵਾਈ ਵਾਲੀ ਮਾਰਕਸਵਾਦੀ-ਲੈਨਿਨਵਾਦੀ ਪਾਰਟੀ ਇੱਕ ਅਜਿਹੀ ਇਨਕਲਾਬੀ ਕਮਿਊਨਿਸਟ ਪਾਰਟੀ ਹੈ, ਜਿਸ ਦੀ ਕੇਂਦਰੀ ਕਮੇਟੀ ਦੇ ਜ਼ਿਆਦਾਤਰ ਮੈਂਬਰ ਅਤੇ ਪ੍ਰਮੁੱਖ ਆਗੂ ਇਨਕਲਾਬੀ ਲਹਿਰ ਦੇ ਅਗਵਾਈ ਕਰਨ ਬਦਲੇ ਗੋਲੀਆਂ ਨਾਲ ਭੁੰਨ ਦਿੱਤੇ ਗਏ। ਉਸ ਪੂਰੇ ਦੌਰ ਵਿਚ ਸੱਚੇ ਜਾਂ ਝੂਠੇ ਪੁਲਿਸ ਮੁਕਾਬਲਿਆਂ ਵਿਚ ਪਾਰਟੀ ਦੇ 3000 ਤੋਂ ਵਧੇਰੇ ਯੋਧੇ, ਆਗੂ ਅਤੇ ਸਮਰੱਥਕ ਸ਼ਹੀਦ ਹੋਏ। ਬੰਗਾਲ, ਪੰਜਾਬ, ਆਂਧਰਾ ਪ੍ਰਦੇਸ਼ ਆਦਿ ਪ੍ਰਾਂਤਾਂ ਵਿਚ ਤਾਂ ਜੋ ਵੀ ਨਕਸਲਵਾਦੀ ਫੜਿਆ ਗਿਆ, ਉਸੇ ਨੂੰ "ਪੁਲਿਸ ਮੁਕਾਬਲਾ" ਬਣਾ ਕੇ ਖ਼ਤਮ ਕਰ ਦੇਣ ਦਾ ਦਸਤੂਰ ਹੀ ਬਣ ਗਿਆ ਸੀ।

ਇਨ੍ਹਾਂ ਅਖੌਤੀ ਪੁਲਿਸ ਮੁਕਾਬਲਿਆਂ ਦੀਆਂ ਮਹਿਜ਼ ਕੁੱਝ ਖ਼ਬਰਾਂ ਅਖ਼ਬਾਰਾਂ ਵਿਚ ਛਪ ਕੇ ਆਮ ਲੋਕਾਂ ਤੱਕ ਪਹੁੰਚੀਆਂ। ਦੇਸ਼ ਦੀ ਆਮ ਜਨਤਾ ਨੂੰ ਇਹ ਕਦੇ ਮਾਲੂਮ ਨਹੀਂ ਹੋਇਆ ਕਿ ਕਿਵੇਂ ਪੱਛਮੀ ਬੰਗਾਲ ਦੀ ਸਰਕਾਰ ਨੇ ਕਲਕੱਤਾ ਸ਼ਹਿਰ ਦੇ ਇੱਕ ਮੁਹੱਲੇ ਨੂੰ ਸੈਂਕੜੇ ਹਥਿਆਰਬੰਦ ਗੁੰਡਿਆਂ ਅਤੇ ਪੁਲਿਸ ਰਾਹੀਂ ਘੇਰਾ ਪੁਆ ਕੇ ਇੱਕੋ ਹੀ ਦਿਨ ਵਿਚ ਨਕਸਲਵਾਦੀ ਸਮਝੇ ਜਾਂਦੇ 450 ਲੋਕਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਸੀ। ਉਹ ਗੁੰਡੇ ਕੋਈ 8-10 ਘੰਟੇ ਖੁੱਲ੍ਹੇਆਮ ਇਹ ਖੂਨੀ ਖੇਲ ਖੇਡਦੇ ਰਹੇ ਸਨ। ਇਸ ਤੋਂ ਬਾਅਦ "ਮੁਕਾਬਲੇ" ਵਿਚ ਮਾਰੇ ਗਏ ਨਕਸਲਵਾਦਆਂ ਦੀ ਸੂਚੀ ਬੜੇ ਫ਼ਖਰ ਨਾਲ ਚੁਰਾਹੇ ਵਿਚ ਚਿਪਕਾ ਦਿੱਤੀ ਗਈ ਸੀ। ਇਹ ਉਸ ਦੌਰ ਦੀ ਪੁਲਿਸ ਕਾਰਵਾਈ ਦਾ ਸਿਰਫ਼ ਇੱਕ ਨਮੂਨਾ ਹੈ। 1969 ਤੋਂ 1973-74 ਤੱਕ ਇਸੇ ਤਰ੍ਹਾਂ ਝੂਠੇ ਪੁਲਿਸ-ਮੁਕਾਬਲਿਆਂ ਦਾ ਅਜਿਹਾ ਸਿਲਸਿਲਾ ਚੱਲਦਾ ਹੀ ਰਿਹਾ ਸੀ। ਇਸੇ ਦੌਰਾਨ ਪੱਛਮੀ ਬੰਗਾਲ 'ਚ ਇੱਕੋ ਰਾਤ ਇੱਕ ਰਾਜ-ਮਾਰਗ (ਹਾਈਵੇ) 'ਤੇ 13 ਨੌਜਵਾਨਾਂ ਦੀਆਂ ਵੱਢੀਆਂ ਟੁੱਕੀਆਂ ਲਾਸ਼ਾਂ ਕਈ ਕਈ ਫਰਲਾਂਗ ਦੇ ਫ਼ਾਸਲੇ 'ਤੇ ਬਿੱਖਰੀਆਂ ਹੋਈਆਂ ਮਿਲੀਆਂ ਸਨ। ਦਰਅਸਲ ਪੁਲਿਸ ਨੇ ਇਨ੍ਹਾਂ ਨੂੰ ਕਿਸੇ ਥਾਂ ਤੋਂ ਗ੍ਰਿਫ਼ਤਾਰ ਕਰਕੇ ਟਰੱਕ ਵਿਚ ਲੱਦ ਲਿਆ ਸੀ ਅਤੇ ਰਸਤੇ ਵਿਚ ਚੱਲਦੇ ਟਰੱਕ ਵਿਚ ਮਾਰ ਮਾਰ ਕੇ ਸੁੱਟਦੀ ਗਈ। ਆਂਧਰਾ ਪ੍ਰਦੇਸ਼ ਵਿਚ ਕਿੰਨੇ ਹੀ ਨਕਸਲਵਾਦੀਆਂ ਨੂੰ ਜੱਥਿਆਂ ਦੇ ਰੂਪ ਵਿਚ ਜੰਗਲਾਂ ਵਿਚ ਲਿਜਾ ਕੇ ਗੋਲੀਆਂ ਨਾਲ ਉਡਾ ਦਿੱਤਾ ਗਿਆ। "ਕਮਿਊਨਿਸਟ ਇਨਕਲਾਬੀਆਂ ਦੀ ਕੁੱਲ ਹਿੰਦ ਤਾਲਮੇਲ ਕਮੇਟੀ" ਦੇ ਇੱਕ ਮੈਂਬਰ ਕਾਮਰੇਡ ਪੰਚਾਦੀ ਕ੍ਰਿਸ਼ਨਾ ਮੂਰਤੀ ਸਮੇਤ 13 ਸਾਥੀਆਂ ਦਾ ਇੱਕ ਜੱਥਾ ਵੀ ਅਜਿਹੇ ਜੱਥਿਆਂ ਵਿਚੋਂ ਇੱਕ ਸੀ, ਜੋ ਗ੍ਰਿਫ਼ਤਾਰ ਕਰਕੇ ਸ਼ਹੀਦ ਕੀਤੇ ਗਏ। ਸ਼ਾਇਦ ਪਹਿਲਾ ਝੂਠਾ ਪੁਲਿਸ ਮੁਕਾਬਲਾ ਵੀ ਇਹੀ ਸੀ।

ਇਸੇ ਤਰ੍ਹਾਂ ਝੂਠੇ ਪਲੀਸ ਮੁਕਾਬਲਿਆਂ ਦਾ ਸਿਲਸਿਲਾ ਪੰਜਾਬ ਵਿਚ ਲੰਬਾ ਸਮਾਂ ਚੱਲਿਆ ਸੀ। ਉਥੇ ਸ਼ਹੀਦ ਹੋਏ ਬਹੁਤੇ ਸਾਥੀਆਂ ਦੇ ਨਾਮ ਤਾਂ ਹੁਣ ਮੈਨੂੰ ਯਾਦ ਨਹੀਂ। ਉਂਝ ਵੀ ਮੈਂ ਉਨ੍ਹਾਂ ਵਿਚੋਂ ਜ਼ਿਆਦਾਤਰ ਨੂੰ ਉਨ੍ਹਾਂ ਦੇ ਪਾਰਟੀ ਨਾਮ ਨਾਲ ਹੀ

ਜਾਣਦਾ ਸੀ। ਇਸ ਲਈ ਅੱਜ ਮੈਨੂੰ ਪੰਜਾਬ ਦੀ ਉਸ ਬੀਰਗਾਥਾ ਦੀਆਂ ਤੰਦਾਂ ਜੋੜਨਾ ਮੁਸ਼ਕਿਲ ਲੱਗ ਰਿਹਾ ਹੈ। ਨਕਸਲਬਾੜੀ ਅੰਦੋਲਨ ਦੇ ਸਿਲਸਿਲੇ ਵਿਚ ਮੈਨੂੰ ਅਕਸਰ ਪੰਜਾਬ ਜਾਣਾ ਪੈਂਦਾ ਸੀ। ਉਥੇ ਜਾ ਕੇ ਹੀ ਜਾਣਿਆ ਕਿ ਪੰਜਾਬ ਦਾ ਤਾਂ ਖ਼ੂਨ-ਪਾਣੀ ਹੀ ਹੋਰ ਹੈ। ਉਥੇ ਕਈ ਅਜਿਹੇ ਬਜ਼ੁਰਗ ਕਿਸਾਨ ਮੈਨੂੰ ਮਿਲੇ, ਜਿਹੜੇ ਸ਼ਹੀਦ ਭਗਤ ਸਿੰਘ ਹੋਰਾਂ ਖਿਲਾਫ਼ ਚਲਦੇ ਮੁਕੱਦਮੇ ਨੂੰ ਦੇਖਣ ਸੁਣਨ ਜਾਂਦੇ ਰਹੇ ਸਨ। ਉਹ ਜਦੋਂ ਉਸ ਕੇਸ ਦੀ ਅਦਾਲਤੀ ਕਾਰਵਾਈ ਨੂੰ ਬਿਆਨ ਕਰਨ ਲੱਗਦੇ, ਤਾਂ ਉਨ੍ਹਾਂ ਦੀਆਂ ਬੁੱਢੀਆਂ ਅੱਖਾਂ ਵਿਚ ਵੀ ਮੈਨੂੰ ਚੰਗਿਆੜੀਆਂ ਨਜ਼ਰ ਆਉਂਦੀਆਂ।

ਪੰਜਾਬ ਦੇ ਬਜ਼ੁਰਗ ਕਾਮਰੇਡਾਂ ਵਿਚੋਂ ਮੈਨੂੰ ਕਾਮਰੇਡ ਬਾਬਾ ਬੂਝਾ ਸਿੰਘ ਦਾ ਨਾਮ ਵਾਰ ਵਾਰ ਚੇਤੇ ਆਉਂਦਾ ਹੈ। ਉਹ ਉਦੋਂ 80 ਸਾਲ ਤੋਂ ਵੀ ਜ਼ਿਆਦਾ ਉਮਰ ਦੇ ਸਨ ਲੇਕਿਨ ਤਦ ਵੀ ਉਨ੍ਹਾਂ ਅੰਦਰ ਗਜ਼ਬ ਦੀ ਹਿੰਮਤ ਅਤੇ ਭਾਵਨਾ ਸੀ। ਉਹ ਗਦਰ ਪਾਰਟੀ ਵਿਚ ਸਰਗਰਮ ਰਹੇ ਸਨ ਅਤੇ ਦੱਖਣੀ-ਪੂਰਬੀ ਏਸ਼ੀਆ ਸਮੇਤ ਬਹੁਤ ਸਾਰੇ ਦੇਸ਼ਾਂ ਦੀ ਯਾਤਰਾ ਕਰ ਚੁੱਕੇ ਸਨ। ਗਦਰ ਪਾਰਟੀ ਤੋਂ ਬਾਅਦ ਪੰਜਾਬ 'ਚ ਉਭਰੀ ਕਿਰਤੀ ਕਿਸਾਨ ਪਾਰਟੀ, ਕਾ. ਤੇਜਾ ਸਿੰਘ ਸੁਤੰਤਰ ਵੱਲੋਂ ਬਣਾਈ ਲਾਲ ਕਮਿਊਨਿਸਟ ਪਾਰਟੀ ਅਤੇ ਭਾਰਤੀ ਕਮਿਊਨਿਸਟ ਪਾਰਟੀ, ਮਾਰਕਸਵਾਦੀ ਕਮਿਊਨਿਸਟ ਪਾਰਟੀ-ਕਹਿਣ ਦਾ ਭਾਵ ਜਿਸ ਦੌਰ ਵਿਚ ਜੋ ਵੀ ਪਾਰਟੀ ਸੱਭ ਤੋਂ ਜ਼ਿਆਦਾ ਇਨਕਲਾਬੀ ਰਹੀ-ਉਹ ਹਰ ਉਸ ਪਾਰਟੀ ਨਾਲ ਜੁੜੇ ਰਹੇ ਸਨ। ਨਕਸਲਬਾੜੀ ਦੀ ਇਨਕਲਾਬੀ ਕਿਸਾਨ ਬਗਾਵਤ ਦੇ ਬਾਅਦ ਉਹ ਨਕਸਲਬਾੜੀ ਦੇ ਜ਼ਬਰਦਸਤ ਸਮੱਰਥਕ ਬਣ ਗਏ ਅਤੇ ਸਰਗਰਮ ਰੂਪ ਵਿਚ ਸਾਡੇ ਨਾਲ ਆ ਜੁੜੇ। ਪੰਜਾਬ ਦੀ ਸ਼ਾਇਦ ਹੀ ਕੋਈ ਅਜਿਹੀ ਪ੍ਰਮੁੱਖ ਮਾਰਕਸਵਾਦੀ ਇਕਾਈ ਹੋਵੇਗੀ ਜਿੱਥੇ ਜਾ ਕੇ ਉਨ੍ਹਾਂ ਹਥਿਆਰਬੰਦ ਜ਼ਰਈ ਇਨਕਲਾਬ ਦਾ ਪੈਗ਼ਾਮ ਨਾ ਸੁਣਾਇਆ ਹੋਵੇ।

ਪੰਜਾਬੀਆਂ ਦਾ ਆਪਣਾ ਗੱਲ ਕਹਿਣ ਦਾ ਲਹਿਜਾ, ਆਪਣੀ ਸਹਿਜਤਾ, ਸਰਲਤਾ ਅਤੇ ਮਨੁੱਖਤਾਵਾਦੀ ਸੂਝ ਕਰਕੇ ਅਲੱਗ ਹੀ ਪਛਾਣਿਆ ਜਾਂਦਾ ਹੈ। ਬਾਬਾ ਬੂਝਾ ਸਿੰਘ ਇਨ੍ਹਾਂ ਖ਼ੂਬੀਆਂ ਨਾਲ ਹੀ ਪਾਰਟੀ ਸਕੂਲ ਲਾਇਆ ਕਰਦੇ ਸਨ। ਮੈਨੂੰ ਉਨ੍ਹਾਂ ਨਾਲ ਕਈ ਪਾਰਟੀ ਇਕਾਈਆਂ ਵਿਚ ਜਾਣ ਦਾ ਮੌਕਾ ਮਿਲਿਆ ਸੀ। ਪਾਰਟੀ ਸਕੂਲ ਵਿਚ ਮੈਂ ਜੋ ਕੁੱਝ ਵੀ ਕਹਿੰਦਾ, ਉਹ ਭਾਸ਼ਾ ਅਤੇ ਪ੍ਰਗਟਾਵੇ-ਦੋਵੇਂ ਹੀ ਕਾਰਨਾਂ ਕਰਕੇ ਸ਼ਾਮਲ ਸਾਥੀਆਂ ਦੇ ਪੱਲੇ ਘੱਟ ਹੀ ਪੈਂਦਾ। ਪਰ ਮੇਰੇ ਬਾਅਦ ਜਦ ਬਾਬਾ ਜੀ ਕਲਾਸ ਲਾਉਂਦੇ ਤਾਂ ਪਿੰਡਾਂ ਦੇ ਸਧਾਰਨ ਕਿਸਾਨ ਸਾਥੀ ਵੀ ਉਨ੍ਹਾਂ ਦੀਆਂ ਗੱਲਾਂ ਨੂੰ ਲੱਸੀ ਵਾਂਗ ਮਜ਼ੇ ਨਾਲ ਪੀਂਦੇ ਜਾਂਦੇ। ਸੁਣਦੇ ਵਕਤ ਸਾਥੀਆਂ ਦੇ ਚਿਹਰੇ ਜੋਸ਼ ਨਾਲ ਜਿਵੇਂ ਚਮਕਣ ਲੱਗਦੇ, ਉਹ ਮੇਰੇ ਲਈ ਇੱਕ ਨਿਆਮਤ ਵਰਗੀ ਗੱਲ ਹੁੰਦੀ। ਬਾਬਾ ਜੀ ਦੀਆਂ ਗੱਲਾਂ ਸੁਣ ਕੇ ਮੈਂ ਸੋਚਦਾ ਰਹਿ ਜਾਂਦਾ ਕਿ ਕਾਸ਼ ਮੈਂ ਵੀ ਉਨ੍ਹਾਂ ਵਾਂਗ ਹੀ ਗੰਭੀਰ ਸਿਧਾਂਤਕ ਗੱਲਾਂ ਸੱਭਨਾਂ ਦੀ ਸਮਝ 'ਚ ਆਉਣ ਵਾਲੇ ਅੰਦਾਜ਼ ਵਿਚ ਕਹਿ ਸਕਦਾ। 80 ਸਾਲਾਂ ਦਾ ਉਹ ਬਜ਼ੁਰਗ ਕਾਮਰੇਡ ਹਥਿਆਰਬੰਦ ਇਨਕਲਾਬ ਦੀ ਸੇਧ ਪਾ ਕੇ ਮੁੜ ਜਵਾਨ ਹੋ ਉੱਠਿਆ ਸੀ। ਪਾਰਟੀ ਲਈ ਤੋਰਾ ਫੇਰਾ ਕਰਨ, ਵਿਚਾਰ ਚਰਚਾ ਕਰਨ, ਸਕੂਲ ਲਾਉਣ ਅਤੇ ਸਾਥੀਆਂ ਦੇ ਸ਼ੰਕਿਆਂ ਦਾ ਨਿਵਾਰਨ ਕਰਨ ਵਿਚ ਬਾਬਾ ਬੂਝਾ ਸਿੰਘ ਨਾ ਕਦੇ ਥੱਕਦਾ ਸੀ ਨਾ ਅੱਕਦਾ ਸੀ। ਵੱਡੀ ਉਮਰ ਦੀ ਵਜ੍ਹਾ ਕਰਕੇ ਅਤੇ ਨਿਗਾਹ ਕਮਜ਼ੋਰ ਹੋ ਜਾਣ ਕਾਰਨ ਰਾਤ ਨੂੰ ਚੱਲਣ ਫਿਰਨ ਵਿਚ ਉਸ ਨੂੰ ਭਾਵੇਂ

ਦਿੱਕਤ ਹੁੰਦੀ ਸੀ ਲੇਕਿਨ ਇਹ ਤਕਲੀਫ਼ ਉਨ੍ਹਾਂ ਦੇ ਚਿਹਰੇ ਤੋਂ ਕਦੇ ਨਹੀਂ ਸੀ ਝਲਕਦੀ। ਸਾਥੀਆਂ ਦੇ ਮੋਢਿਆਂ 'ਤੇ ਹੱਥ ਰੱਖ ਕੇ ਜਾਂ ਬਾਂਹ ਫੜ੍ਹਕੇ ਉਹ ਰਾਤਾਂ ਨੂੰ ਵੀ ਕੋਹਾਂ ਦਾ ਪੈਂਡਾ ਕਰ ਲੈਂਦੇ....... ਮੁਜੱਫਰ ਨਗਰ ਜੇਲ੍ਹ 'ਚ ਬੰਦ ਮੈਂ ਅਚਾਨਕ ਇੱਕ ਦਿਨ ਪੜ੍ਹਿਆ ਕਿ ਬਾਬਾ ਬੂਝਾ ਸਿੰਘ ਦਾ ਵੀ 'ਮੁਕਾਬਲਾ' ਬਣਾ ਦਿੱਤਾ ਗਿਆ ਹੈ। ਪੰਜਾਬ ਵਿਧਾਨ ਸਭਾ ਵਿਚ ਇਸ ਘਿਨਾਉਣੀ ਕਾਰਵਾਈ ਨੂੰ ਲੈ ਕੇ ਤਿੱਖੇ ਸੁਆਲ ਉੱਠੇ (ਸੀ.ਪੀ.ਆਈ. ਦੇ ਕਾਮਰੇਡ ਸੱਤਪਾਲ ਡਾਂਗ ਅਤੇ ਕਾ. ਦਲੀਪ ਸਿੰਘ ਟਪਿਆਲਾ ਨੇ ਸੁਆਲ ਉਠਾਏ) ਕਿ ਉਹ 80 ਸਾਲਾਂ ਦਾ ਬਜ਼ੁਰਗ ਜਿਸ ਨੂੰ ਰਾਤ ਦੇ ਵਕਤ ਪੂਰੀ ਤਰ੍ਹਾਂ ਦਿਸਦਾ ਵੀ ਨਹੀਂ-ਪੁਲਿਸ ਮੁਕਾਬਲੇ ਵਿਚ ਪਿਸਤੌਲ ਕਿਵੇਂ ਚਲਾ ਸਕਦਾ ਹੈ? ਇਸ 'ਤੇ ਪੰਜਾਬ ਦੇ ਉਸ ਵੇਲੇ ਦੇ ਮੁੱਖ ਮੰਤਰੀ ਦਾ ਬਿਆਨ ਸੀ-"ਸੰਵਿਧਾਨ-ਕਾਨੂੰਨ ਉਨ੍ਹਾਂ ਲਈ ਹੈ, ਜੋ ਸੰਵਿਧਾਨ ਨੂੰ ਮੰਨਦੇ ਹਨ। ਸੰਵਿਧਾਨ ਨੂੰ ਨਾ ਮੰਨਣ ਵਾਲਿਆਂ ਲਈ ਨਾ ਕੋਈ ਕਾਨੂੰਨ ਹੈ ਅਤੇ ਨਾ ਕੋਈ ਤਰਕ।"

ਸੱਤਾ ਦੇ ਨਸ਼ੇ ਵਿਚ ਚੂਰ ਕਿਸੇ ਹੋਰ ਹੁਕਮਰਾਨ ਨੇ ਅਜਿਹੀ ਬੇਹੂਦਾ ਗੱਲ ਸਾਫ਼ ਤੌਰ 'ਤੇ ਆਪਣੇ ਮੂੰਹੋਂ ਕਹੀ ਹੋਵੇ ਜਾਂ ਨਾ, ਲੇਕਿਨ ਅਮਲ ਵਿਚ ਦੇਸ਼ ਦੀਆਂ ਤਮਾਮ ਸਾਰੀਆਂ ਕੇਂਦਰੀ ਅਤੇ ਸੂਬਾਈ ਸਰਕਾਰਾਂ ਨੇ ਵਿਖਾ ਦਿੱਤਾ ਕਿ ਸੰਵਿਧਾਨ ਅਤੇ ਕਾਨੂੰਨ ਦੀ ਉਨ੍ਹਾਂ ਨੂੰ ਰਤਾ ਵੀ ਪ੍ਰਵਾਹ ਨਹੀਂ ਹੈ। ਫ਼ੌਜ ਵੀ ਦੁਸ਼ਮਣ ਦੇਸ਼ ਦੇ ਕਿਸੇ ਸੈਨਿਕ ਨੂੰ ਗ੍ਰਿਫ਼ਤਾਰ ਕਰਨ ਤੋਂ ਬਾਅਦ ਉਸ ਦੇ ਨਾਲ ਦੁਰ-ਵਿਵਹਾਰ ਨਹੀਂ ਕਰਦੀ। ਕੌਮਾਂਤਰੀ ਕਾਨੂੰਨਾਂ ਦੇ ਮੁਤਾਬਿਕ ਹਰ ਸਭਿਅਕ ਦੇਸ਼ ਜੰਗੀ ਕੈਦੀਆਂ ਨਾਲ ਚੰਗਾ ਵਰਤਾਓ ਕਰਦਾ ਹੈ ਲੇਕਿਨ ਦੂਜੇ ਪਾਸੇ ਇਹ ਸਾਡੇ ਆਪਣੇ ਦੇਸ਼ ਭਾਰਤ ਦੀ ਸਰਕਾਰ ਹੈ। ਹਰ ਸਾਹ ਨਾਲ ਲੋਕਤੰਤਰ ਅਤੇ "ਅਹਿੰਸਾ ਪਰਮੋ ਧਰਮ" ਦੀ ਮਾਲਾ ਜਪਣ ਦੇ ਬਾਵਜੂਦ-ਪਿੰਡਾਂ, ਸ਼ਹਿਰਾਂ ਜਾਂ ਜੰਗਲਾਂ ਵਿਚੋਂ ਗ੍ਰਿਫ਼ਤਾਰ ਕੀਤੇ ਗਏ ਨਕਸਲਵਾਦੀਆਂ ਨੂੰ ਝੂਠੇ ਮੁਕਾਬਲੇ ਵਿਖਾ ਕੇ ਮਾਰ ਦੇਣ ਨੂੰ ਇਸ ਨੇ ਉਸ ਵਕਤ ਅਲਿਖਤ ਅਤੇ ਅਣ-ਐਲਾਨੀਆਂ ਕਾਨੂੰਨ ਹੀ ਬਣਾ ਲਿਆ ਸੀ। ਇਹ ਅਲਿਖਤ ਅਤੇ ਅਣ-ਐਲਾਨੀਆਂ ਕਾਨੂੰਨ ਹੁਣ ਵੀ ਅਮਲ ਵਿਚ ਹੈ।

(ਹਿੰਦੀ ਵਿੱਚੋਂ ਅਨੁਵਾਦ - ਸੁਖਦਰਸ਼ਨ ਨੱਤ)

*(ਜ਼ਿਲ੍ਹਾ ਕਾਨਪੁਰ (ਯੂ. ਪੀ.) ਵਿਚ 1914 ਵਿਚ ਜਨਮੇ ਸ਼ਿਵ ਕਮਾਰ ਮਿਸ਼ਰ, ਸ਼ਹੀਦ ਰਾਮ ਪ੍ਰਸ਼ਾਦ ਬਿਸਮਿਲ ਅਤੇ ਉਨ੍ਹਾਂ ਦੇ ਸਾਥੀਆਂ ਵੱਲੋਂ ਸਰਕਾਰੀ ਖਜ਼ਾਨਾ ਲੁੱਟਣ ਲਈ ਕੀਤੇ ਚਰਚਿਤ "ਕਾਕੋਰੀ ਟਰੇਨ ਕਾਂਡ" ਦੇ ਇਨਕਲਾਬੀ ਐਕਸ਼ਨ ਤੋਂ ਪ੍ਰੇਰਿਤ ਹੋ ਕੇ ਬਚਪਨ ਵਿਚ ਹੀ ਆਜ਼ਾਦੀ ਸੰਗਰਾਮ ਵਿਚ ਕੁੱਦ ਪਏ ਸਨ। 1931 ਵਿਚ ਉਹ ਸ਼ਹੀਦ ਭਗਤ ਸਿੰਘ ਅਤੇ ਚੰਦਰ ਸ਼ੇਖਰ ਆਜ਼ਾਦ ਹੋਰਾਂ ਦੇ ਇਨਕਲਾਬੀ ਸੰਗਠਨ "ਹਿੰਦੋਸਤਾਨ ਸਮਾਜਵਾਦੀ ਪ੍ਰਜਾਤੰਤਰ ਸੰਘ" ਦੇ ਮੈਂਬਰ ਬਣੇ। ਉਦੋਂ ਤੱਕ ਉਹ ਲਗਾਤਾਰ ਇੱਕ ਸਰਗਰਮ ਇਨਕਲਾਬੀ ਬਣੇ ਰਹੇ ਅਤੇ ਸਦਾ ਅੱਗੇ ਹੀ ਅੱਗੇ ਵਧਦੇ ਗਏ। 1938- 39 ਵਿਚ ਉਹ ਭਾਰਤੀ ਕਮਿਉਨਿਸਟ ਪਾਰਟੀ ਦੇ ਮੈਂਬਰ ਬਣੇ। ਉਹ ਸੀ. ਪੀ.ਆਈ. ਦੇ ਪ੍ਰਮੁੱਖ ਸੂਬਾਈ ਆਗੂਆਂ ਵਿਚੋਂ ਇੱਕ ਸਨ। ਸੀ. ਪੀ. ਆਈ. (ਐਮ) ਬਣਨ 'ਤੇ ਉਹ ਮਾਰਕਸਵਾਦੀ ਪਾਰਟੀ ਦੇ ਕੇਂਦਰੀ ਕਮੇਟੀ ਮੈਂਬਰ ਅਤੇ ਉੱਤਰ ਪ੍ਰਦੇਸ਼ ਇਕਾਈ ਦੇ ਸਕੱਤਰ ਬਣੇ। ਨਕਸਲਬਾੜੀ ਦੀ ਕਿਸਾਨ ਬਗਾਵਤ ਫੁੱਟਣ 'ਤੇ ਉਹ ਸੀ.ਪੀ. ਐਮ. ਦੇ ਉਨ੍ਹਾਂ ਗਿਣੇ ਚੁਣੇ ਕੇਂਦਰੀ ਆਗੂਆਂ ਵਿਚੋਂ ਸਨ ਜੋ ਆਪਣੇ ਰਾਜ ਦੀ ਭਾਰੀ ਬਹੁਗਿਣਤੀ ਸਮੇਤ ਇਸ ਦੇ ਹੱਕ ਵਿਚ ਨਿੱਤਰੇ। ਕਾ. ਚਾਰੂ ਮੌਜ਼ੂਮਦਾਰ ਦੀ ਅਗਵਾਈ ਵਿਚ ਬਣੀ ਸੀ.ਪੀ.ਆਈ.(ਐਮ. ਐਲ.) ਪਾਰਟੀ ਵਿਚ ਵੀ ਉਨ੍ਹਾਂ ਨੂੰ ਸਿਆਸੀ ਕਮੇਟੀ ਦਾ ਮੈਂਬਰ ਅਤੇ ਉੱਤਰ*

*ਪ੍ਰਦੇਸ਼ ਇਕਾਈ ਦਾ ਸੂਬਾ ਸਕੱਤਰ ਚੁਣਿਆ ਗਿਆ। ਉਹ ਗੁਪਤਵਾਸ ਵੀ ਰਹੇ ਅਤੇ ਫੜ੍ਹੇ ਜਾਣ 'ਤੇ ਲੰਬੀ ਜੇਲ੍ਹ ਯਾਤਰਾ ਵੀ ਕੀਤੀ।*

*ਨਕਸਲਬਾੜੀ ਲਹਿਰ ਦੇ ਉਭਾਰ ਦੇ ਸਾਲਾਂ ਵਿਚ ਉਹ ਮਾਰਕਸਵਾਦੀ- ਲੈਨਿਨਵਾਦੀ ਪਾਰਟੀ ਦੀ ਕੇਂਦਰੀ ਕਮੇਟੀ ਵੱਲੋਂ ਪੰਜਾਬ ਦੇ ਔਰਗੇਨਾਈਜਰ ਸਨ ਜਿਸ ਕਾਰਨ ਉਨ੍ਹਾਂ ਦਾ ਪੰਜਾਬ ਨਾਲ ਅਤੇ ਇਥੋਂ ਦੇ ਬਾਬਾ ਬੂਝਾ ਸਿੰਘ ਅਤੇ ਕਾ. ਦਿਆ ਸਿੰਘ ਵਰਗੇ ਮੋਹਰੀ ਇਨਕਲਾਬੀ ਆਗੂਆਂ ਨਾਲ ਨੇੜਲਾ ਵਾਹ ਰਿਹਾ। ਹੁਣ ਉਨ੍ਹਾਂ ਦੀ ਉਮਰ 91 ਸਾਲ ਹੈ ਅਤੇ ਸਾਲ 2005 ਦੇ ਸ਼ੁਰੂ 'ਚ ਉਨ੍ਹਾਂ ਦੀ ਲਿਖੀ ਰਾਜਨੀਤਿਕ ਸਵੈ-ਜੀਵਨੀ "ਕਾਕੋਰੀ ਸੇ ਨਕਸਲਬਾੜੀ ਤੱਕ" (ਹਿੰਦੀ) ਪ੍ਰਕਾਸ਼ਤ ਹੋਈ ਹੈ।)*

# ਕਮਿਊਨਿਸਟ ਪ੍ਰਤੀਬੱਧਤਾ ਦਾ ਚਾਨਣ-ਮੁਨਾਰਾ

*-ਦਰਸ਼ਨ ਸਿੰਘ ਖਟਕੜ*

ਬਾਬਾ ਬੂਝਾ ਸਿੰਘ ਜੀ ਨਾਲ ਇੱਕ ਸੰਖੇਪ ਜਿਹਾ ਸਮਾਂ ਗੁਜ਼ਾਰਨ ਦਾ ਸੁਭਾਗ ਮੈਨੂੰ ਵੀ ਪ੍ਰਾਪਤ ਹੋਇਆ। ਪਿਛਲੇ ਕਈ ਸਾਲਾਂ ਤੋਂ ਇਸ ਵਕਤ ਨੂੰ ਕਾਗ਼ਜ਼ 'ਤੇ ਅੰਕਿਤ ਕਰਨ ਬਾਰੇ ਸੋਚਦਾ ਆ ਰਿਹਾ ਹਾਂ। ਬਾਬਾ ਜੀ ਦੇ ਸੰਘਰਸ਼ਮਈ ਜੀਵਨ ਦੇ ਵਿਸਥਾਰ, ਉਨ੍ਹਾਂ ਦੀ ਜੀਵਨ ਕਥਾ ਅਤੇ ਉਨ੍ਹਾਂ ਦੀ ਸਮੁੱਚੀ ਦੇਣ ਦਾ ਮੁਲੰਕਣ ਕਰ ਸਕਣਾ ਤਾਂ ਮੇਰੇ ਲਈ ਸੰਭਵ ਨਹੀਂ ਕਿਉਂਕਿ ਅਸੀਂ ਸੰਘਰਸ਼ ਦੇ ਇਸ ਮਹਾਂਕੋਸ਼ ਦੇ ਜੀਉਂਦੇ-ਜੀਅ ਉਨ੍ਹਾਂ ਦੇ ਮੂੰਹੋਂ ਉਹ ਸਾਰਾ ਵਿਸਥਾਰ ਨਾ ਸੁਣ ਸਕੇ ਅਤੇ ਨਾ ਹੀ ਉਸਨੂੰ ਰਿਕਾਰਡ ਕਰ ਸਕੇ। ਹੁਣ ਤਾਂ ਉਨ੍ਹਾਂ ਬਾਰੇ ਜੋ ਕੁੱਝ ਲਿਖਿਆ ਗਿਆ ਹੈ, ਉਹ ਹੀ ਸਾਡੀ ਜਾਣਕਾਰੀ ਦਾ ਸੋਮਾ ਰਹਿ ਗਿਆ ਹੈ। ਇਸ ਕਰਕੇ ਮੇਰੇ ਵਰਗਿਆਂ ਲਈ ਇੱਕ ਤਰੀਕਾ ਬਚਿਆ ਹੈ ਕਿ ਸਮੁੱਚੇ ਜੀਵਨ-ਸੰਘਰਸ਼ ਦੇ ਮੁਲੰਕਣ ਦਾ ਕਾਰਜ ਬਕਾਇਆ ਰੱਖਦੇ ਹੋਏ ਉਨ੍ਹਾਂ ਦੀਆਂ ਕੁੱਝ ਯਾਦਾਂ, ਕੁੱਝ ਕਥਨਾਂ ਅਤੇ ਨਿਰਣਿਆਂ ਦੇ ਆਧਾਰ ਤੇ ਉਨ੍ਹਾਂ ਦੀ ਇੱਕ ਤਸਵੀਰ ਉਲੀਕਣ ਦਾ ਯਤਨ ਕੀਤਾ ਜਾਵੇ।

ਬਾਬਾ ਜੀ ਨਾਲ ਮੇਰੀ ਪਹਿਲੀ ਮੁਲਾਕਾਤ 1967 ਦੀਆਂ ਗਰਮੀਆਂ ਵਿਚ, ਕਿਸੇ ਵੇਲੇ ਕਮਿਊਨਿਸਟ ਲਹਿਰ ਦਾ ਗੜ੍ਹ ਸਮਝੇ ਜਾਂਦੇ, ਪਿੰਡ ਗੁਣਾਚੌਰ, ਜ਼ਿਲ੍ਹਾ ਜਲੰਧਰ (ਹੁਣ ਨਵਾਂ ਸ਼ਹਿਰ) ਵਿਖੇ ਹੋਈ। ਮੌਕਾ ਇੱਕ ਪਾਰਟੀ-ਸਕੂਲ ਬਣਿਆ, ਜਿਸ ਵਿਚ ਤਹਿਸੀਲ ਨਵਾਂ ਸ਼ਹਿਰ ਦੇ ਸਾਥੀ ਸ਼ਾਮਲ ਹੋਏ ਸਨ। ਸਾਡੇ ਪਿੰਡ ਦੀ ਨੌਜੁਆਨ ਸਭਾ ਦੀ ਇਕਾਈ ਨੂੰ ਸਾਥੀ ਹਰਦਿਆਲ ਪੂੰਨੀ ਪਿੰਡ ਜੀਂਦੋਵਾਲ ਨੇ ਸੱਦਾ ਦਿੱਤਾ ਸੀ। ਇਸ ਸਕੂਲਿੰਗ ਵਿਚ ਬਾਬਾ ਜੀ ਤੋਂ ਬਿਨ੍ਹਾਂ ਦੂਸਰੇ ਦੋ ਅਧਿਆਪਕ ਸਾਥੀ ਗੁਰਚਰਨ ਸਿੰਘ ਰੰਧਾਵਾ (ਸਵਰਗੀ) ਅਤੇ ਸਾਥੀ ਰਾਜਿੰਦਰ ਸਿੰਘ ਸ਼ਰੀਂਹ ਸਨ। ਇਨ੍ਹਾਂ ਦੋਹਾਂ ਸਾਥੀਆਂ ਬਾਰੇ ਸਾਨੂੰ ਦੱਸਿਆ ਗਿਆ ਸੀ ਕਿ ਉਹ ਕਿਸੇ ਵੇਲੇ ਜੇਲ੍ਹ ਤੋੜ ਕੇ ਭੱਜ ਗਏ ਸਨ। ਬਹਾਦਰੀ ਦੀ ਇਸ ਕਾਰਵਾਈ ਦਾ ਸਾਡੇ ਮਨਾਂ ਵਿਚ ਉਚੇਚਾ ਆਕਰਸ਼ਨ ਸੀ। ਪਰ ਫੇਰ ਵੀ ਬਾਬਾ ਜੀ ਮੇਰੇ ਲਈ ਖਾਸ ਆਕਰਸ਼ਨ ਰੱਖਦੇ ਸਨ। ਕਿਉਂਕਿ ਇਸ ਤੋਂ ਪਹਿਲਾਂ ਹੀ ਮੈਂ ਉਨ੍ਹਾਂ ਦੀ ਜੀਵਨੀ 'ਦੇਸ਼ ਭਗਤ ਯਾਦਾਂ' ਨਾਂ ਦੀ ਪੱਤ੍ਰਕਾ ਵਿਚ ਪੜ੍ਹੀ ਸੀ। ਮੈਨੂੰ ਉਨ੍ਹਾਂ ਦੇ ਜੀਵਨ ਨੇ ਕਾਫੀ ਪ੍ਰਭਾਵਿਤ ਕੀਤਾ ਸੀ ਅਤੇ ਮੈਨੂੰ ਇਹ ਮਾਣ ਮਹਿਸੂਸ ਹੋ ਰਿਹਾ ਸੀ ਕਿ ਮੈਂ ਏਡੀ ਵੱਡੀ ਇੱਕ ਹਸਤੀ ਦੇ ਦਰਸ਼ਨ ਕਰ ਰਿਹਾ ਹਾਂ।

ਇਸ ਸਕੂਲ ਵਿਚ ਬਾਬਾ ਜੀ ਨੇ ਸੋਧਵਾਦ, ਪਾਰਲੀਮਾਨੀਵਾਦ ਅਤੇ ਪਾਰਟੀ ਦੀ ਉਸਾਰੀ ਬਾਰੇ ਭਾਸ਼ਨ ਦਿੱਤੇ ਸਨ। ਉਦੋਂ ਹਾਲਾਂ ਸਾਨੂੰ 'ਮਾਰਕਸੀ' ਪਾਰਟੀ ਦੇ ਗਲਤ ਦ੍ਰਿਸ਼ਟੀਕੋਣ ਅਤੇ ਅਮਲ ਦਾ ਗਿਆਨ ਨਹੀਂ ਸੀ। ਇਸ ਕਰਕੇ ਸਾਡੇ ਲਈ ਉਹਨਾਂ ਦਾ ਭਾਸ਼ਨ ਕਾਫੀ ਨਵਾਂ ਸੀ। ਪਰ ਫੇਰ ਵੀ ਜਮਾਤੀ-ਚੇਤਨਾ, ਜਮਾਤੀ-ਰੋਹ ਅਤੇ ਜਮਾਤੀ-ਨਫ਼ਰਤ ਵਰਗੇ ਸੰਕਲਪਾਂ ਤੇ ਦਿੱਤਾ ਗਿਆ ਉਚੇਚਾ ਜ਼ੋਰ ਜ਼ਰੂਰ ਯਾਦ ਹੈ। ਇਸ ਦੇ ਨਾਲ ਹੀ ਉਨ੍ਹਾਂ ਨੇ ਪਾਰਟੀ ਦੇ ਪਰੋਲੇਤਾਰੀ ਕਿਰਦਾਰ ਅਤੇ ਇਸਦੇ ਬਾਲਸ਼ਵਿਕੀ ਕਰਨ ਉੱਪਰ ਵੀ ਖ਼ਾਸ ਜ਼ੋਰ ਦਿੱਤਾ ਸੀ ਅਤੇ ਕਿਹਾ ਸੀ ਕਿ ਕਮਿਊਨਿਸਟਾਂ ਨੂੰ ਨਿੱਜੀ

ਜਾਇਦਾਦ ਦੇ ਮੋਹ ਅਤੇ ਝਮੇਲਿਆਂ ਤੋਂ ਉੱਪਰ ਉਠਣਾ ਚਾਹੀਦਾ ਹੈ ਕਿਉਂਕਿ ਨਿਜੀ ਜਾਇਦਾਦ ਕ੍ਰਾਂਤੀਕਾਰੀ ਲਈ ਪੈਰਾਂ ਦੀ ਜੰਜ਼ੀਰ ਸਾਬਤ ਹੁੰਦੀ ਹੈ। ਉਨ੍ਹਾਂ ਕੁੱਝ ਐਸੇ ਪੁਰਾਣੇ ਕਾਮਰੇਡਾਂ ਦੀਆਂ ਮਿਸਾਲਾਂ ਵੀ ਦਿੱਤੀਆਂ ਜਿਹੜੇ ਕੁਰਕੀਆਂ ਤੋਂ ਡਰਦੇ ਵਿੰਗੇ-ਟੇਢੇ ਢੰਗ ਨਾਲ ਪੇਸ਼ ਹੋ ਗਏ ਸਨ ਅਤੇ ਇਸ ਨੂੰ ਨਾਮ ਗ੍ਰਿਫਤਾਰੀ ਦਾ ਦਿੱਤਾ ਗਿਆ। ਸ਼ਾਇਦ ਬਾਬਾ ਜੀ 'ਮਾਰਕਸੀ' ਪਾਰਟੀ ਦੀ ਵੀ ਲੁਕਵੀਂ ਆਲੋਚਨਾ ਕਰ ਗਏ ਹੋਣ ਕਿਉਂਕਿ ਮਗਰੋਂ 'ਮਾਰਕਸੀ' ਪਾਰਟੀ ਦੇ ਸਥਾਨਕ ਆਗੂ ਬਾਬਾ ਜੀ ਉੱਪਰ ਇਹ ਤੋਹਮਤ ਲਾਉਂਦੇ ਸਨ ਕਿ ਬਾਬਾ ਤਾਂ ਉਦੋਂ ਤੋਂ ਹੀ ਪਾਰਟੀ-ਸੇਧ ਦਾ ਵਿਰੋਧ ਕਰ ਰਿਹਾ ਸੀ।

ਇਸ ਸਕੂਲ ਤੱਕ ਜਾਂ ਤਾਂ ਨਕਸਲਵਾਦੀ ਦੀ ਘਟਨਾ ਵਾਪਰੀ ਨਹੀਂ ਸੀ ਅਤੇ ਜਾਂ ਇਸ ਦੀ ਖਬਰ ਪੰਜਾਬ ਤੱਕ ਨਹੀਂ ਸੀ ਪਹੁੰਚੀ। ਅਕਤੂਬਰ-ਨਵੰਬਰ 1967 ਤੱਕ ਇਹ ਖ਼ਬਰਾਂ ਪੰਜਾਬ ਵੀ ਪਹੁੰਚ ਗਈਆਂ ਸਨ। ਇਸ ਤੋਂ ਬਾਦ ਹੀ ਬਾਬਾ ਜੀ ਨਾਲ ਸਿਲਸਿਲੇਵਾਰ ਸੰਪਰਕ ਦਾ ਦੌਰ ਆਰੰਭ ਹੁੰਦਾ ਹੈ।

ਨਕਸਲਵਾੜੀ ਦੀ ਘਟਨਾ ਤੋਂ ਬਾਅਦ ਬਾਬਾ ਜੀ ਨਾਲ ਕਿੱਥੇ ਅਤੇ ਕਦੋਂ ਮੁਲਾਕਾਤ ਹੋਈ, ਇਸ ਬਾਰੇ ਪੱਕੀ ਤਰ੍ਹਾਂ ਯਾਦ ਨਹੀਂ। ਬਹੁਤੀ ਸੰਭਾਵਨਾ ਇਹ ਹੀ ਹੈ ਕਿ ਇਹ ਮੁਲਾਕਾਤ ਸਾਡੇ ਪਿੰਡ ਮੰਗੂਵਾਲ ਅਤੇ ਸਾਡੇ ਘਰ ਹੀ ਹੋਈ ਹੋਵੇਗੀ।

ਉਨ੍ਹਾਂ ਹੀ ਦਿਨਾਂ ਵਿਚ ਮੈਂ ਸਮਝ ਗਿਆ ਸਾਂ ਕਿ ਬਾਬਾ ਜੀ ਦੀ ਕਮਿਊਨਿਜ਼ਮ ਨਾਲ, ਇਨਕਲਾਬੀ ਮਾਰਕਸਵਾਦ-ਲੈਨਿਨਵਾਦ ਅਤੇ ਇਨਕਲਾਬੀ ਰਾਹ ਨਾਲ ਅਡੋਲ ਅਤੇ ਪ੍ਰਪੱਕ ਪ੍ਰਤੀਬੱਧਤਾ ਹੈ। ਅਜਿਹੀ ਪ੍ਰਤੀਬੱਧਤਾ ਹੀ ਸੀ ਕਿ ਸੋਧਵਾਦ ਅਤੇ ਨਵ-ਸੋਧਵਾਦ ਦੇ ਬੱਦਲਾਂ ਨੂੰ ਚੀਰਦੇ ਹੋਏ ਇਨਕਲਾਬੀ ਮਾਰਕਸਵਾਦ ਦੀ ਝਲਕ ਮਿਲਦਿਆਂ ਹੀ ਉਨ੍ਹਾਂ ਨੇ ਇਸ ਨੂੰ ਧਾ ਕੇ ਗਲਵੱਕੜੀ ਜਾ ਪਾਈ ਸੀ। ਸ਼ਾਂਤਮਈ ਤਬਦੀਲੀ ਦੇ ਟਾਕਰੇ 'ਤੇ ਹਥਿਆਰਬੰਦ ਘੋਲ ਦੀ ਕੰਨਸੋਅ ਮਿਲਦੇ ਹੀ ਉਹ ਇਸ ਰਾਹ ਦੇ ਰਾਹੀ ਹੋ ਗਏ ਸਨ। ਦਰੁੱਸਤ ਰਾਹ ਬਾਰੇ ਪ੍ਰਤੀਬੱਧਤਾ ਹੀ ਸੀ ਜਿਸ ਕਰਕੇ ਉਹ ਆਰਾਮ ਕਰਨ ਦੀ ਉਮਰੇ ਵੀ ਭੂਮੀਗਤ ਜੀਵਨ ਦੀਆਂ ਕਠਿਨਾਈਆਂ ਤੋਂ ਨਿੱਡਰ ਹੋ ਕੇ ਇਸ ਦੇ ਸਿਦਕੀ ਯਾਤਰੂ ਬਣ ਗਏ ਸਨ। ਨਿਸ਼ਚਿਤ ਸੀ ਕਿ ਇਹ ਚੜ੍ਹਦੀ ਜਵਾਨੀ ਦਾ ਕੋਈ ਆਦਰਸ਼ਵਾਦੀ ਅਤੇ ਰੋਮਾਂਚਕ ਆਕਰਸ਼ਨ ਨਹੀਂ ਸੀ, ਸਗੋਂ ਇੱਕ ਵਿਚਾਰਧਾਰਕ ਪ੍ਰਪੱਕਤਾ, ਇਨਕਲਾਬੀ ਅਸੂਲਾਂ ਦੀ ਰਾਖੀ ਅਤੇ ਕਹਿਣੀ ਅਤੇ ਕਰਨੀ ਦੇ ਸੁਮੇਲ ਦਾ ਹਲਫ-ਨਾਮਾ ਸੀ, ਨਮੂਨਾ ਸੀ 'ਤੇ ਮਿਸਾਲ ਸੀ।

ਨਕਸਲਵਾੜੀ ਲਹਿਰ ਦੀ ਦਿਸ਼ਾ ਦੇ ਪੱਕੇ ਧਾਰਨੀ ਬਣ ਜਾਣ ਮਗਰੋਂ, ਬਾਬਾ ਜੀ ਕਮਿਊਨਿਸਟ ਲਹਿਰ ਦੇ ਅਨੇਕਾਂ ਪ੍ਰਸੰਗ ਸੁਣਾਉਂਦੇ ਸਨ। ਜਿਹੜੇ ਅਤਿਅੰਤ ਸਿੱਖਿਆ ਦਾਇਕ ਅਤੇ ਰੌਚਕ ਵੀ ਹੁੰਦੇ ਸਨ। ਅਸਲ ਵਿਚ ਉਨ੍ਹਾਂ ਦੀ ਪੇਸ਼ਕਾਰੀ ਉਸ ਪ੍ਰਸੰਗ ਨੂੰ ਰੌਚਕ ਬਣਾ ਦਿੰਦੀ ਸੀ। ਅਜਿਹੇ ਹੀ ਪ੍ਰਸੰਗਾਂ ਵਿਚ ਇੱਕ ਪ੍ਰਸੰਗ ਅਕਤੂਬਰ ਇਨਕਲਾਬ ਦਾ ਫੁਟਾਰਾ ਸੀ। ਰੂਸ ਵਿਚ ਇਨਕਲਾਬੀ ਸਥਿਤੀ ਪੱਕੀ ਹੋਈ ਸੀ। ਨੇਵੀ ਦੇ ਜਹਾਜ਼ੀਆਂ ਨੇ ਬਗਾਵਤ ਕਰ ਦਿੱਤੀ ਤਾਂ ਲੈਨਿਨਵਾਦੀਆਂ (ਬਾਲਸ਼ਵਿਕ) ਨੇ ਇਸ ਦਾ ਸੁਆਗਤ ਕੀਤਾ, ਪਰੋਲੇਤਾਰੀ ਇਨਕਲਾਬ ਦੀ ਸ਼ੁਰੂਆਤ ਕਿਹਾ ਪਰ ਰੂਸ ਦੇ ਮੈਨਸ਼ਵਿਕ (ਸੋਧਵਾਦੀ) ਵਿੱਟਰ ਗਏ। ਮਾਰਕਸ ਦੀ ਪੂੰਜੀ ਖੋਲ੍ਹ ਕੇ ਬਹਿ ਗਏ ਕਿ ਪਰੋਲੇਤਾਰੀ ਇਨਕਲਾਬ ਤਾਂ ਫੈਕਟਰੀਆਂ ਤੋਂ ਆਰੰਭ ਹੁੰਦਾ ਹੈ। ਇਹ ਸੋਧਵਾਦੀਆਂ ਦੀ ਮਕੈਨਕੀ ਸਮਝ ਅਤੇ ਅਮਲ ਸੀ।

ਬਾਬਾ ਜੀ ਇਹ ਬਾਖ਼ੂਬੀ ਦਰਸਾਉਂਦੇ ਸਨ ਕਿ ਮੌਕਾ ਪ੍ਰਸਤ ਕਮਿਊਨਿਸਟ ਅਤੇ ਸੋਧਵਾਦੀਆਂ ਦੇ ਸਿਆਸੀ ਬਿਆਨ ਕਿਵੇਂ 'ਮਾਫ਼ੀਨਾਮੇ' ਅਤੇ 'ਮੁਖਬਰੀ' ਸਾਬਤ ਹੋ ਜਾਂਦੇ ਹਨ। ਇਸ ਤਰਕ ਦੀ ਪੁਸ਼ਟੀ ਵੀ ਉਹ ਰੂਸੀ ਇਨਕਲਾਬ ਦੇ ਇੱਕ ਪ੍ਰਸੰਗ ਨਾਲ ਕਰਦੇ ਸਨ। ਸਰਮਾਏਦਾਰੀ ਦੀ ਸੱਤਾ ਨੂੰ ਉਲਟਾ ਦੇਣ ਦਾ ਫ਼ੈਸਲਾ ਪਾਰਟੀ ਦੀ ਕੇਂਦਰੀ ਕਮੇਟੀ ਨੇ ਕਰ ਲਿਆ ਸੀ ਪਰ ਜਿਨੋਵੀਵ ਵਰਗੇ ਕਾਮਰੇਡ ਇਸ ਜੁਝਾਰੂ ਕਾਰਜ ਤੋਂ ਤ੍ਰਭਕਦੇ ਸਨ ਜਿਸ ਕਰਕੇ ਉਨ੍ਹਾਂ ਅਗਲੇ ਦਿਨ ਅਖਬਾਰਾਂ ਨੂੰ ਬਿਆਨ ਦੇ ਦਿੱਤਾ ਕਿ ਜਿਹੜਾ ਫ਼ੈਸਲਾ ਲੈਨਿਨਵਾਦੀਆਂ ਨੇ ਕੀਤਾ ਹੈ, ਉਹ ਉਸ ਨਾਲ ਸਹਿਮਤ ਨਹੀਂ ਸਨ। ਬਾਬਾ ਜੀ ਦੇ ਕਥਨ ਅਨੁਸਾਰ ਲੈਨਿਨ ਹੋਰਾਂ ਨੇ ਇਸ ਨੂੰ 'ਮਾਫੀ' ਮੰਗਣਾ ਅਤੇ 'ਮੁਖਬਰੀ' ਕਰਨਾ ਕਿਹਾ। ਇਸ ਤਰ੍ਹਾਂ ਦੀ ਵਿਆਖਿਆ ਉਹ 'ਮਾਰਕਸੀ' ਪਾਰਟੀ ਦੀ ਕੇਂਦਰੀ ਕਮੇਟੀ ਦੇ ਦਸਤਾਵੇਜ਼ ਦੀ ਕਰਦੇ ਸਨ ਜਿਸ ਦਾ ਨਾਮ ਸੀ "ਚੀਨ ਦੀ ਕਮਿਊਨਿਸਟ ਪਾਰਟੀ ਨਾਲ ਸਾਡੇ ਪਾਟਵੇਂ ਵਿਚਾਰ।" ਬਾਬਾ ਜੀ ਕਹਿੰਦੇ ਸਨ ਕਿ ਇਹ ਦਸਤਾਵੇਜ਼ ਲਿਖਕੇ 'ਮਾਰਕਸੀ' ਪਾਰਟੀ ਦੇ ਆਗੂਆਂ ਨੇ ਦੇਸ਼ ਦੀਆਂ ਹਾਕਮ ਜਮਾਤਾਂ ਤੋਂ ਮਾਫ਼ੀ ਮੰਗ ਲਈ ਹੈ ਕਿ ਉਹ ਚੀਨ ਦੇ ਰਾਹ 'ਤੇ ਨਹੀਂ ਤੁਰੇਗੀ। ਬਾਬਾ ਜੀ ਦਾ ਕਹਿਣਾ ਸੀ ਕਿ ਕਮਿਊਨਿਸਟ ਲਹਿਰ ਵਿਚ ਛੁਪੇ ਹੋਏ ਮੌਕਾਪ੍ਰਸਤ ਅਤੇ ਸੋਧਵਾਦੀ ਨਾਜ਼ੁਕ-ਮੋੜਾਂ ਉੱਪਰ ਅਜਿਹੇ ਹੀ ਕਾਰਨਾਮੇ ਕਰਦੇ ਅਤੇ ਲੋਕਾਂ ਨੂੰ ਪਿੱਠ ਦੇ ਜਾਂਦੇ ਹਨ। ਬਾਬਾ ਜੀ ਦੱਸਦੇ ਸਨ ਕਿ ਮੌਕਾਪ੍ਰਸਤਾਂ ਅਤੇ ਸੋਧਵਾਦੀਆਂ ਦੀਆਂ ਕਿਲਬਿਲੀਆਂ 'ਤੇ ਅਜਿਹੀਆਂ ਕਾਰਵਾਈਆਂ ਦਾ ਉਨ੍ਹਾਂ ਨੂੰ ਮਾਸਕੋ ਵਿਚ ਉਚੇਚਾ ਅਧਿਐਨ ਕਰਾਇਆ ਜਾਂਦਾ ਸੀ ਅਤੇ ਇਸ ਦੀ ਸਮੱਗਰੀ ਉਹ ਸਿਆਸੀ ਮਤੇ ਹੁੰਦੇ ਸਨ ਜਿਹੜੇ ਇਨਕਲਾਬੀ ਕਮਿਊਨਿਸਟਾਂ ਅਤੇ ਸੋਧਵਾਦੀਆਂ ਵੱਲੋਂ ਨਾਜ਼ੁਕ ਮੋੜਾਂ ਸਮੇਂ ਪਾਸ ਕੀਤੇ ਜਾਂਦੇ ਸਨ।

ਇਸੇ ਤਰ੍ਹਾਂ ਬਾਬਾ ਜੀ ਜਮਾਤੀ-ਭਿਆਲੀ, ਜਮਾਤੀ-ਮੇਲ ਜੋਲ ਅਤੇ ਜਮਾਤੀ-ਸ਼ਾਂਤੀ ਨੂੰ ਬਹੁਤ ਕਰੜੀ ਤਰ੍ਹਾਂ ਰੱਦਦੇ ਸਨ ਅਤੇ ਜਮਾਤੀ-ਸੰਘਰਸ਼, ਜਮਾਤੀ-ਰੋਹ ਅਤੇ ਜਮਾਤੀ-ਨਫ਼ਰਤ ਦੀ ਤੇਜ਼ਧਾਰ ਬੰਨ੍ਹਦੇ ਸਨ। ਉਨ੍ਹਾਂ ਦਾ ਨਿਰਣਾ ਸੀ ਕਿ ਜਦੋਂ ਤੱਕ ਤੁਸੀਂ ਦੁਸ਼ਮਣ ਨੂੰ ਦੁਸ਼ਮਣ ਕਰਾਰ ਨਹੀਂ ਦਿੰਦੇ ਉਦੋਂ ਤੱਕ ਤੁਸੀਂ ਉਸ ਉੱਪਰ ਵਾਰ ਨਹੀਂ ਕਰ ਸਕਦੇ। ਤੁਹਾਡੀ ਖਿੱਚ ਚਮਕ-ਦਮਕ ਵਾਲੇ ਅਤੇ ਬਣੇ-ਫੱਬੇ ਬੁਰਜੂਆਂ ਅਨਸਰਾਂ ਵੱਲ ਨਹੀਂ ਹੋਣੀ ਚਾਹੀਦੀ, ਸਗੋਂ ਆਪਣੇ ਅੱਧੋਰਾਣੇ ਕੱਪੜਿਆਂ ਵਾਲੇ ਸਾਥੀਆਂ ਵੱਲ ਹੋਣੀ ਚਾਹੀਦੀ ਹੈ। ਇਸ ਦਾ ਪ੍ਰਸੰਗ ਵੀ ਰੂਸ ਦੇ ਇਤਿਹਾਸ ਵਿਚੋਂ ਲੈ ਆਉਂਦੇ ਸਨ। ਲੈਨਿਨ ਨੇ 1917 ਵਿਚ ਜਲਾਵਤਨੀ ਤੋਂ ਵਾਪਸ ਆਉਣਾ ਸੀ ਅਤੇ ਉਸ ਦੇ ਸੁਆਗਤ ਵਿਚ ਮਜ਼ਦੂਰ-ਜਮਾਤ ਅਤੇ ਸਰਮਾਏਦਾਰੀ ਦੇ ਆਗੂ ਸਟੇਸ਼ਨ 'ਤੇ ਖੜ੍ਹੇ ਸਨ। ਲੈਨਿਨ ਗੱਡੀ ਵਿਚੋਂ ਉਤਰਦੇ ਹੀ ਪਹਿਲਾਂ ਮਜ਼ਦੂਰ-ਜਮਾਤ ਦੀ ਆਪਣੀ ਧਿਰ ਕੋਲ ਗਏ। 'ਮਾਰਕਸੀ' ਪਾਰਟੀ ਦੇ ਆਗੂਆਂ ਦੀ ਜਮਾਤੀ-ਭਿਆਲੀ ਦੇ ਫੇਰ ਅਨੇਕਾਂ ਕਿੱਸੇ ਉਹ ਸਾਡੇ ਸਾਹਮਣੇ ਰੱਖ ਦਿੰਦੇ ਸਨ।

ਬਾਬਾ ਜੀ ਵਿਚਾਰਾਂ ਦੇ ਪਦਾਰਥਕ ਸ਼ਕਤੀ ਵਿਚ ਬਦਲਣ ਨੂੰ ਬਹੁਤ ਮਹੱਤਤਾ ਦਿੰਦੇ ਸਨ। ਉਹ ਮਾਰਕਸਵਾਦ ਦੀ ਇਸ ਧਾਰਨਾ ਦੀ ਜ਼ੋਰਦਾਰ ਪੈਰਵਾਈ ਕਰਦੇ ਸਨ। ਕਹਿੰਦੇ ਸਨ ਕਿ ਜਦ ਵਿਚਾਰ ਇੱਕ ਪਦਾਰਥਕ ਸ਼ਕਤੀ ਬਣ ਗਿਆ ਤਾਂ ਸਮਝੋ ਕਿ ਵਿਅਕਤੀ ਕਮਿਊਨਿਸਟ ਬਣ ਕੇ ਤੁਰ ਪਿਆ। ਜਿਹੜਾ ਤੁਰ ਪਿਆ, ਉਹ ਹੋਰ ਪਕਿਆਈ ਨਾਲ ਅੱਗੇ ਵਧੇਗਾ। ਇਸ ਅਮਲ ਨੂੰ ਉਹ ਸਿਰ ਬਣਾਉਣਾ ਜਾਂ ਬੰਦਾ ਤਿਆਰ ਕਰਨਾ

ਕਹਿੰਦੇ ਸਨ ਜਿਸ ਨੂੰ ਬੁੱਧੀਜੀਵੀ ਲੋਕ ਵਿਚਾਰਧਾਰੀਕਰਨ ਜਾਂ ਸਿਧਾਂਤੀਕਰਨ ਕਰਨਾ ਆਖਦੇ ਹਨ। ਉਨ੍ਹਾਂ ਦਾ ਮੱਤ ਸੀ ਕਿ ਸਿਰ ਤਿਆਰ ਕਰਨ ਦਾ ਕਾਰਜ ਬਹੁਤ ਖਾਸ ਕਾਰਜ ਹੁੰਦਾ ਹੈ ਅਤੇ ਇਸੇ ਕਰਕੇ ਸਰਕਾਰ ਅਤੇ ਪੁਲਿਸ ਉਨ੍ਹਾਂ ਆਗੂਆਂ ਨੂੰ ਲੰਮੇ ਹੱਥੀਂ ਲੈਂਦੀ ਹੈ ਜਿਹੜੇ ਇਸ ਕਾਰਜ ਵਿਚ ਲੱਗੇ ਹੁੰਦੇ ਹਨ।

ਬਾਬਾ ਜੀ ਦਾ ਕਾਰਜ ਵੀ ਇਹ ਹੀ ਸੀ। ਇਸ ਕਰਕੇ ਇੱਕ ਸਕੂਲ ਦੌਰਾਨ ਅਸੀਂ ਪੁੱਛ ਹੀ ਲਿਆ ਕਿ ਜੇਕਰ ਪੁਲਿਸ ਨੇ ਤੁਹਾਨੂੰ ਫੜ ਲਿਆ ਤਾਂ ਕੀ ਸਲੂਕ ਕਰੇਗੀ? ਬਾਬਾ ਜੀ ਦਾ ਜਵਾਬ ਸੀ, "ਉਨ੍ਹਾਂ ਕੋਲ ਮੇਰਾ ਪਿਛਲਾ ਰਿਕਾਰਡ ਹੈ। ਮੈਂ ਹੁਣ ਸਿਰ ਬਣਾਉਂਦਾਂ, ਬੰਦੇ (ਗੁਰੀਲੇ) ਤਿਆਰ ਕਰਦਾਂ। ਇਸ ਕਰਕੇ ਮੇਰੇ ਹਿੱਸੇ ਵੀ ਗੋਲੀ ਹੀ ਆਉਣੀ ਆਂ।"

ਪਾਰਟੀ ਦੇ ਖਾੜਕੂਆਂ ਵੱਲੋਂ ਜੇ ਕਿਤੇ ਕੋਈ ਕਮਜ਼ੋਰੀ ਰਹਿ ਜਾਂਦੀ ਤਾਂ ਬਾਬਾ ਜੀ ਇਸ ਦਾ ਕਾਰਨ ਵਿਚਾਰਾਂ ਦੀ ਕਿਸੇ ਕਚਿਆਈ ਵਿਚ ਦੇਖਦੇ ਸਨ ਅਤੇ ਇਸ ਨੂੰ ਦੂਰ ਕਰਨ ਦੇ ਫੌਰੀ ਉਪਾਅ ਕਰਦੇ ਸਨ।

1969 ਦੇ ਸਤੰਬਰ ਮਹੀਨੇ ਦੀ ਗੱਲ ਹੈ ਕਿ ਪਾਰਟੀ ਦੇ ਖਾੜਕੂ ਜਥੇ ਨੇ ਕੱਪੜਾ-ਮਿੱਲ ਫਗਵਾੜਾ ਦੇ ਜ਼ਾਲਮ ਅਤੇ ਪੱਥਰ ਦਿਲ ਮੈਨੇਜਰ ਸਹਿਗਲ ਉੱਪਰ ਹਮਲਾ ਕੀਤਾ। ਕੀਤਾ ਵੀ ਬਿਲਕੁੱਲ ਮੁੱਖ ਗੇਟ ਦੇ ਸਾਹਮਣੇ ਅਤੇ ਜੀ.ਟੀ. ਰੋਡ ਦੇ ਉੱਪਰ ਉਸ ਦੀ ਖੁਸ਼ਕਿਸਮਤੀ ਕਿ ਉਹ ਬਚ ਗਿਆ। ਅਗਲੀ ਸਵੇਰ ਅਖ਼ਬਾਰਾਂ ਵਿਚ ਖ਼ਬਰ ਆ ਗਈ। ਸਾਨੂੰ ਸਭ ਨੂੰ ਇਸ ਦਾ ਡੂੰਘਾ ਦੁੱਖ ਹੋਇਆ। ਬਾਬਾ ਜੀ ਨੇ ਇਸ ਖਾੜਕੂ ਦਸਤੇ ਨੂੰ ਅਗਲੇ ਦਿਨ ਹੀ ਮਿਲਣਾ ਸੀ। ਮਿਲੇ, ਤਾਂ ਉਨ੍ਹਾਂ ਨੇ ਬੇਵਜ੍ਹਾ ਆਲੋਚਨਾ ਨਹੀਂ ਕੀਤੀ, ਸਗੋਂ ਇਸ ਅਸਫ਼ਲਤਾ ਦਾ ਕਾਰਨ ਸਾਥੀਆਂ ਦੀ ਵਿਚਾਰਧਾਰਕ ਕਚਿਆਈ ਨੂੰ ਮਿਥਿਆ। ਬਾਬਾ ਜੀ ਨੇ ਤੁਰੰਤ ਇੱਕ ਪਾਰਟੀ ਸਕੂਲਿੰਗ ਦਾ ਪ੍ਰਬੰਧ ਕੀਤਾ ਅਤੇ ਨੁਕਸਾਂ ਦੀ ਵਿਚਾਰਧਾਰਕ ਨਿਸ਼ਾਨਦੇਹੀ ਕੀਤੀ।

ਬਾਬਾ ਜੀ ਅੰਗਰੇਜ਼-ਵਿਰੋਧੀ ਜਨਤਕ ਲਹਿਰ ਵਿਚੋਂ ਗੁਜ਼ਰਦੇ ਹੋਏ ਕਮਿਊਨਿਸਟ ਵਿਚਾਰਾਂ ਤੱਕ ਅੱਪੜੇ ਸਨ। ਇਸ ਕਰਕੇ ਉਨ੍ਹਾਂ ਨੂੰ ਆਮ ਆਦਮੀ ਦੀ ਬੋਲੀ ਅਤੇ ਸੰਚਾਰ ਦੀ ਸਮੱਸਿਆ ਦਾ ਸਦਾ ਹੀ ਅਹਿਸਾਸ ਰਹਿੰਦਾ ਸੀ। ਉਹ ਕਹਿੰਦੇ ਸਨ ਕਿ ਭਾਸ਼ਣ ਅਤੇ ਲਿਖ਼ਤਾਂ ਐਸੀਆਂ ਹੋਣ ਕਿ ਆਮ ਆਦਮੀ ਨੂੰ ਆਸਾਨੀ ਨਾਲ ਸਮਝ ਪੈ ਜਾਣ। ਉਹ ਬੁੱਧੀਜੀਵੀਆਂ ਵਾਲੀ ਕਠਿਨ ਬੋਲੀ ਦੇ ਸਖ਼ਤ ਵਿਰੋਧੀ ਸਨ। ਇੱਕ ਵਾਰ ਦੀ ਘਟਨਾ ਸੁਣਾਉਂਦੇ ਹੋਏ ਕਹਿਣ ਲੱਗੇ ਕਿ 'ਪਾਰਟੀ ਦੇ ਦਫ਼ਤਰ ਕੁੱਝ ਪੜ੍ਹੇ-ਲਿਖੇ ਆਗੂ ਗੂੜ-ਗਿਆਨ ਦੀਆਂ ਗੱਲਾਂ ਕਰ ਰਹੇ ਸਨ। ਮੇਰੇ ਕੰਨੀ ਵੀ ਪੈ ਗਈ ਗੱਲਬਾਤ। ਮੈਂ ਪੁੱਛਿਆ ਕਿ ਕੀ ਵਿਚਾਰਾਂ ਕਰਦੇ ਹੋ? ਤਾਂ ਮੂਹਰਿਓਂ ਜਵਾਬ ਮਿਲਿਆ, "ਬਾਬਾ ਰਹਿਣ ਦੇ, ਤੇਰੇ ਸਮਝਣ ਦੀਆਂ ਨਹੀਂ ਇਹ ਗੱਲਾਂ।" ਬਾਬਾ ਜੀ ਨੇ ਕਿਹਾ, "ਅੱਛਾ, ਇੰਨਾ ਬਰੀਕ ਕਾਹਤੋਂ ਕੱਤਣ ਲੱਗੇ ਆਂ ਬਈ ਕਿ ਕਿਸੇ ਨੂੰ ਸਮਝ ਹੀ ਨਾ ਆਵੇ।"

ਅਸਲ ਵਿਚ ਬਾਬਾ ਜੀ ਅਖੌਤੀ ਬੁੱਧੀਜੀਵੀਆਂ ਨੂੰ ਪੂਰੀ ਤਰ੍ਹਾਂ ਰੱਦ ਕਰਦੇ ਸਨ। ਉਨ੍ਹਾਂ ਦਾ ਇੱਕ ਆਮ ਨਿਰਣਾ ਸੀ ਕਿ ਹਿੰਦੋਸਤਾਨ ਦੀ ਕਮਿਉਨਿਸਟ ਲਹਿਰ ਨੂੰ ਬੁੱਧੀਜੀਵੀਆਂ ਨੇ ਮਾਰ ਲਿਆ। ਪਰ ਇਸ ਦਾ ਹਰਗਿਜ਼ ਇਹ ਅਰਥ ਨਹੀਂ ਸੀ ਕਿ ਬਾਬਾ ਜੀ ਬੁੱਧੀਜੀਵੀਆਂ ਜਾਂ ਬੁੱਧੀ-ਕਰਮੀਆਂ ਦੀ ਮਹੱਤਤਾ ਨਹੀਂ ਸਵੀਕਾਰਦੇ

ਸਨ। 1968 ਦੀ ਗੱਲ ਹੈ ਕਿ ਬਾਬਾ ਜੀ ਬਠਿੰਡੇ ਅਤੇ ਸੰਗਰੂਰ ਵਿਚ ਸਕੂਲਿੰਗ ਕਰਕੇ ਆਏ ਸਨ ਅਤੇ ਉਨ੍ਹਾਂ ਦੀ ਸਕੂਲਿੰਗ ਵਿਚ ਅਧਿਆਪਕ ਅਤੇ ਵਿਦਿਆਰਥੀ ਕਾਫ਼ੀ ਗਿਣਤੀ ਵਿਚ ਸ਼ਾਮਲ ਹੋਏ ਸਨ। ਸਾਡੀ ਜ਼ਿਲ੍ਹਾ ਜਲੰਧਰ ਕਮੇਟੀ ਵਿਚ ਉਨ੍ਹਾਂ ਨੇ ਬਹੁਤ ਖੁਸ਼ੀ ਨਾਲ ਦੱਸਿਆ ਕਿ 'ਬਹੁਤ ਬੁੱਧੀਜੀਵੀ ਆਏ ਆ। ਇਹ ਸਾਡੇ ਕੰਮ ਦੇ ਫੈਲਾਅ ਲਈ ਬਹੁਤ ਫੈਦੇਮੰਦ ਆ।'

ਬਾਬਾ ਜੀ ਦੀ ਸਕੂਲਿੰਗ ਸਾਰੇ ਪੰਜਾਬ ਵਿਚ ਹੀ ਬਹੁਤ ਹਰਮਨ ਪਿਆਰੀ ਹੋ ਤੁਰੀ ਸੀ। ਜਿਸ ਕਰਕੇ ਹਰੇਕ ਪਾਸੇ ਉਨ੍ਹਾਂ ਦੀ ਮੰਗ ਸੀ। ਇਸ ਹਰਮਨ -ਪਿਆਰਤਾ ਦਾ ਕਾਰਨ ਸੀ ਉਨ੍ਹਾਂ ਦੀ ਰੌਚਕ 'ਤੇ ਮੌਲਿਕ ਸ਼ੈਲੀ ਅਤੇ ਉਨ੍ਹਾਂ ਦਾ ਵਿਸ਼ਾਲ ਗਿਆਨ, ਖਾਸ ਕਰਕੇ ਹਿੰਦੂ ਮਿਥਿਹਾਸ ਦਾ ਗਿਆਨ। ਇਹ ਇਤਿਹਾਸਕ ਪਦਾਰਥਵਾਦ ਪੜ੍ਹਾਉਣ ਦੇ ਸਮੇਂ ਇਸ ਸ਼ੈਲੀ ਅਤੇ ਸਮੱਗਰੀ ਦੀ ਭਰਪੂਰ ਵਰਤੋਂ ਕਰਦੇ ਸਨ। ਬਦਲਦੀਆਂ ਕਦਰਾਂ-ਕੀਮਤਾਂ ਅਤੇ ਤਕਨੀਕ, ਇਨ੍ਹਾਂ ਪੁਰਾਣੀਆਂ ਕਦਰਾਂ-ਕੀਮਤਾਂ ਅਤੇ ਤਕਨੀਕ ਨਾਲ ਟੱਕਰ ਨੂੰ ਉਹ ਬਹੁਤ ਹੀ ਰੌਚਕ ਢੰਗ ਨਾਲ ਪੇਸ਼ ਕਰਦੇ ਸਨ। ਅੰਧ-ਵਿਸ਼ਵਾਸ ਅਤੇ ਮਿਥਿਹਾਸ ਨੂੰ ਬਹੁਤ ਸ਼ਕਤੀਸ਼ਾਲੀ ਤਰਕ ਨਾਲ ਰੱਦ ਕਰਦੇ ਜਾਂਦੇ ਸਨ। ਅੰਧ-ਵਿਸ਼ਵਾਸ ਚਾਹੇ ਸਿੱਖੀ ਦਾ ਹੋਵੇ ਅਤੇ ਚਾਹੇ ਕਿਸੇ ਹੋਰ ਧਰਮ ਦਾ, ਉਹ ਕਿਸੇ ਨੂੰ ਵੀ ਨਹੀਂ ਸਨ ਬਖਸ਼ਦੇ। ਸੰਸਾਰ ਉਤਪਤੀ ਅਤੇ ਜਾਤਾਂ ਦੀ ਉਤਪਤੀ ਦੀਆਂ ਬ੍ਰਾਹਮਣਵਾਦੀ ਧਾਰਨਾਵਾਂ ਨੂੰ ਉਹ ਚਕਨਾਚੂਰ ਕਰਦੇ ਜਾਂਦੇ ਸਨ। ਸਿੱਖ ਇਤਿਹਾਸ ਦੀਆਂ ਸ਼ਾਨਦਾਰ ਤੇ ਇਨਕਲਾਬੀ ਪ੍ਰੰਪਰਾਵਾਂ ਨੂੰ ਉਚਿਆਉਂਦੇ ਹੋਏ ਉਹ ਇਸਦੇ ਅਧਿਆਤਮਵਾਦੀ ਅੰਗ ਦੀ ਬੇਕਿਰਕ ਅਲੋਚਨਾ ਕਰਦੇ ਸਨ ਅਤੇ ਫਿਰਕਾਪ੍ਰਸਤੀ ਨੂੰ ਵੀ ਖੂਬ ਬੇ-ਪਰਦ ਕਰਦੇ ਸਨ। ਦੱਸਦੇ ਸਨ ਕਿ ਜਦ ਜਮਾਤੀ-ਹਿੱਤਾਂ 'ਚ ਟਕਰਾਅ ਆਉਂਦਾ ਹੈ ਤਾਂ ਇੱਕੋ ਧਰਮ ਦੇ ਮਜ਼ਦੂਰ ਅਤੇ ਮਾਲਕ ਦੁਸ਼ਮਣਾਂ ਦੀਆਂ ਤੇਗਾਂ ਆਹਮੋ-ਸਾਹਮਣੇ ਆ ਜਾਂਦੀਆਂ ਹਨ। ਇਸ ਦੀ ਇੱਕ ਮਿਸਾਲ ਵੀ ਦਿੰਦੇ ਸਨ ਕਿ ਜਦ ਇੱਕ ਸਿੱਖ-ਮਾਲਕ ਨੇ ਇੱਕ ਸਿੱਖ-ਮਜ਼ਦੂਰ ਨੂੰ ਟਰੱਕ ਹੇਠਾਂ ਦਰੜ ਦਿੱਤਾ ਸੀ ਤਾਂ ਦੂਜਾ ਸਿੱਖ ਮਜ਼ਦੂਰ ਮਿੱਲ ਦੇ ਗੇਟ ਦੇ ਸਾਹਮਣੇ ਧਰਨਾ ਦਿੰਦਾ ਹੋਇਆ, ਲੇਟ ਗਿਆ ਸੀ।

ਕਮਿਊਨਿਸਟ ਪਾਰਟੀ ਦੀ ਧਰਮ ਆਧਾਰਤ ਦੋ ਕੌਮਾਂ ਦੇ ਸਿਧਾਂਤ ਦੇ ਉਹ ਸਖ਼ਤ ਆਲੋਚਕ ਸਨ। ਦੱਸਦੇ ਸਨ ਕਿ ਜਦ ਕੁੱਝ ਸੂਝਵਾਨ ਵਰਕਰਾਂ ਅਤੇ ਆਗੂਆਂ ਨੇ ਕਿਹਾ ਸੀ ਕਿ ਇਹ ਸਾਡੇ ਸੰਘ ਵਿਚੋਂ ਨਹੀਂ ਲੰਘਦੀ ਤਾਂ ਵੱਡੇ ਆਗੂ ਕਹਿੰਦੇ ਸਨ ਕਿ ਇਹ ਡੰਡੇ ਦੇ ਨਾਲ ਸੰਘੋਂ ਲੰਘਾਉਂਣੀ ਹੈ।

ਜਦ ਪਾਰਟੀ ਨੇ ਹਥਿਆਰਬੰਦ ਘੋਲ ਦਾ ਰਾਹ ਚੁਣਿਆ ਸੀ ਤਾਂ ਬਾਬਾ ਜੀ ਇਸ ਲਈ ਲੋੜੀਂਦੀ ਤਿਆਰੀ ਦੇ ਪੈਰੋਕਾਰ ਸਨ। ਇਸ ਕਾਰਜ ਲਈ ਖਾੜਕੂਆਂ (ਜਿਨ੍ਹਾਂ ਨੂੰ ਉਦੋਂ ਗੁਰੀਲੇ ਮੰਨਿਆ ਜਾਂਦਾ ਸੀ) ਦੀ ਤਕਨੀਕੀ ਸਿਖਲਾਈ ਵੀ ਜ਼ਰੂਰੀ ਸੀ। ਗੁਰੀਲਿਆਂ ਅਤੇ ਉਨ੍ਹਾਂ ਦੇ ਹਥਿਆਰਾਂ ਦਾ ਆਪਸੀ ਸਬੰਧ ਵੀ ਸਪੱਸ਼ਟ ਹੋਣਾ ਜ਼ਰੂਰੀ ਹੈ। ਹਥਿਆਰ ਨੂੰ ਆਪਣੀ ਜਾਨ ਨਾਲੋਂ ਵੀ ਪਿਆਰਾ ਰੱਖਣਾ ਚਾਹੀਦਾ ਹੈ ਕਿਉਂਕਿ ਜੇ ਹਥਿਆਰ ਕੋਲ ਹੈ ਤਾਂ ਸਿਪਾਹੀ ਵੀ ਸੁਰੱਖਿਅਤ ਹੈ। ਜਿਹੜੇ ਲੋਕ ਸਿਖਲਾਈ (ਮਾਸਕੋ ਵਿਚ) ਦੌਰਾਨ ਆਪਣਾ ਹਥਿਆਰ ਭੁੱਲ ਕੇ ਦੂਸਰੇ ਦਾ ਚੁੱਕ ਲੈਂਦੇ ਸਨ ਅਜਿਹੀ ਕੁਤਾਹੀ ਦਾ ਉਹ (ਰੂਸੀ) ਚੰਗਾ ਮਖੌਲ ਉਡਾਉਂਦੇ ਸਨ। ਸਹੀ ਨਿਸ਼ਾਨੇ ਲਈ ਕਿਹੋ ਜਿਹੀਆਂ ਸ਼ਰਤਾਂ ਜ਼ਰੂਰੀ ਸਨ, ਇਹ ਵੀ ਦੱਸਦੇ ਸਨ। ਗੁਰੀਲੇ ਦੀਂ ਨਰੋਈ ਸਿਹਤ ਇੱਕ ਜ਼ਰੂਰੀ

ਲੋੜ ਹੁੰਦੀ ਹੈ ਜਿਸ ਦੀ ਕਾਇਮੀ ਲਈ ਹਰੇਕ ਕਿਸਮ ਦੇ ਨਸ਼ਿਆਂ ਤੋਂ ਦੂਰ ਰਹਿਣਾ ਲਾਜ਼ਮੀ ਹੁੰਦਾ ਹੈ। ਇਸ ਕਰਕੇ ਬਾਬਾ ਜੀ ਸ਼ਰਾਬ, ਸਿਗਰਟ ਅਤੇ ਇਥੋਂ ਤੱਕ ਕਿ ਚਾਹ ਦੀ ਆਦਤ ਤੋਂ ਵੀ ਬਚਣ ਲਈ ਕਹਿੰਦੇ ਸਨ।

ਭੂਮੀਗਤ ਸਾਥੀਆਂ ਲਈ ਇੱਕ ਇਖਲਾਕੀ ਲੋੜ ਵੀ ਜ਼ਰੂਰੀ ਸਮਝਦੇ ਸਨ ਜਿਸ ਤਹਿਤ ਸ਼ਰਨਦਾਤਾ ਲੋਕਾਂ ਨੂੰ ਬੇਲੋੜੀ ਤਕਲੀਫ਼ ਦੇਣਾ ਵਾਜਬ ਨਹੀਂ ਹੁੰਦਾ। ਕਹਿੰਦੇ ਸਨ ਕਿ ਸਿਗਰਟ ਦੀ ਬੋਅ ਕੱਪੜਿਆਂ ਵਿਚੋਂ ਨਹੀਂ ਜਾਂਦੀ ਅਤੇ ਇਨ੍ਹਾਂ ਬਿਸਤਰਿਆਂ ਦੀ ਸਫ਼ਾਈ ਔਰਤਾਂ ਲਈ ਇੱਕ ਵਾਧੂ ਭਾਰ ਬਣ ਜਾਂਦਾ ਹੈ। ਸਿਰਹਾਣਿਆਂ ਨੂੰ ਮੋੜ ਮੋੜ ਕੇ ਢੋਅ ਬਣਾਉਣ ਤੋਂ ਪਰਹੇਜ਼ ਕਰਨ ਲਈ ਕਹਿੰਦੇ ਸਨ ਕਿਉਂਕਿ ਇਹ ਵੀ ਘਰ ਦੀਆਂ ਔਰਤਾਂ ਨੂੰ ਪਸੰਦ ਨਹੀਂ ਹੁੰਦਾ। ਬਿਮਾਰੀ ਆਦਿ ਦੇ ਬਹਾਨੇ ਦੁੱਧ, ਘਿਓ ਦੀ ਵਿਸ਼ੇਸ਼ ਰਿਆਇਤ ਲੈਣ ਦਾ ਵੀ ਖੰਡਨ ਕਰਦੇ ਸਨ ਅਤੇ ਇਸ ਤਰ੍ਹਾਂ ਇੱਕ ਸਿੱਧੀ-ਸਾਦੀ ਜ਼ਿੰਦਗੀ ਗੁਜ਼ਾਰਨ ਦਾ ਪੱਖ ਲੈਂਦੇ ਸਨ। ਉਨ੍ਹਾਂ ਦਾ ਠੋਸ ਮੱਤ ਸੀ ਕਿ ਨਸ਼ੇ ਦੀ ਆਦਤ ਜੇਲ੍ਹ ਵਿਚ ਜਾਂ ਪੁੱਛ-ਗਿੱਛ ਦੌਰਾਨ ਵਿਅਕਤੀ ਵਿਚ ਕਮਜ਼ੋਰੀ ਲੈ ਆਉਂਦੀ ਹੈ। ਇਨ੍ਹਾਂ ਸਾਰੇ ਅਸੂਲਾਂ ਅਤੇ ਜੀਵਨ ਸ਼ੈਲੀ ਦੇ ਅੰਗਾਂ ਦੀ ਉਹ ਬਹੁਤ ਰੌਚਿਕ ਵਿਆਖਿਆ ਕਰਦੇ ਸਨ। ਦੂਸਰੇ ਦੇਸ਼ਾਂ ਦੀਆਂ ਮੁਕਤੀ-ਫੌਜਾਂ ਦੇ ਤਜਰਬਿਆਂ ਦੇ ਪ੍ਰਸੰਗਾਂ ਦਾ ਹਵਾਲਾ ਵੀ ਦਿੰਦੇ ਸਨ।

ਦੁਸ਼ਮਣ-ਜਮਾਤ ਨਾਲ ਸਿੱਝਣ ਦਾ ਇੱਕ ਹੋਰ ਖੇਤਰ ਹੈ; ਸਰਕਾਰ ਦੇ ਹਥਿਆਰਬੰਦ ਰਾਜਸੀ ਅਦਾਰਿਆਂ ਦਾ ਬੇਤਹਾਸ਼ਾ ਜ਼ੁਲਮ। ਪੁਲਿਸ ਦੀਆਂ ਲੂੰਬੜ ਚਾਲਾਂ, ਪਤਿਆਉਣ, ਧਮਕਾਉਣ ਅਤੇ ਕੁੱਟਣ ਆਦਿ ਦਾ ਟਾਕਰਾ ਕਿਵੇਂ ਕਰਨਾ ਹੈ, ਇਹ ਸਬਕ ਵੀ ਬਾਬਾ ਜੀ ਪੜ੍ਹਾਉਂਦੇ ਸਨ। ਉਨ੍ਹਾਂ ਨੇ ਆਪ ਲਾਹੌਰ ਦੇ ਸ਼ਾਹੀ ਕਿਲ੍ਹੇ ਵਿਚ ਬਰਤਾਨੀਆਂ ਦੀ ਪੁਲਿਸ ਦੇ ਤਸੀਹੇ ਸਹੇ ਸਨ। ਇਸ ਕਰਕੇ ਉਹ ਖੁਦ ਇਸ ਦਾ ਵੇਰਵਾ ਚੰਗੀ ਤਰ੍ਹਾਂ ਦੇ ਸਕਦੇ ਸਨ। ਜਿੰਨੇ ਵਿਸਥਾਰ ਨਾਲ ਬਾਬਾ ਜੀ ਇਹ ਸਬਕ ਪੜ੍ਹਾਉਂਦੇ ਸਨ, ਉਸ ਤਰ੍ਹਾਂ ਮੈਂ ਕਿਸੇ ਹੋਰ ਆਗੂ ਨੂੰ ਪੜ੍ਹਾਉਂਦੇ ਨਹੀਂ ਦੇਖਿਆ। ਇਹ ਹੀ ਫ਼ਰਕ ਹੁੰਦਾ ਹੈ ਖੁਦ ਹੰਢਾਏ ਤਜਰਬੇ ਦਾ ਅਤੇ ਸੁਣੇ ਹੋਏ ਅਸਿੱਧੇ ਤਜਰਬੇ ਦਾ।

ਆਪਣੇ ਵਿਦਿਆਰਥੀ-ਜੀਵਨ ਦੌਰਾਨ ਮੈਨੂੰ ਵੀ ਪੁੱਛ ਗਿੱਛ ਜਾਂ ਤਸੀਹਾ ਕੇਂਦਰ ਸੈਂਟਰ ਅੰਮ੍ਰਿਤਸਰ ਜਾਣ ਦਾ ਮੌਕਾ ਮਿਲਿਆ, ਜਦੋਂ ਮੈਨੂੰ ਵਿਦਿਆਰਥੀ ਅੰਦੋਲਨ ਦੌਰਾਨ ਗ੍ਰਿਫਤਾਰ ਕੀਤਾ ਗਿਆ ਸੀ। 15 ਦਿਨਾਂ ਮਗਰੋਂ ਮੇਰੀ ਜ਼ਮਾਨਤ ਹੋ ਗਈ। ਬਾਹਰ ਆ ਕੇ ਹੋਰਨਾਂ ਤੋਂ ਬਿਨਾਂ ਮੈਂ ਬਾਬਾ ਜੀ ਨੂੰ ਵੀ ਮਿਲਿਆ। ਆਪਣੀ ਵਿਉਂਤ ਅਨੁਸਾਰ ਪਾਰਟੀ ਮੈਨੂੰ ਅਗਲੀ ਜ਼ਿੰਮੇਵਾਰੀ ਦੇਣ ਲਈ ਫ਼ੈਸਲਾ ਕਰ ਚੁੱਕੀ ਸੀ। ਮੈਨੂੰ ਕੁੱਝ ਸੰਪਰਕਾਂ ਨਾਲ ਮਿਲਾਉਣ ਲਈ ਬਾਬਾ ਜੀ ਆਪ ਗਏ। ਪਹਿਲਾਂ ਉਹ ਮੈਨੂੰ ਵੜਿਆਂ ਚੀਮਿਆਂ ਵਿਚ ਬਾਬਾ ਕਿਸ਼ਨ ਸਿੰਘ ਦੇ ਕੋਲ ਲੈ ਕੇ ਗਏ। ਫਿਰ ਬਿਲਗਾ ਵਿਖੇ ਬਾਬਾ ਭਗਤ ਸਿੰਘ ਬਿਲਗਾ ਜੀ ਦੇ ਡੇਰੇ, ਉਥੋਂ ਫਿਲੌਰ ਫਿਰ ਉੜਾਪੜ ਅਤੇ ਅਖੀਰ ਵਿਚ ਰਾਹੋਂ ਦੇ ਕੋਲ ਸਾਥੀ ਭਜਨ ਸਿੰਘ ਲੜੋਆ ਦੇ ਡੇਰੇ ਵੀ। ਹਰੇਕ ਥਾਂ ਉਹਨਾਂ ਨੇ ਇਹ ਕਹਿ ਕਿ ਮੇਰੀ ਜਾਣ-ਪਛਾਣ ਕਰਾਈ, "ਇਹ ਸਟੂਡੈਂਟ ਆ, ਸ਼ਾਹੀ ਕਿਲ੍ਹਾ ਪਾਸ ਕਰ ਆਇਆ।" ਮੈਨੂੰ ਜਾਪਿਆ ਕਿ ਉਹ ਇਉਂ ਉਂਗਲੀ ਫੜਾ ਕੇ ਨਾਲ ਤੋਰ ਰਹੇ ਸਨ ਜਿਵੇਂ ਕੋਈ ਵੱਡਾ ਛੋਟੇ ਨੂੰ ਤੋਰਦਾ ਹੈ। ਉਨ੍ਹਾਂ ਨੂੰ ਇਸ ਤਰ੍ਹਾਂ ਦੀ ਸੰਤੁਸ਼ਟੀ ਹੋਈ ਜਾਪਦੀ ਸੀ ਜਿਹੜੀ ਕਿਸੇ ਵੱਡੇ ਨੂੰ ਉਦੋਂ ਹੁੰਦੀ ਹੈ, ਜਦੋਂ ਬੱਚਾ ਤੁਰਨਾ ਸਿੱਖ ਜਾਵੇ। ਇਹ

ਅਹਿਸਾਸ ਉਸ ਨੂੰ ਹੀ ਹੁੰਦਾ ਹੈ ਜਿਹੜਾ ਧੁਰ ਅੰਦਰ ਤੱਕ ਇਨਕਲਾਬੀ ਕਾਰਜਾਂ ਨਾਲ ਪਰਣਾਇਆ ਗਿਆ ਹੋਵੇ।

ਆਖ਼ਿਰ ਬਾਬਾ ਜੀ ਦੀ ਭਵਿੱਖਬਾਣੀ ਦੇ ਸੱਚ ਸਾਬਤ ਹੋਣ ਦੀ ਮਨਹੂਸ ਘੜੀ ਵੀ ਆ ਗਈ। ਉਸ ਦਿਨ ਦੋ ਸੋਗਵਾਰ ਖਬਰਾਂ ਸੁਣਨ ਨੂੰ ਮਿਲੀਆਂ, ਮੈਂ ਅਤੇ ਕਾਮਰੇਡ ਹਾਕਮ ਸਿੰਘ ਗੋਬਿੰਦਸਾਗਰ ਝੀਲ ਦੇ ਇੱਕ ਕਿਨਾਰੇ ਤੋਂ ਪਹਾੜ 'ਤੇ ਚੜ੍ਹ ਕੇ ਉਨੇ ਵਲੋਂ ਹੋ ਕੇ ਜੇਜੋਂ ਪਹੁੰਚਣ ਲਈ ਤੁਰੇ ਸਾਂ। ਸ਼ਾਮ ਦਾ ਸਮਾਂ ਸੀ ਅਤੇ ਅਸੀਂ ਟਰਾਜ਼ਿਸਟਰ ਤੋਂ ਖਬਰਾਂ ਸੁਣਦੇ ਜਾ ਰਹੇ ਸਾਂ। ਪਹਿਲੀ ਖਬਰ ਸੀ ਕਿ ਆਂਧਰਾ ਪ੍ਰਦੇਸ਼ ਦੇ ਪ੍ਰਸਿੱਧ ਅਤੇ ਹਰਮਨ-ਪਿਆਰੇ ਆਦਿਵਾਸੀ ਆਗੂ ਕਾਮਰੇਡ ਵੈਂਪਟੂ ਸੱਤਿਆ ਨਰਾਇਣਨ ਨੂੰ ਪੁਲਿਸ ਨੇ ਕਤਲ ਕਰ ਦਿੱਤਾ ਹੈ ਅਤੇ ਇਸ ਨੂੰ ਪੁਲਿਸ ਮੁਕਾਬਲੇ ਦਾ ਨਾਮ ਦਿੱਤਾ ਗਿਆ ਹੈ। ਇਹ ਸਾਥੀ ਉਹ ਆਗੂ ਸੀ ਜਿਸ ਬਾਰੇ ਸਿੱਧੇ-ਸਾਦੇ ਆਦਿ ਵਾਸੀਆਂ ਵਿਚ ਇਹ ਦੰਦ ਕਥਾ ਪ੍ਰਚੱਲਤ ਸੀ ਕਿ ਉਹ ਰਾਤੋ ਰਾਤ ਸਿਰੀ-ਕਾਕੂਲਮ ਤੋਂ ਹੈਦਰਾਬਾਦ ਅਤੇ ਫਿਰ ਵਾਪਸ ਜੰਗਲ ਵਿਚ ਉਡਨ-ਖਟੋਲੇ ਰਾਹੀਂ ਆ-ਜਾ ਸਕਦਾ ਹੈ। ਦੂਸਰੀ ਖ਼ਬਰ ਸੀ ਕਿ ਨਕਸਲੀ ਆਗੂ ਬੂਝਾ ਸਿੰਘ ਪੁਲਿਸ ਮੁਕਾਬਲੇ ਵਿਚ ਮਾਰੇ ਗਏ ਹਨ। ਪੁਲਿਸ ਮੁਕਾਬਲੇ ਬਾਰੇ ਸਾਨੂੰ ਕੋਈ ਸ਼ੰਕਾ ਹੀ ਨਹੀਂ ਸੀ, ਹੈਰਾਨੀ ਤਾਂ ਇਸ ਗੱਲ ਦੀ ਸੀ ਕਿ ਪ੍ਰਕਾਸ਼ ਸਿੰਘ ਬਾਦਲ ਦੀ ਅਕਾਲੀ ਸਰਕਾਰ ਕਿਸ ਕਮੀਨਗੀ ਤੱਕ ਨਿੱਘਰ ਗਈ ਸੀ। ਬਾਬਾ ਜੀ ਬਿਰਧ ਸਨ। ਜੇਕਰ ਸਰਕਾਰ ਨੂੰ ਬਹੁਤ ਖ਼ਤਰਾ ਸੀ ਤਾਂ ਉਨ੍ਹਾਂ ਨੂੰ ਨਜ਼ਰਬੰਦ ਕਰ ਸਕਦੀ ਸੀ। ਝੂਠੇ ਮੁਕੱਦਮੇ ਬਣਾ ਕੇ ਜੇਲ੍ਹ ਵਿਚ ਰੱਖ ਸਕਦੀ ਸੀ ਪਰ ਸਰਕਾਰ ਤਾਂ ਇੰਨੀ ਕਮਜ਼ੋਰ 'ਤੇ ਕਮੀਨੀ ਸਾਬਤ ਹੋਈ ਕਿ ਇੱਕ ਅੱਸੀ ਸਾਲਾ ਬਜ਼ੁਰਗ ਕੋਲੋਂ ਹੀ ਡਰ ਗਈ। ਇਥੇ ਵੀ ਬਾਬਾ ਜੀ ਕਹਿਣੀ ਤੇ ਕਰਨੀ ਦੇ ਪੂਰੇ ਸਾਬਤ ਹੋਏ। ਅਸੀਂ ਉਦਾਸ ਹੋ ਗਏ ਪਰ ਬਾਬਾ ਜੀ ਨੂੰ ਯਾਦ ਕਰਦੇ ਹੋਏ ਪਹਾੜ ਦੀ ਚੋਟੀ ਵੱਲ ਚੜ੍ਹਦੇ ਗਏ ਅਤੇ ਉਸ ਬਰਸਾਤੀ ਰਾਤ ਨੂੰ ਅਸੀਂ ਸਾਰੀ ਰਾਤ ਹੀ ਸਫ਼ਰ ਕੀਤਾ।

ਬਾਬਾ ਜੀ ਦੀ ਆਮਦ ਇਨਕਲਾਬੀ ਕਮਿਊਨਿਸਟ ਲਹਿਰ ਦੀ ਇੱਕ ਅਹਿਮ ਪ੍ਰਾਪਤੀ ਸੀ। ਉਹ ਇੱਕ ਵੱਡਮੁੱਲੀ ਵਸਤੂ ਸਨ। ਪਰ ਜਿਸ ਤਰ੍ਹਾਂ ਉਨ੍ਹਾਂ ਨਾਲ ਵਰਤਿਆ ਗਿਆ, ਉਹ ਬੇਹੱਦ ਅਫ਼ਸੋਸਨਾਕ ਹੈ। ਉਹ ਜੀਉਂਦੇ ਵੀ ਅਤੇ ਸ਼ਹੀਦ ਹੋ ਕੇ ਵੀ ਇਨਕਲਾਬੀਆਂ ਲਈ ਇੱਕ ਚਾਨਣ-ਮੁਨਾਰਾ ਬਣੇ ਰਹਿਣਗੇ।

## ਅੰਤਿਕਾ - 1

# ਸੂਹੀਆ ਵਿਭਾਗ ਦੀ ਮਿਸਲ

INDIA OFFICE RECORDS
BRITISH LIBRARY, LONDON
Bhagat Singh (Bilga) and Bujha Singh
activities in argentine
file no. L/PJ/12/490

## ਅੰਤਿਕਾ - ੳ

19 . 6 . 35

My dear Johnston,

A Sikh named BHUJJA SINGH of village Chakmaidas, district Jullundur is reported to have returned to India from Moscow about six months ago. There is a suggestion that he may have been in the Argentine before proceeding to Moscow.

I should be much obliged if you would ask the Foreign office to enquire from H. B. M. Ambassador in Buenos Aires whether any trace can be found of any BHUJJA SINGH, formerly in the Argentine, who might be identical with this person. If the information is correct, BHUJJA SINGH would presumably have left the Argentine for Moscow some time between 1931/4, and most probably in 1932/3.

There is a record of a passport issused in Shanghai No. 6034, Dated 2nd September 1929, to a Bhuja Singh, son of Tharm Singh, born at Chakmai Das, Ferala, district Jullundur, in 1903. This passport was made available at the time of issue in 1929 for the British Empire, Japan and Panama. It is not known at present whether these particulars relate to the Person with whom we are now concerned, but it might be worth mentioning them to H.B.M. Ambassador, Buenos Aires. It is Just possible that Bhujja Singh may have been in some Part of America other than the Argentine: I suggest according that a copy of the F.O. letter to the Argentine be Sent to Rio de Janeiro and Panama in order that Similar enquiries may be made at these centres.

Yours Sincerely,
Signature
Chief of Identification.

# ਅੰਤਿਕਾ - ਅ

**Enclosure in Buenos Aires despatch no.289 of August 16th, 1935. TRANSLATION**

office of Chief of police. STATEMENT OF INFORMATION 542
1935

regarding
B H U J A S I N G H

Son of Dharam
And of Je Kor
Nationality : British Indian
Town : Chak Mai Das
Born : 19th December 1903
civil status : Married
Reads and writes : Yes
Profession : Day-labourer
Domicile : Av. Alberdi 26.
Height : 1. 72 centimetres
Physique : Medium
Colour of skin : dark
Colour of hair : black
Colour of beard : clean shaven

Forehead : straight medium
Eyebrows : arched, far apart
Eyelids : well open
colour of eyes : dark brown
Nose (outline; straight base:horizontal)
Mouth : medium
Lips : medium
Chin : short
Ears : medium
Fingerprint Identity No.
V 4444 V 4442
10 01

His antecedents as recorded in statement No. 297318 section (?) of this Division on this date are :-

The applicant was identified on the 6th November 1930, on applying for a "Cedula de Identidad" (Identity card).

RELATIONS

| Name | Relationship | domicile |
|---|---|---|
| Laj man | Parents | in Europe |
| Tejisi | Brothers | in India |
| Ober | " | " " |
| Gotyur | " | " " |
| Buja Singh | wife | " " |
| Jardos | son | " " |

Rosario, August 2nd 1935
(agd) illegible
Chief of Identification

# ਅੰਤਿਕਾ - ੲ

P & J (S)
832
1935

16. 9. 35

Mr. Johnston

I should be glad if you would refer to Buenos Aires Despatdh No. 289 of the 16th of August, 1935, (which is in reply to your letter to the Foreign Office P. & J. (S) 342 of the 26th June, 1935) regarding BHUJA SINGH of village Chakmai Das, district Jullundur.

From the particulars which have been supplied it seems very likely that the BHUJA SINGH referred to in H.B.M. Ambassador's Despatch, is identical with the man who is believed to have been working for theCommunist International in Moscow.

In thanking H.B.M. Ambassador for his useful information, would it be possible to ask him whether inquiries could be made in Rosario with a view to ascertaining the date on which BHUJA SINGh the Argentine and whether there is any record of his destination or the route by which he travelled?

Signature

# ਅੰਤਿਕਾ - ਸ

**SECRET**

Mr. Johnston

In my minute No. 2387 of the 16th of september, 1935, I asked you whether H.B.M. Ambassdor in Buenos Aires could be requested to institute inquiries in Rosario with a view to ascertaining the date on which BHUJJA SINGH of village Chak Maidass, district Jullundur left the Argentine for Europe enroute for MOSCOW, and the route by which he travelled. You wrote to the Foreign Office on this subject on the 5th of October, 1935 (P. & J.(S) 832/1935). but so far, no reply has been received from Buenos Aires.

It has since been learnt that BHUJJA SINGH sailed from Buenos Aires for Hamburg probably in march, 1932. He was accompanied by TEJA SINGH SUTANTAR alias TEJA SINGH AZAD (as far as Rio de Janiero), CHINTA SINGH (of village Bandala, district Jullundur) and two others. CHINTA SINGH has already formed the subject of cor-

respondence with H.M. Ambassador in Buenos Aires and separate inquiries are being addressed to him about the other two sikhs. CHINTA SINGH secured a passport in Rosario on 6 . 3 . 32; consequently he and his friends must have sailed subsequent to this date. In this connection, it may be observed that the Hamburg-American S.S. "Gen. Osorio" left Buenos Aires for Hamburg on 15 . 3. 32. I shall be much obliged if H. B. M. Ambassador could from these particulars, ascertain the name of the vessel by which these five men travelled.

I suggest that a copy of the letter to Buenos Aires should be sent to Pannama, who were asked at an earlier stage to make inquiries about BHUJJA SINGH. There is nothing to show that BHUJJA SINGH or any of the persons mentioned in this letter, visited Panama.

Signature
Chief of Identification.

## ਅੰਤਿਕਾ - ਹ

Copy No.5
Confidential

BRITISH CONSULATE
ROSARIO.
23rd March, 1936.

Sir,

With reference to your confidential despatch No. 10 of the 20th instant, relative to certain British Indians, - and to your confidential despatch No. 21 of the 14th November last, I have the honour to report as follows :-

Bhuja Singh s/o Dharm singh. He was summoned on 10th December last to attend at this consulate, nominally for the purpose of re-registration but actually for interrogation. No response was received, no trace of this man found and it is much regretted that, through an inadvertency you were not notified at the time to this effect. From enclosure No. 1 to your despatch No. 8, confidential, of the 13th March, 1936, it is observed that this man is "now in India". Police particulars enclosed with my despatch No. 10 of the 7th august last stated that he had applied to them for a "cedula" on 10th November, 1930. He was registered on 3rd November, 1930 and has not, to the best of my knowledge, since visited this consulate. The passport then held by him was No. 6034, Shanghai, 2nd september, 1929, i.e. valid until 2nd Sep-

tember, 1934 so that he could have travelled in 1932 on that passport and the records of this consulate show no passport issued or renewed to him in the last three years.

His Britannic Majesty's Ambassador,
Buenos Aires.

## ਅੰਤਿਕਾ - ਕ

**SECRET**

11th May, 1936.

Mr. Johnston.

Please refer to H.B.M. Ambessador, Buenos Aires' despatch No. 111 dated the 2nd of April, 1936, which formed the enclosure to the Foreign office letter A.3513/208/51 dated the 1st of may, 1936. (P.& J.(s) 366/1936).

H.B.M. Ambassador, Buenos Aires, may like to know that it has now been ascertained that BHUJJA SINGH son of Dharam Singh of village Chak Maidass, district Jullundur, accompanied by CHINTA SINGH, son of Sunder Singh, Village Badala, district Jullundur, PURAN SINGH of village Rurka Kalan, District Jullundur, and JOWAND SINGH of near Dhariwal, Kapurthala, arrived in Hamburg from Buenos Aires by the s.s. "Bayern" on 3.5.32. This vessel which belongs to the Hamburg- America Line is not shown in the sailing list, and is presumably, therefore a cargo-steamer.,

TEJA SINGH SUTANTAR (also known as TEJA SINGH AZAD) is understood to have accompanied them as par as Rio de Janeiro on the same vessel. He disembarked at Rio de Janeiro and sailed for Europe by a later steamer. He was presumably travelling on a Turkish passport in the name of TEDJE SINKE AZAD. All these five persons are now in India.

Signature

JGW/

# ਅੰਤਿਕਾ - 2

## ਸੂਹੀਆਂ ਵਿਭਾਗ ਦੀਆਂ ਨਜ਼ਰਾਂ ਵਿੱਚ ਕਾਮਰੇਡਾਂ ਦੀ ਗਰੁੱਪਬੰਦੀ

**{ Home Department (Political) File No. 216/1940 ਵਿਚੋਂ }**



# ਅੰਤਿਕਾ - 3

## APPENDIX

# Members of the Kirti Control Board

| | |
|---|---|
| Karam Singh 'Chima' | (Ghadr Director K-20) |
| Muvarik Ali Saghar | (Punjab List 315) |
| Bhujja Singh | (Ghadr director-B-88) |
| Achhar Singh "Chhina" | (-do- A-7) |
| Bhag Singh Canadian | (-do- B-47) |
| Bhagat singh 'Bilga' | (Punjab List 61) |
| Munshi Ahmed Din | (-do- 6) |
| Indar Singh | (Ghadr Dircotory X-13) |
| Mohan Lal 'Berosgar' | (Punjab List 310) |
| Santa Singh | (Ghadr Dircotor S-18) |
| Sher Singh | (-do- S-43) |

The above cantrol Board was replaced by the Kirti Lehr Managing committee (editorial Board) towards the end of October, 1938, Consisting of-

| | |
|---|---|
| Harminder singh sodhi | (Ghadr Dircotor M-2) |
| Karam Singh 'Dhut' | (-do- K-22) |
| Dulla Singh | (Punjab List 115) |
| Gurcharan Singh | Sainsera (-do- 148) |
| Ram Singh Dutta | (-do- 384) |
| Bharat Singh B.A. LL.B. | (U. P. List 16) |
| Dr. Bhag Singh | (Ghadr Director B-46) |

***{ Home Department (Political) File No. 216/1940 ਵਿਚੋਂ }***

## ਅੰਤਿਕਾ - 4

# ੳ) ਚੀਫ਼ ਸੈਕਟਰੀ ਆਫ ਸਟੇਟ ਨੂੰ ਲਿਖੀ ਚਿੱਠੀ

1. ਜਨਾਬ 27 ਅਕਤੂਬਰ 1935 ਨੂੰ ਮੈਨੂੰ ਅੰਮ੍ਰਿਤਸਰੋਂ ਗ੍ਰਿਫ਼ਤਾਰ ਕਰਕੇ 28 ਨੂੰ ਸ਼ਾਹੀ ਕਿਲ੍ਹਾ ਲਾਹੌਰ ਵਿਚ ਕਰੀਮੀਨਲ ਲਾ ਅਮੈਂਡਮੈਂਟ ਐਕਟ ਦੁਆਰਾ ਨਜ਼ਰਬੰਦ ਕੀਤਾ ਗਿਆ। ਕਿਲ੍ਹੇ ਵਿਚ ਨਜ਼ਰਬੰਦੀ ਦੇ ਇੱਕ ਦਿਨ ਪਿੱਛੋਂ 29 ਨੂੰ ਸੱਯਦ ਅਹਿਮਦ ਸ਼ਾਹ ਡਿਪਟੀ ਸੁਪਰਡੈਂਟ ਪੁਲੀਸ, ਬਖਸ਼ੀ ਸੰਪੂਰਨ ਸਿੰਘ ਇੰਸਪੈਕਟਰ ਸੀ.ਆਈ.ਡੀ ਅਤੇ ਇੱਕ ਅੰਗਰੇਜ਼ ਅਫ਼ਸਰ ਜਿਸ ਨੂੰ ਜ਼ਿੰਕਨ ਦੇ ਨਾਉਂ ਨਾਲ ਪੁਕਾਰਦੇ ਸਨ, ਦੇ ਪੇਸ਼ ਕੀਤਾ ਗਿਆ। ਮਜਹਬੀ ਰਸਮਾਂ ਬਾਰੇ ਮੇਰੇ 'ਤੇ ਹਕੂਮਤ ਦੇ ਇਹਨਾਂ ਨੁਮਾਇੰਦਿਆਂ ਵਿਚਕਾਰ ਕੁੱਝ ਸਵਾਲ 'ਤੇ ਜਵਾਬ ਹੋਏ ਅਤੇ ਮੈਨੂੰ ਧਰਮ ਵਿਚ ਪੱਕੇ ਰਹਿਣ ਦਾ ਪ੍ਰਚਾਰ ਕੀਤਾ ਗਿਆ। ਜਾਣ ਵੇਲੇ ਉੱਪਰ ਦੱਸੇ ਜਾ ਚੁੱਕੇ ਅੰਗਰੇਜ਼ ਅਫ਼ਸਰ ਨੇ ਹਕੂਮਤ ਦੇ ਨੁਮਾਇੰਦਿਆਂ ਨੂੰ ਪੁਕਾਰ ਕੇ ਏਹ ਲਫ਼ਜ਼ ਕਹੇ ਕਿ 'ਸਰਦਾਰ ਦਿਆਲ ਸਿੰਘ ਉਰਫ ਗੁਰਦਿਆਲ ਸਿੰਘ ਸਬ ਇੰਸਪੈਕਟਰ ਕੋ ਇਸ.....। ਵੋਹ ਇਸ......। ਦੇ ਦਿਮਾਗ ਸੇ ਕਮਿਊਨਿਜ਼ਮ ਕਾ ਕੀੜਾ ਨਿਕਾਲ ਦੇ।

2. ਗੁਰਦਿਆਲ ਸਿੰਘ ਸਬ ਇੰਸਪੈਕਟਰ ਨੇ 30 ਤਰੀਕ ਨੂੰ ਮੈਨੂੰ ਆਪਣੇ ਜ਼ੁੰਮੇ ਲੈ ਲਿਆ ਅਤੇ ਮੇਰਾ ਬਿਆਨ ਲਿਖਣਾ ਸ਼ੁਰੂ ਕਰ ਦਿੱਤਾ। ਮੈਂ ਉਸਦੇ ਹਰ ਇੱਕ ਸਵਾਲ ਦਾ ਆਪਣੀ ਯਾਦ 'ਤੇ ਚੇਤੇ ਮੂਜਬ, ਜੋ ਕੁੱਝ ਮੈਨੂੰ ਵਾਕਫ਼ੀਅਤ ਸੀ, ਜਵਾਬ ਦਿੱਤਾ। ਸਾਰੇ ਦਿਨ ਦੀ ਸਿਰ ਖਪਾਈ ਤੋਂ ਬਾਦ ਮੈਨੂੰ ਅਨੁਭਵ ਹੋਇਆ ਕਿ ਗੁਰਦਿਆਲ ਸਿੰਘ ਮੇਰਿਆਂ ਇਨ੍ਹਾਂ ਜਵਾਬਾਂ ਤੋਂ ਖੁਸ਼ ਨਹੀਂ ਸੀ। ਜਦ ਉਹ ਸਵੇਰੇ 31 ਨੂੰ ਮੇਰੇ ਪਾਸ ਆਇਆ ਤਾਂ ਉਸ ਦਾ ਵਰਤਾਓ ਕੱਲ੍ਹ ਵਾਲਾ ਨਹੀਂ ਸੀ। ਦਿਆਲ ਸਿੰਘ ਮੇਰੇ 'ਤੇ ਵਾਰ ਵਾਰ ਇਸ ਗੱਲ ਦਾ ਜ਼ੋਰ ਦਿੰਦਾ ਸੀ ਕਿ ਸਾਨੂੰ ਕੰਮ ਦੀ ਗੱਲ ਦੱਸੋ ਜੋ ਕੁਝ ਅਸੀਂ ਤੇਰੇ ਪਾਸੋਂ ਲੈਣਾ ਚਾਹੁੰਦੇ ਹਾਂ, ਉਹ ਦਿਉ, ਮੈਂ ਉਸਨੂੰ ਹਰ ਤਰ੍ਹਾਂ ਦਾ ਯਕੀਨ ਦਵਾਇਆ ਕਿ ਮੈਂ ਸਭ ਕੁੱਝ ਸੱਚ-ਸੱਚ ਕਹਿ ਦਿੱਤਾ ਹੈ।

3. ਏਸ ਦਿਨ ਯਾਨੀ 1.11.1935 ਨੂੰ ਜਦ ਮੈਂ ਇਹਨਾਂ ਸਵਾਲਾਂ ਦੇ ਜਵਾਬ ਦਿੰਦ-ਦਿੰਦਾ ਥੱਕ ਗਿਆ ਤਾਂ ਤਾਜ ਦੀਨ ਡਿਪਟੀ ਸੁਪਰਡੈਂਟ ਪੁਲੀਸ ਦੀ ਮੌਜੂਦਗੀ ਵਿਚ ਮੇਰੇ ਮੂੰਹੋਂ ਇਹ ਲਫ਼ਜ਼ ਨਿਕਲ ਗਏ ਕਿ "ਹੁਣ ਭੀ ਮੇਰਾ ਏਹੀ ਬਿਆਨ ਹੈ। ਜਿਹੜਾ ਪਹਿਲਾਂ ਦਿੱਤਾ ਜਾ ਚੁੱਕਿਆ ਹੈ। ਇਸ ਵਿਚ ਮੈਂ ਕੋਈ ਘਾਟਾ ਵਾਧਾ ਨਹੀਂ ਕਰਨਾ ਚਾਹੁੰਦਾ ਕਿਉਂਕਿ ਮੇਰਾ ਸਿਰ ਦਰਦ ਕਰ ਰਿਹਾ ਹੈ। ਇਸ ਲਈ ਮੈਨੂੰ ਹੋਰ ਪੁੱਛ ਗਿੱਛ ਨਾ ਕੀਤੀ ਜਾਵੇ 'ਤੇ ਕੁੱਝ ਮਿੰਟ ਅਰਾਮ ਲੈਣ ਦਿੱਤਾ ਜਾਵੇ।" (ਇਸ ਦਾ ਜੋ ਉਤਰ ਮਿਲਿਆ ਉਹ ਸੈਕਟਰੀ ਸਾਹਿਬ ਨੂੰ ਲਿਖਿਆ ਗਿਆ ਸੀ) ਕਿਲ੍ਹੇ ਤੋਂ ਵਾਪਸ ਆਉਣ ਤੋਂ ਬਾਅਦ ਮੇਰੇ ਲਈ ਤੁਰਨਾ ਫਿਰਨਾ ਅਤੇ ਕੰਮ ਕਰਨਾ ਕਠਿਨ ਹੀ ਸਗੋਂ ਨਾ ਮੁਮਕਿਨ ਹੋ ਗਿਆ ਹੈ।

4. ਇੱਕ ਸ਼ਹਿਰੀ ਨੂੰ ਉਸਦਾ ਦੋਸ਼ ਦੱਸੇ ਤੋਂ ਬਗ਼ੈਰ ਮੁਕੱਦਮਾ ਚਲਾਏ ਨਜ਼ਰਬੰਦ ਕਰ ਦੇਣਾ ਵੀ ਸ਼ੋਭਦਾ ਨਹੀਂ। ਏਹ ਕੋਈ ਅਣਹੋਣੀ ਗੱਲ ਨਹੀਂ ਹੈ। ਕਿਲ੍ਹੇ ਵਿਚ ਸੈਂਕੜੇ ਨਜ਼ਰਬੰਦ ਨਜ਼ਰਬੰਦੀ ਤੋਂ ਤੰਗ ਆ ਕੇ ਜੀਵਨ ਖਤਮ ਕਰ ਚੁੱਕੇ ਹਨ। ਅਜੇ ਕੱਲ੍ਹ

ਦੀ ਗੱਲ ਹੈ ਕਿ.......ਕਾਨੂੰਨ ਅਨੁਸਾਰ ਪਿੰਡ ਦੀ ਜੂਹ ਅੰਦਰ ਨਜ਼ਰਬੰਦ ਇੱਕ ਚੱਕਰਵਰਤੀ ਨੇ ਰੱਸੇ ਨਾਲ ਫਾਹਾ ਪਾ ਕੇ ਆਤਮਘਾਤ ਕਰ ਲਿਆ ਪਰ ਬੂਝਾ ਸਿੰਘ ਤੋਂ ਇਹ ਆਸ ਰੱਖਣੀ ਫ਼ਜ਼ੂਲ ਹੋਵੇਗੀ।

ਕਰੀਮੀਨਲ ਲਾ ਅਮੈਂਡਮੈਂਟ ਐਕਟ ਲੋਕਾਂ ਦੀ ਜਾਤੀ ਆਜ਼ਾਦੀ ’ਤੇ ਸਿੱਧਾ ਹਮਲਾ ਹੈ। ਹਜ਼ਾਰਾਂ ਦੀ ਗਿਣਤੀ ਵਿਚ ਸਾਰੇ ਹਿੰਦੋਸਤਾਨ ਵਿਚ ਲੋਕ ਇਸਦਾ ਸ਼ਿਕਾਰ ਹੋ ਰਹੇ ਹਨ ਪਰ ਪੰਜਾਬ ਪੁਲੀਸ ਨੂੰ ਏਨੇ ਨਾਲ ਵੀ ਸਬਰ ਨਹੀਂ। ਉਹ ਹਰ ਤਰ੍ਹਾਂ ਦੇ ਹਰ ਤਰੀਕੇ ਨਾਲ ਰਾਜਸੀ ਕਾਰਕੁੰਨਾਂ...... ਤੇ ਤੁਲੀ ਹੋਈ ਹੈ। ਇੱਕ ਸਾਲ ਵਿਚ ਹੀ ਦਰਜਨਾਂ ਕਾਰਕੁੰਨ, ਜਿਨ੍ਹਾਂ ਉੱਤੇ ਕਮਿਊਨਿਸਟ ਹੋਣ ਦਾ ਸ਼ੱਕ ਸੀ, ਕਾਲੇ ਕਾਨੂੰਨ ਦੁਆਲੇ ਗ੍ਰਿਫਤਾਰ ਕਰਕੇ ਕਿਲ੍ਹੇ ਵਿਚ ਭੇਜੇ ਗਏ। ਉਥੇ ਉਨ੍ਹਾਂ ਨਾਲ ਕੀ ਵਰਤਾਉ ਹੋਇਆ ਨਿਰਸੰਦੇਹ ਜੋ ਮੇਰੇ ਨਾਲ ਹੋਇਆ, ਉਪਰੰਤ ਪਿੰਡ ਦੀ ਜੂਹ ਵਿਚ ਨਜ਼ਰਬੰਦ ਕੀਤਾ ਜਾਂਦਾ ਹੈ। ਉਥੇ ਲਿਖਣ ’ਤੇ ਬੋਲਣ ਦੀ ਆਵਾਜ਼ ਖੋਹ ਲਈ ਜਾਂਦੀ ਹੈ ਤਾਂ ਕਿ ਉਥੋਂ ਨਿਕਲ ਕੇ ਉਹ ਇਹਨਾਂ ਵਿਰੁੱਧ ਰੌਲਾ ਨਾ ਪਾ ਸਕੇ। ਕਿਸੇ ਡਾਕਟਰ ਤੋਂ ਮੁਆਇਨਾ ਨਾ ਕਰਾ ਸਕੇ। ਆਪਣਾ ਇਲਾਜ ਨਾ ਕਰਾ ਸਕੇ, ਕਿਉਂਕਿ ਅੰਗਰੇਜ਼ੀ ਸਰਕਾਰ ਦੀ ਮੇਹਰਬਾਨੀ ਨਾਲ ਪਿੰਡਾਂ ’ਚ ਲਾਗੇ ਦਸ-ਦਸ ਮੀਲ ਤੱਕ ਡਾਕਟਰ ਕਿਤੇ ਦੇਖਣ ਵਿਚ ਨਹੀਂ ਆਉਂਦਾ। ਗੌਰਮਿੰਟ ਖੁਦ ਆਪਣੇ ਕਾਨੂੰਨਾਂ ਦੀ ਖਿਲਾਫ਼ ਵਰਜੀ ਕਰ ਰਹੀ ਹੈ। ਜੇ ਗੌਰਮਿੰਟ ਨੂੰ ਆਪਣੇ ਕਾਨੂੰਨਾਂ ’ਤੇ ਭਰੋਸਾ ਹੁੰਦਾ ਤਾਂ ਕਾਮਰੇਡ ਤੇਜਾ ਸਿੰਘ ਆਜ਼ਾਦ (ਸੁਤੰਤਰ, ਲੇਖਕ) ਦੇ ਖਿਲਾਫ਼ ਮੁਕੱਦਮਾ ਵਾਪਸ ਲੈ ਆਪ ਨੂੰ ਨਿਰਦੋਸ਼ ਸ਼ਾਹੀ ਕੈਦੀ ਨਾ ਬਣਾਉਂਦੀ। ਬੰਬਈ ਦੇ ਕਮਿਊਨਿਸਟ ਕੇਸ ਵਿਚ ਅਦਾਲਤ ਵੱਲੋਂ ਦੋਸ਼ੀਆਂ ਨੂੰ ਵਾਪਸ ਕੀਤੇ ਗਏ ਪੈਸੇ ਨੂੰ ਜ਼ਬਤ ਨਾ ਕਰਦੀ ਆਦਿ। ਇੱਕ ਬੂਝਾ ਸਿੰਘ ਦੇ ਨਜ਼ਰਬੰਦ ਕਰਨ ਨਾਲ ਮਜ਼ਦੂਰ ਕਿਸਾਨ ਲਹਿਰ ਖ਼ਤਮ ਨਹੀਂ ਹੋਈ,ਸਗੋਂ ਮਾਲੂਮ ਹੁੰਦਾ ਹੈ ਕਿ ਪਿੰਡ-ਪਿੰਡ ਸਗੋਂ ਘਰ-ਘਰ ਬੂਝਾ ਸਿੰਘ ਪੈਦਾ ਹੋ ਗਏ ਹਨ। ਜ਼ਿਲ੍ਹਾ ਜਲੰਧਰ ਮਜ਼ਦੂਰ ਕਿਸਾਨ ਕਾਨਫਰੰਸ ਚੀਮਾਂ ਕਲ੍ਹਾਂ ਵਿਚ 24 ਹਜ਼ਾਰ ਕਿਸਾਨਾਂ ਦਾ ਭਾਰੀ ਇੱਕੱਠ ਏਸ ਦੀ ਜ਼ਾਹਰਾ ਨਿਸ਼ਾਨੀ ਹੈ।

**ਗੌਰਮਿੰਟ ਅੱਜ ਕਮਿਊਨਿਸਟਾਂ ਦਾ ਨਾਸ਼ ਕਰਨ ’ਤੇ ਤੁਲੀ ਹੋਈ ਹੈ। ਉਹਨਾਂ ਨੂੰ ਦੁਸ਼ਮਣ ਨੰਬਰ ਇੱਕ ਸਮਝਦੀ ਹੈ। ਪਰ ਜੇ ਗੌਰਮਿੰਟ ਹਿੰਦੁਸਤਾਨ ਵਿਚੋਂ ਕਮਿਊਨਿਜ਼ਮ ਦਾ ਨਾਸ਼ ਕਰਨਾ ਚਾਹੁੰਦੀ ਹੈ ਤਾਂ ਉਹ ਲੋਕਾਂ ਦੀ ਭੁੱਖ, ਦੁੱਖ, ਗਰੀਬੀ, ਬੇਕਾਰੀ ਅਤੇ ਗੁਲਾਮੀ ਜੋ ਹਿੰਦੋਸਤਾਨ ਵਿਚ ਕਮਿਊਨਿਜ਼ਮ ਫੈਲਣ ਦਾ ਅਸਲੀ ਕਾਰਨ ਹੈ, ਨੂੰ ਨਸ਼ਟ ਕਰੇ। ਲੋਕ ਉਨਾ ਹੀ ਏਸ ਨੂੰ ਇੱਜ਼ਤ, ਮੁਹੱਬਤ ਅਤੇ ਕੁਰਬਾਨੀ ਦੀ ਨਿਗ੍ਹਾ ਨਾਲ ਦੇਖਦੇ ਹਨ ਜਿਨਾ ਗੌਰਮਿੰਟ ਏਸ ਨੂੰ ਨਫ਼ਰਤ ਅਤੇ ਦੁਸ਼ਮਣੀ ਦੀ ਨਿਗਾਹ ਨਾਲ ਦੇਖਦੀ ਹੈ। ਜੇ ਗੌਰਮਿੰਟ ਕਮਿਊਨਿਜ਼ਮ ਨੂੰ ਦੁਸ਼ਮਣ ਨੰਬਰ ਇੱਕ ਸਮਝਦੀ ਹੈ ਤਾਂ ਲੋਕ ਇਸ ਨੂੰ ਆਪਣੇ ਛੁਟਕਾਰੇ ਦਾ ਇੱਕੋ ਇੱਕ ਰਾਹ ਸਮਝਦੇ ਹਨ।**

***(ਕਿਰਤੀ ਅੰਮ੍ਰਿਤਸਰ, 31 ਜੁਲਾਈ 1936 ਦੇ ਪੰਨਾ 12 ਅਤੇ 6 ਵਿਚੋਂ)***

## ਅ) ਰਾਜਸੀ ਡਿ.ਫੈਂਸ ਕਮੇਟੀ ਦੀ ਇਕੱਤਰਤਾ

ਅੰਮ੍ਰਿਤਸਰ, 20 ਜਨਵਰੀ ਨੂੰ ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ

ਅੰਮ੍ਰਿਤਸਰ ਦੇ ਦਫ਼ਤਰ ਵਿਚ ਰਾਜਸੀ ਕੈਦੀਆਂ ਦੀ ਡਿਫੈਂਸ ਕਮੇਟੀ ਦੀ ਇਕੱਤਰਤਾ ਹੋਈ। ਨਿਯਮ ਉਪਨਿਯਮ ਬਣਾਏ ਗਏ, ਜਿਨ੍ਹਾਂ ਵਿਚ ਕਮੇਟੀ ਦਾ ਮੁੱਖ ਉਦੇਸ਼ 'ਰਾਜਸੀ ਸੇਵਕਾਂ' ਦੇ ਮੁਕੱਦਮਿਆਂ ਦੀ ਮਜਹਬੀ ਪੱਖਪਾਤ ਤੋਂ ਬਿਨ੍ਹਾਂ ਡਿਫ਼ੈਂਸ ਕਰਨੀ ਪ੍ਰਵਾਨ ਕੀਤਾ ਗਿਆ।

ਇਸ ਕਮੇਟੀ ਦੇ ਆਰਜੀ ਤੌਰ 'ਤੇ ਹੇਠ ਲਿਖੇ ਅਹੁਦੇਦਾਰ ਚੁਣੇ ਗਏ:

1. ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ 2. ਸਾਥੀ ਸੱਜਣ ਸਿੰਘ ਮਰਗਿੰਦਪੁਰ ਸਕੱਤਰ 3. ਸਾਥੀ ਗੁਰਦਿੱਤ ਸਿੰਘ ਖਜ਼ਾਨਚੀ। ਇਸ ਇੱਕੱਤਰਤਾ ਵਿਚ ਹੇਠ ਲਿਖੇ ਭਾਵ ਦੇ ਮਤੇ ਸਰਬਸੰਮਤੀ ਨਾਲ ਪਾਸ ਕੀਤੇ ਗਏ:-

1. ਇਸ ਕਮੇਟੀ ਨੂੰ ਉਹਨਾਂ ਦਰਖਾਸਤਾਂ ਦੇ ਮਜਮੂਨਾਂ ਨੂੰ ਸੁਣਕੇ ਡਾਢਾ ਦੁੱਖ ਹੋਇਆ ਹੈ ਜਿਹੜੀਆਂ ਸਾਥੀ ਬੂਝਾ ਸਿੰਘ ਚੱਕ ਮਾਈਦਾਸ ਜਿਲ੍ਹਾ ਜਲੰਧਰ ਅਤੇ ਸਾਥੀ ਦੁੱਲਾ ਸਿੰਘ ਜਲਾਲਦੀਵਾਲ ਰਿਆਸਤ ਪਟਿਆਲਾ ਨੇ ਨਜ਼ਰਬੰਦੀ ਦੇ ਸਮੇਂ ਪੁਲੀਸ ਅਫਸਰਾਂ ਵੱਲੋਂ ਆਪਣੇ ਉਤੇ ਕੀਤੀ ਗਈ ਸਖਤੀ ਸਬੰਧੀ ਪੰਜਾਬ ਸਰਕਾਰ ਦੇ ਵੱਡੇ ਮੁਕੱਦਮ ਨੂੰ ਭੇਜੀਆਂ ਸਨ। ਕਮੇਟੀ ਪੰਜਾਬ ਸਰਕਾਰ ਪਾਸੋਂ ਮੰਗ ਕਰਦੀ ਹੈ ਕਿ ਇਨ੍ਹਾਂ ਦਰਖਾਸਤਾਂ ਵਿਚ ਲਾਏ ਗਏ ਦੂਸ਼ਣਾਂ ਸਬੰਧੀ ਖੁੱਲ੍ਹੀ ਪੜ੍ਹਤਾਲ ਕੀਤੀ ਜਾਵੇ ਅਤੇ ਜ਼ਿੰਮੇਵਾਰ ਅਫਸਰਾਂ ਵਿਰੁੱਧ ਯੋਗ ਕਾਰਵਾਈ ਕੀਤੀ ਜਾਵੇ। ਏਸ ਤੋਂ ਛੁੱਟ ਤਸ਼ੱਦਦ ਬੰਦ ਕੀਤੇ ਜਾਣ ਦਾ ਕੋਈ ਯੋਗ ਉਪਰਾਲਾ ਕੀਤਾ ਜਾਵੇ।

2. ਸਾਥੀ ਬੂਝਾ ਸਿੰਘ ਅਤੇ ਸਾਥੀ ਦੁੱਲਾ ਸਿੰਘ ਨਾਲ ਕੀਤੀ ਗਈ ਸਖਤੀ ਸਬੰਧੀ ਹਮਦਰਦੀ।

3. ਸਮੂਹ ਅਖ਼ਬਾਰਾਂ ਦੇ ਐਡੀਟਰਾਂ ਪਾਸ ਦਰਖਾਸਤ ਕੀਤੀ ਗਈ ਕਿ ਉਹ ਰਾਜਸੀ ਸੇਵਕਾਂ ਨਾਲ ਗ੍ਰਿਫ਼ਤਾਰੀਆਂ ਪਿਛੋਂ ਕੀਤੀ ਗਈ ਸਖ਼ਤੀ ਵਿਰੁੱਧ ਅਵਾਜ਼ ਉਠਾਉਣ ਅਤੇ ਅੱਗੋਂ ਲਈ ਇਸ ਸਖ਼ਤੀ ਨੂੰ ਉਕਾ ਬੰਦ ਕਰਾਉਣ ਲਈ ਸਰਕਾਰ ਉਤੇ ਜ਼ੋਰ ਦੇਣ।

4. ਕਮੇਟੀ ਦੀ ਇਹ ਰਾਏ ਹੈ ਕਿ ਪੰਜਾਬ ਸਰਕਾਰ ਨੇ ਸਾਥੀ ਜਸਵੰਤ ਸਿੰਘ ਕੈਰੋਂ ਸਕੱਤਰ ਡਿਫ਼ੈਂਸ ਕਮੇਟੀ ਨੂੰ ਗ੍ਰਿਫ਼ਤਾਰ ਕਰਕੇ ਡਿਫ਼ੈਂਸ ਦੇ ਕੰਮ ਵਿਚ ਰੁਕਾਵਟ ਪੈਦਾ ਕਰ ਦਿੱਤੀ ਹੈ ਕਿਉਂਕਿ ਸਾਥੀ ਜੀ ਡਿਫ਼ੈਂਸ ਕਮੇਟੀ ਦੇ ਸਰਗਰਮ ਸੇਵਕ ਸਨ।

***(ਕਿਰਤੀ, ਅੰਮ੍ਰਿਤਸਰ 9 ਫਰਵਰੀ 1936 ਚੋਂ)***

## ੲ) ਅਨੋਖੀ ਪੜਤਾਲ

ਜਲੰਧਰ :- ਸਾਥੀ ਬੂਝਾ ਸਿੰਘ ਚੱਕ ਮਾਈਦਾਸ ਜਿਨ੍ਹਾਂ ਨੂੰ ਪੁਲੀਸ ਨੇ ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ ਦੇ ਦਫਤਰੋਂ 27 ਅਕਤੂਬਰ ਨੂੰ ਗ੍ਰਿਫ਼ਤਾਰ ਕਰਕੇ ਲਾਹੌਰ ਕਿਲ੍ਹੇ ਵਿਚ ਦੋ ਮਹੀਨੇ ਨਜ਼ਰਬੰਦ ਰੱਖਿਆ ਸੀ, ਉਪਰੰਤ ਪਿੰਡ ਦੀ ਜੂਹ ਵਿਚ ਨਜ਼ਰਬੰਦ ਕਰ ਦਿੱਤਾ ਸੀ, ਨੂੰ ਸੀ. ਆਈ. ਡੀ. ਦੇ ਅਫਸਰ ਆਦਿ ਸਾਰਾ ਸਾਰਾ ਦਿਨ ਪੁੱਛ-ਗਿੱਛ ਕਰਦੇ ਰਹਿੰਦੇ ਸਨ। ਸਾਥੀ ਜੀ ਬਥੇਰਾ ਆਖਦੇ ਸਨ ਕਿ ਮੈਂ ਜੋ ਕਰਦਾ ਹਾਂ ਉਹ ਦੋ ਮਹੀਨੇ ਕਿਲ੍ਹੇ ਵਿਚ ਕਈ ਵਾਰ ਦੱਸ ਚੁੱਕਿਆ ਹਾਂ ਅਤੇ ਉਹੀ ਕਰਦਾ ਸਾਂ ਜੋ ਦੱਸ ਦਿੱਤਾ। ਫੇਰ ਵੀ ਖਲਾਸੀ ਨਹੀਂ ਹੁੰਦੀ। ਸਾਥੀ ਜੀ ਜਦੋਂ ਆਪਣੇ

ਖੇਤਾਂ ਵੱਲ ਕੰਮ ਲਈ ਜਾਂਦੇ ਸਨ ਤਾਂ ਪੁੱਛ-ਗਿੱਛ ਵਾਲੇ ਵੀ ਨਾਲ ਹੀ ਖੇਤਾਂ ਵਿਚ ਚਲੇ ਜਾਂਦੇ ਸਨ, ਜਿਸ ਕਰਕੇ ਆਪ ਘਰ ਦਾ ਕੋਈ ਵੀ ਕਾਰੋਬਾਰ ਆਦਿ ਨਹੀਂ ਕਰ ਸਕਦੇ ਸਨ।

*(ਕਿਰਤੀ, ਅੰਮ੍ਰਿਤਸਰ 20 ਮਾਰਚ 1936 ਚੋਂ)*

## ਸ) ਹੁਣ ਤਾਂ ਖਹਿੜਾ ਛੱਡੋ

ਸਾਥੀ ਬੂਝਾ ਸਿੰਘ ਚੱਕ ਮਾਈਦਾਸ ਜ਼ਿਲ੍ਹਾ ਜਲੰਧਰ ਨੂੰ ਪੰਜਾਬ ਸੀ. ਆਈ. ਡੀ. ਨੇ ਦੀਵਾਲੀ ਵੇਖਣ ਆਇਆਂ ਅੰਮ੍ਰਿਤਸਰੋਂ ਦੇਸ਼ ਭਗਤ ਪ੍ਰੀਵਾਰ ਸਹਾਇਕ ਕਮੇਟੀ ਦੇ ਦਫਤਰ 'ਚੋਂ ਗ੍ਰਿਫ਼ਤਾਰ ਕੀਤਾ। ਸੀ. ਆਈ. ਡੀ. ਆਪਣੇ ਲਾਹੌਰ ਸ਼ਾਹੀ ਕਿਲ੍ਹੇ ਵਿਚ ਲੈ ਗਈ ਸੀ। ਉਥੇ ਆਪ ਨੂੰ ਦੋ ਮਹੀਨੇ ਤੱਕ ਬੰਦ ਰੱਖਿਆ। ਬਾਦ ਵਿਚ ਆਪ ਨੂੰ ਪਿੰਡ ਦੀ ਜੂਹ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ਖ਼ਬਰ ਆਈ ਕਿ ਸੀ. ਆਈ. ਡੀ. ਦੇ ਅਫਸਰ ਅਜੇ ਵੀ ਆ ਕੇ ਸਾਰਾ ਸਾਰਾ ਦਿਨ ਪੁੱਛ ਪੜਤਾਲ ਕਰਦੇ ਰਹਿੰਦੇ ਹਨ ਜਿਸ ਨਾਲ ਸਾਥੀ ਦੇ ਕਾਰ-ਵਿਹਾਰ 'ਚ ਵਿਘਨ ਪੈਂਦਾ ਹੈ।

ਸਾਨੂੰ ਇਹ ਪਤਾ ਨਹੀਂ ਲੱਗਦਾ ਕਿ ਸੀ.ਆਈ.ਡੀ. ਵਾਲੇ ਦੋ ਮਹੀਨੇ ਜਦ ਕਿ ਸਾਥੀ ਜੀ ਕਤਹੀ ਤੌਰ ਤੇ ਇਹਨਾਂ ਦੇ ਵੱਸ ਵਿਚ ਸਨ, ਸ਼ਾਹੀ ਕਿਲ੍ਹੇ ਵਿਚ ਕੀ ਕਰਦੇ ਰਹੇ ਹਨ ਜੋ ਅਜੇ ਪੜ੍ਹਤਾਲ ਖਤਮ ਨਹੀਂ ਹੋਈ। ਇਥੋਂ ਤਾਂ ਇਉਂ ਜਾਪਦਾ ਹੈ ਕਿ ਕਿਲ੍ਹੇ ਵਿਚ ਸੀ.ਆਈ. ਡੀ. ਕੁੱਝ ਹੋਰ ਹੀ ਆਹਰੇ ਰੁੱਝੀ ਰਹੀ ਤੇ ਵਿਚਾਰੀ ਕੁੱਝ ਪੁੱਛ ਨਹੀਂ ਕਰ ਸਕੀ। ਕੀ ਇਹ ਉਸੇ ਆਹਰੇ ਤਾਂ ਨਹੀਂ ਲੱਗੀ ਰਹੀ ਜਿਸ ਦਾ ਨਤੀਜਾ ਸਾਥੀ ਜੀ ਨੂੰ ਹੋਮ ਸੈਕਟਰੀ ਗੌਰਮਿੰਟ ਪੰਜਾਬ ਨੂੰ ਆਪਣੇ ਉਤੇ ਹੋਈਆਂ ਬੀਤੀਆਂ ਦੀ ਸ਼ਿਕਾਇਤ ਦੀਆਂ ਦਰਖਾਸਤਾਂ ਦੇਣੀਆਂ ਪਈਆਂ ਹਨ, ਜਿਨ੍ਹਾਂ ਬਾਰੇ ਪੰਜਾਬ ਕੌਂਸਲ ਵਿਚ ਸਵਾਲ ਵੀ ਪੁੱਛੇ ਜਾਣੇ ਹਨ।

ਜੇ ਸੀ.ਆਈ.ਡੀ. ਠੀਕ ਹੀ ਉਸੇ ਆਹਰੇ ਰੁਝੇ ਰਹੀ ਹੈ ਅਤੇ ਉਦੋਂ ਰੱਜ ਕੇ ਨਹੀਂ ਪੁੱਛ ਸਕੀ ਤਾਂ ਇਹਦਾ ਹੁਣ ਪਿੰਡ ਆ ਆ ਪੁੱਛਣ ਅਤੇ ਜ਼ਲੀਲ ਕਰਨਾ ਯੋਗ ਨਹੀਂ। ਇਸ ਨਾਲ ਉਹਨਾਂ ਦੇ ਕੰਮ ਵਿਚ ਨਿੱਤ ਦਿਹਾੜੀ ਵਿਘਨ ਪੈਂਦਾ ਹੈ। ਉਹਨਾਂ ਕੁੱਝ ਕਮਾਕੇ ਵੀ ਖਾਣਾ ਹੋਇਆ। ਜਿਸ ਲਈ ਕੰਮ ਚਾਲੂ ਰਹਿਣਾ ਜ਼ਰੂਰੀ ਹੈ।

ਜੇ ਇਸੇ ਤਰ੍ਹਾਂ ਨਿਤ ਦਿਹਾੜੀ ਪੁੱਛ-ਗਿੱਛ ਵਿਚ ਕੰਮ ਦਾ ਹਰਜ ਹੀ ਕਰਨਾ ਹੈ ਤਾਂ ਸਰਕਾਰ ਸਾਥੀ ਜੀ ਨੂੰ ਖੁੱਲ੍ਹਾ ਗੁਜ਼ਾਰਾ ਦੇਵੇ ਤਾਂ ਜੋ ਉਹ ਖੇਤੀ ਦਾ ਕੰਮ ਛੱਡ ਸੀ. ਆਈ. ਡੀ. ਦੇ ਅਫ਼ਸਰਾਂ ਦੀ ਰੋਜ਼ ਦਿਹਾੜੀ ਦੀ ਪੁੱਛ-ਗਿੱਛ ਦਾ ਜਵਾਬ ਦੇਣ ਲਈ ਨਿਟੰਕ ਹੋ ਜਾਣ

*(ਕਿਰਤੀ, ਅੰਮ੍ਰਿਤਸਰ 20 ਮਾਰਚ 1936ਚੋਂ)*

## ਹ) ਕਾਮਰੇਡ ਬੂਝਾ ਸਿੰਘ ਤੇ ਪੁਲਿਸ

ਕਾਮਰੇਡ ਬੂਝਾ ਸਿੰਘ ਜਿਸਨੂੰ ਕਾਲੇ ਕਾਨੂੰਨਾਂ ਹੇਠਾਂ ਗ੍ਰਿਫ਼ਤਾਰ ਕਰਕੇ ਦੋ ਮਹੀਨੇ ਲਾਹੌਰ ਕਿਲ੍ਹੇ ਵਿਚ ਰੱਖਿਆ ਗਿਆ ਸੀ ਅਤੇ ਪਿਛਲੀ ਦਸੰਬਰ ਨੂੰ ਉਸਦੇ ਪਿੰਡ ਚੱਕ ਮਾਈਦਾਸ ਜ਼ਿਲ੍ਹਾ ਜਲੰਧਰ ਵਿਚ ਨਜ਼ਰਬੰਦ ਕਰ ਦਿੱਤਾ ਸੀ ਵਲੋਂ ਖ਼ਬਰ ਹੋਈ

ਹੈ ਕਿ ਪੁਲਿਸ ਆਪ ਨੂੰ ਖਾਹ ਮਖਾਹ ਤੰਗ ਕਰ ਰਹੀ ਹੈ। ਪਹਿਲਾਂ ਵੀ ਲਾਹੌਰ ਦੀ ਸਪੈਸ਼ਲ ਪੁਲੀਸ ਜਾ ਕੇ ਉਕਤ ਕਾਮਰੇਡ ਨੂੰ ਸਤਾਉਂਦੀ ਰਹੀ ਹੈ ਤਾਂ ਉਸ ਦੀਆਂ ਰਿਪੋਰਟਾਂ ਪਹਿਲਾਂ ਕਿਰਤੀ ਵਿਚ ਛਪ ਚੁੱਕੀਆਂ ਹਨ। ਹੁਣ ਫੇਰ ਪਤਾ ਲੱਗਾ ਹੈ ਕਿ ਬੰਗਿਆਂ ਦਾ ਥਾਣੇਦਾਰ ਕੁੱਝ ਸਿਪਾਹੀ ਨਾਲ ਲੈ ਕੇ ਚੱਕ ਵਿਖੇ ਗਿਆ ਅਤੇ ਕਾ. ਬੂਝਾ ਸਿੰਘ ਨੂੰ ਸਾਰੀ ਰਾਤ ਪੁੱਛ-ਗਿੱਛ ਕਰਦਾ ਰਿਹਾ। ਸਾਰੀ ਰਾਤ ਆਪ ਨੂੰ ਸੌਣ ਨਹੀਂ ਦਿੱਤਾ। ਆਪ ਦੇ ਖੇਤੀ ਦੇ ਕੰਮ ਕਾਰ ਵਿਚ ਵਿਘਨ ਪੈ ਗਿਆ ਹੈ। ਨਜ਼ਰਬੰਦਾਂ ਨੂੰ ਇਵੇਂ ਤੰਗ ਕਰਨਾ ਕਿਹੜੀ ਦਫਾ ਵਿਚ ਲਿਖਿਆ ਹੈ ਕੀ ਪੁਲਿਸ ਨੇ ਉਕਤ ਕਾਮਰੇਡ ਨੂੰ ਤੱਕੀ ਹੋਈ ਹੈ ਜਾਂ ਉਕਤ ਕਾਮਰੇਡ ਵਿਰੁੱਧ ਹੋਰ ਕੋਈ ਸਾਜਿਸ਼ ਖੜੀ ਕਰਨ ਦੀ ਦਲੀਲ ਹੈ।

***(ਕਿਰਤੀ, ਅੰਮ੍ਰਿਤਸਰ 15 ਮਈ 1936 ਚੋਂ)***

## ਕ) ਐਡੀਸ਼ਨਲ ਡਿਸਟ੍ਰਿਕ ਮੈਜਿਸਟਰੇਟ ਜਲੰਧਰ ਦੇ ਪੇਸ਼ੀ

ਜਲੰਧਰਃ- 11 ਜੁਲਾਈ 1936 ਨੂੰ ਬੂਝਾ ਸਿੰਘ ਚੱਕ ਮਾਈਦਾਸ ਦਾ ਕੇਸਃ- ਅਡੀਸ਼ਨਲ ਡਿਸਟ੍ਰਿਕ ਮੈਜਿਸਟਰੇਟ ਜਲੰਧਰ ਦੇ ਦੋ ਵਜੇ ਪੇਸ਼ ਹੋਇਆ। ਦਰਸ਼ਕਾਂ ਦੀ ਹਾਜ਼ਰੀ ਕਾਫ਼ੀ ਸੀ। ਜਿਨ੍ਹਾਂ ਵਿਚੋਂ ਇਹ ਨਾਂ ਗੋਚਰੇ ਸਨ—ਬਾਬਾ ਕਰਮ ਸਿੰਘ ਚੀਮਾ, ਮਾਸਟਰ ਗੱਜਣ ਸਿੰਘ, ਸਾਥੀ ਨਿਰਮਲ ਸਿੰਘ, ਮਹਾਂ ਸਿੰਘ, ਟੈਟਾ ਸਿੰਘ, ਇੰਦਰ ਸਿੰਘ ਕਿਰਤੀ, ਦੀਦਾਰ ਸਿੰਘ, ਬਚਨ ਸਿੰਘ ਸਕੱਤਰ ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ ਅੰਮ੍ਰਿਤਸਰ, ਆਦਿ। ਆਪ ਵਲੋਂ ਸ੍ਰ. ਸਵਰਨ ਸਿੰਘ ਵਕੀਲ ਪੈਰਵਾਈ ਕਰ ਰਹੇ ਸਨ। ਕਾਮਰੇਡ ਦੀਦਾਰ ਸਿੰਘ ਚੱਕ ਮਾਈਦਾਸ ਨੇ ਦੱਸਿਆ ਕਿ ਮੇਰੇ ਖੇਤ ਬੂਝਾ ਸਿੰਘ ਦੇ ਖੇਤਾਂ ਦੇ ਨੇੜੇ ਹੀ ਹਨ। ਮੈਂ ਹਰ ਵੇਲੇ ਆਪਣੇ ਖੇਤਾਂ ਵਿਚ ਕੰਮ ਕਰਦਾ ਹਾਂ। ਨਾ ਕੋਈ ਸਾਡੇ ਪਿੰਡ ਜਲਸਾ ਹੋਇਆ ਅਤੇ ਨਾ ਬੂਝਾ ਸਿੰਘ ਪਿੰਡੋਂ ਬਾਹਰ ਹੀ ਗਿਆ ਹੈ। ਸਾਡੇ ਪਿੰਡ ਉਜਾਗਰ ਸਿੰਘ ਦੀ ਲੜਕੀ ਮੰਗੀ ਗਈ ਹੈ। ਉਹ ਹੁਣ ਕਦੇ ਸਾਡੇ ਪਿੰਡ ਨਹੀਂ ਆਇਆ। ਪਰ ਜੇ ਆਵੇ ਤਾਂ ਜ਼ਰੂਰ ਮਿਲਦਾ ਹੈ। ਪੁਲੀਸ ਸਾਡੇ ਪਿੰਡ ਆਈ ਸੀ ਪਰ ਮੇਰੇ ਨਾਲ ਪੁਲੀਸ ਦੀ ਗੱਲਬਾਤ ਨਹੀਂ ਹੋਈ। ਮੈਂ ਜਲਸੇ ਦੇਖੇ ਹਨ ਪਰ ਕਦੇ ਹਿੱਸਾ ਨਹੀਂ ਲਿਆ।

ਕਾਮਰੇਡ ਬਲਵੰਤ ਸਿੰਘ ਚੱਕ ਮਾਈਦਾਸ ਨੇ ਦੱਸਿਆ ਕਿ ਮੇਰਾ ਵਾੜਾ ਬੂਝਾ ਸਿੰਘ ਦੇ ਖੇਤਾਂ ਦੇ ਨੇੜੇ ਹੈ। ਰਾਹ ਵਾੜੇ ਦੇ ਮੂਹਰੇ ਦੀ ਜਾਂਦਾ ਹੈ। ਮੈਂ ਹਮੇਸ਼ਾ ਉਥੇ ਰਹਿੰਦਾ ਹਾਂ। ਸਾਡੇ ਪਿੰਡ ਕੋਈ ਵੀ ਜਲਸਾ ਨਹੀਂ ਹੋਇਆ। ਮੈਂ ਚੀਮੇ ਜਲਸਾ ਦੇਖਿਆ ਹੈ। ਮੇਰੇ ਨਾਲ ਪੁਲੀਸ ਦੀ ਕੋਈ ਗੱਲ ਨਹੀਂ ਹੋਈ। ਪਰ ਪੁਲੀਸ ਸਾਡੇ ਪਿੰਡ ਆਈ ਸੀ।

ਕਾਮਰੇਡ ਕਰਮ ਸਿੰਘ ਚੱਕ ਮਾਈਦਾਸ ਨੇ ਕਿਹਾ ਕਿ ਮੇਰਾ ਘਰ ਸਰਹਾਲੀ ਰਾਣੂਆਂ ਦੇ ਰਾਹ ਉੱਤੇ ਹੈ। ਕਿੱਕਰਾਂ ਹੇਠਾਂ ਮੱਝਾਂ ਬੱਝਦੀਆਂ ਹਨ। ਉਹ ਜ਼ਮੀਨ ਪਥਰੀਲੀ ਨਹੀਂ ਉਚੀ ਨੀਵੀਂ ਹੈ। ਮੇਰੇ ਖੇਤ ਬੂਝਾ ਸਿੰਘ ਦੇ ਖੂਹ ਤੋਂ ਪਰ੍ਹੇ ਹਨ। ਮੈਂ ਸਦਾ ਉਥੋਂ ਦੀ ਜਾਂਦਾ ਹਾਂ। ਸਾਡੇ ਪਿੰਡ ਕਦੇ ਕੋਈ ਜਲਸਾ ਨਹੀਂ ਹੋਇਆ। ਇਸ ਉਪਰੰਤ ਫ਼ੈਸਲੇ ਦੀ ਤਰੀਕ 27 ਜੁਲਾਈ 1936 ਪਈ ਹੈ। ਪਰ ਮਗਰੋਂ ਦੀ ਗਵਾਹੀ ਉਜਾਗਰ ਸਿੰਘ

ਬਿਲਗਾ ਦੀ ਹੈ।

*(ਕਿਰਤੀ, ਅੰਮ੍ਰਿਤਸਰ 17 ਜੁਲਾਈ 1936 ਚੋਂ)*

## ਖ) ਬੂਝਾ ਸਿੰਘ ਦਾ ਅਦਾਲਤ ਵਿਚ ਬਿਆਨ

ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਮੇਰੇ ਉੱਤੇ ਲਾਇਆ ਗਿਆ ਜੁਰਮ ਬਿਲਕੁਲ ਝੂਠਾ ਹੈ। ਜਿਸ ਦਿਨ ਤੋਂ ਮੈਨੂੰ ਪਿੰਡ ਦੀ ਜੂਹ ਅੰਦਰ ਨਜ਼ਰਬੰਦ ਕੀਤਾ ਗਿਆ ਹੈ, ਨਾ ਹੀ ਮੈਂ ਕਿਸੇ ਜਲਸੇ ਵਿਚ ਸ਼ਾਮਲ ਹੋਇਆ ਅਤੇ ਨਾ ਹੀ ਕੋਈ ਤਾਈਦ ਬਗੈਰਾ ਹੀ ਕੀਤੀ ਹੈ। ਏਥੇ ਹੀ ਬੱਸ ਨਹੀ, ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ 19 ਮਈ 1936 ਨੂੰ ਚੱਕ ਮਾਈਦਾਸ ਵਿਖੇ ਕੋਈ ਪਬਲਿਕ ਜਲਸਾ ਨਹੀਂ ਹੋਇਆ। ਮੈਨੂੰ ਅੜਾਉਣ ਵਾਸਤੇ ਇਹ ਫਰਜ਼ੀ ਜਲਸਾ ਮਸ਼ਹੂਰ ਕੀਤਾ ਗਿਆ ਹੈ। ਜਿਸਦੇ ਉਗਾਹ ਪੁਲੀਸ ਦੇ ਆਪਣੇ ਹੀ ਕਾਰਕੁਨ ਹਨ। ਸੱਚ ਪੁੱਛੋਂ ਤਾਂ ਮੇਰਾ ਜਾਨ ਮਾਲ ਭੀ-ਸਿਰਫ਼ ਮੇਰਾ ਹੀ ਨਹੀ, ਸਗੋਂ 35 ਕਰੋੜ ਹਿੰਦੋਸਤਾਨੀਆਂ ਦਾ ਜਾਨ ਮਾਲ ਏਸ ਅਮਨ ਦੀ ਰਖਵਾਲੀ ਪੁਲਿਸ ਦੇ ਰਹਿਮ ਤੇ ਹੈ। ਮੈਂ ਇਕੱਲਾ ਹੀ ਨਹੀਂ ਸਗੋਂ ਹਿੰਦੋਸਤਾਨ ਦੀ ਆਜ਼ਾਦੀ ਦੇ ਚਾਹਵਾਨ ਅਤੇ ਮਜ਼ਦੂਰਾਂ, ਕਿਸਾਨਾਂ ਦੇ ਹਜ਼ਾਰਾਂ ਲੀਡਰ ਜੇਲ੍ਹਾਂ ਵਿਚ ਸੜ ਰਹੇ ਹਨ ਅਤੇ ਉਹ ਵੀ ਬਿਨ੍ਹਾਂ ਮੁਕੱਦਮਾ ਚਲਾਏ ਤੇ ਕਸੂਰ ਦੱਸੇ। ਇਹਨਾਂ ਨੂੰ ਨਾ-ਮਲੂਮ ਸਮੇਂ ਲਈ ਜੇਲ੍ਹ ਦੀਆਂ ਕੋਠੜੀਆਂ ਅੰਦਰ ਬੰਦ ਕਰ ਦਿੱਤਾ ਗਿਆ ਹੈ। ਸੈਂਕੜੇ ਨੌਜਵਾਨ ਪਿੰਡਾਂ, ਮੁਹੱਲਿਆਂ ਅਤੇ ਘਰਾਂ ਵਿਚ ਭੀ ਨਜ਼ਰਬੰਦ ਹਨ।

ਏਸ ਮੁਕੱਦਮੇ ਵਿਚ ਵਲੇ ਜਾਣਾ ਮੇਰੇ ਵਾਸਤੇ ਕੋਈ ਹੈਰਾਨੀ ਦੀ ਗੱਲ ਨਹੀਂ, ਕਿਉਂਕਿ ਏਸ ਗੱਲ ਨੂੰ ਮੈਂ ਉਹਨਾਂ ਦਿਨਾਂ ਦਾ ਜਾਣਦਾ ਹਾਂ ਜਦ ਮੈਂ ਬੇ-ਕਾਨੂੰਨੇ ਕਾਲੇ ਕਾਨੂੰਨ (ਕਰੀਮੀਨਲ ਲਾ ਅਮੈਂਡਮੈਂਟ ਐਕਟ) ਅਨੁਸਾਰ ਸ਼ਾਹੀ ਕਿਲ੍ਹਾ ਲਾਹੌਰ ਵਿਚ ਦੋ ਮਹੀਨੇ (ਅਕਤੂਬਰ ਤੋਂ ਦਸੰਬਰ) ਰੱਖਿਆ ਗਿਆ ਸਾਂ।

ਇਨ੍ਹਾਂ ਨੇ ਮੈਨੂੰ ਕਿਲ੍ਹੇ ਤੋਂ ਆਉਣ ਸਮੇਂ ਜਿਹੜੀ ਗੱਲ.... ਕਹੀ ਸੀ ਅੱਜ ਪ੍ਰਤੱਖ ਸੱਚ ਹੋ ਗਈ ਹੈ। ਕਿਲ੍ਹੇ ਦੇ ਪੁਲੀਸ ਅਫ਼ਸਰ ਸਬੰਧੀ ਜਿਹੜੀ ਚਿੱਠੀ ਚੀਫ਼ ਸੈਕਟਰੀ ਔਫ ਸਟੇਟ ਨੂੰ ਲਿਖੀ ਸੀ.......

(ਜੱਜ ਨੇ ਬੂਝਾ ਸਿੰਘ ਵਲੋਂ ਪੜ੍ਹਿਆ ਜਾ ਰਿਹਾ ਲਿਖਤੀ ਬਿਆਨ ਰੋਕ ਕੇ ਫਾਈਲ ਕਰ ਲਿਆ ਸੀ।)

*(ਕਿਰਤੀ, ਅੰਮ੍ਰਿਤਸਰ 31 ਜੁਲਾਈ 1936, ਪੰਨਾ 12 ਤੋਂ)*

## ਗ) ਕਾ : ਬੂਝਾ ਸਿੰਘ ਨੂੰ ਛੇ ਮਹੀਨੇ ਕੈਦ

੩੧ ਜੁਲਾਈ ਨੂੰ ਏ. ਡੀ. ਐਮ. ਦੀ ਅਦਾਲਤ ਵਿਚ ਕਾ. ਬੂਝਾ ਸਿੰਘ ਚੱਕ ਮਾਈਦਾਸ ਦਾ ਕੇਸ ਅਰੰਭ ਹੋਇਆ। ਸਫਾਈ ਦੇ ਉਗਾਹ ਸ੍. ਉਜਾਗਰ ਸਿੰਘ ਬਿਲਗਾ ਦੀ ਉਗਾਹੀ ਹੋਈ। ਆਪ ਨੇ ਦੱਸਿਆ ਕਿ ਮੈਂ ਇਕ ਸਾਲ ਤੋਂ ਚੱਕ ਮਾਈਦਾਸ ਵਿਖੇ ਨਹੀਂ ਗਿਆ ਅਤੇ ਨਾ ਹੀ ਮੈਂ ਉਥੇ ਕੋਈ ਤਕਰੀਰ ਕੀਤੀ ਹੈ। ਜਿਰਹ ਦੇ ਉਤਰ ਵਿਚ ਸਫਾਈ ਦੇ ਉਗਾਹ ਨੇ ਦੱਸਿਆ ਕਿ ਮੇਰੇ ਤੇ ਇਸ ਦੇ ਨਾਨਕੇ ਇਕੋ ਪਿੰਡ ਹੀ ਹਨ, ਜਿਸ ਕਰਕੇ ਮੈਂ ਇਸ ਨੂੰ ਜਾਣਦਾ ਹਾਂ। ਇਸ ਨੇ ਤੇ ਮੈਂ ਕਦੇ ਇਕੱਠਿਆਂ ਕੰਮ ਨਹੀਂ ਕੀਤਾ। ਕਾ. ਬੂਝਾ ਸਿੰਘ ਦੀ ਨਜ਼ਰਬੰਦੀ ਸੰਬੰਧੀ ਮੈਂ ਅਖ਼ਬਾਰਾਂ ਵਿਚੋਂ ਪੜ੍ਹਿਆ ਸੀ, ਉਪਰੰਤ ਵਕੀਲਾਂ ਦੀ ਬਹਿਸ ਹੋਈ। ਸਫਾਈ ਦੇ ਵਕੀਲ ਨੇ ਦੱਸਿਆ ਕਿ ਉਥੇ ਕੋਈ

ਜਲਸਾ ਨਹੀਂ ਹੋਇਆ ਤੇ ਨਾ ਹੀ ਕਾਮਰੇਡ ਬੂਝਾ ਸਿੰਘ ਕਿਸੇ ਜਲਸੇ ਵਿਚ ਸ਼ਾਮਲ ਹੋਇਆ। ਸਰਕਾਰੀ ਵਕੀਲ ਨੇ ਇੱਕ ਦੋ ਉੱਤਰ ਦਿੱਤੇ। ਫਿਰ ਚੁੱਪ ਹੋ ਗਿਆ। ਅਦਾਲਤ ਨੇ ਮੁਕੱਦਮਾ ਸੁਨਣ ਲਈ ਆਈ ਭੀੜ ਅਤੇ ਰਾਜਸੀ ਵਰਕਰਾਂ ਬਾਬਾ ਕਰਮ ਸਿੰਘ ਚੀਮਾਂ, ਬਾਬੂ ਲਾਭ ਸਿੰਘ, ਬਲਵੰਤ ਸਿੰਘ, ਇੰਦਰ ਸਿੰਘ ਕਿਰਤੀ, ਜਸਵੰਤ ਸਿੰਘ, ਕਰਮ ਸਿੰਘ, ਉਜਾਗਰ ਸਿੰਘ ਆਦਿ ਨੂੰ ਬਾਹਰ ਕੱਢ ਅਦਾਲਤ ਦੇ ਦਰਵਾਜ਼ੇ ਬੰਦ ਕਰ ਦਿੱਤੇ ਅਤੇ ਬਾਹਰ ਪੁਲੀਸ ਦਾ ਪਹਿਰਾ ਲਾ ਦਿੱਤਾ। ਕਾ. ਬੂਝਾ ਸਿੰਘ ਨੇ ਲਿਖਤੀ ਬਿਆਨ ਦਿੱਤਾ ਜੋ ਸੁਣਨ ਤੋਂ ਬਿਨਾਂ ਹੀ ਮਿਸਲ ਵਿਚ ਲਾ ਲਿਆ ਗਿਆ। ਉਪਰੰਤ ਜੱਜ (ਏ.ਡੀ.ਐਮ.) ਨੇ ਫ਼ੈਸਲਾ ਪੜ੍ਹਕੇ ਸੁਣਾਇਆ ਜਿਸ ਵਿਚ ਸਾਥੀ ਨੂੰ ਛੇ ਮਹੀਨੇ ਦੀ ਸਜਾ ਸੁਣਾਈ ਗਈ। ਜਦ ਆਪ ਕਮਰਾ ਅਦਾਲਤ ਤੋਂ ਬਾਹਰ ਹਵਾਲਾਤ ਵੱਲ ਜਾ ਰਹੇ ਸਨ ਤਾਂ ਆਪ ਦਾ ਇੱਕ ਜਲੂਸ ਬਣ ਗਿਆ, ਜਿਸ ਵਿਚ ਇਨਕਲਾਬ ਜ਼ਿੰਦਾਬਾਦ, ਕਾ. ਬੂਝਾ ਸਿੰਘ ਜ਼ਿੰਦਾਬਾਦ ਆਦਿ ਧਰਤ ਕੰਬਾਊ ਨਾਹਰੇ ਲੱਗ ਰਹੇ ਸਨ। ਪੁਲੀਸ ਨੇ ਜਲੂਸ ਨੂੰ ਖਿਲਾਰਨ ਦੀ ਬੜੀ ਕੋਸ਼ਿਸ ਕੀਤੀ, ਪਰ ਖਿਲਾਰ ਨਾ ਸਕੀ। ਸਾਥੀ ਬੂਝਾ ਸਿੰਘ ਬੜੇ ਖੁਸ਼ ਅਤੇ ਪ੍ਰਸੰਨ ਸਨ।

*(ਕਿਰਤੀ, ਅੰਮ੍ਰਿਤਸਰ, 31 ਜੁਲਾਈ 1936)*

## ਘ) ਵਿਚਾਰ ਚਰਚਾ

***ਸ਼ਾਹੀ ਕਿਲ੍ਹੇ ਵਿਚ ਸਖਤੀ:-*** ਕਾਮਰੇਡ ਬੂਝਾ ਸਿੰਘ ਨੇ ਜਿਨ੍ਹਾਂ ਨੂੰ ਕਿ ਕਾਲੇ ਕਾਨੂੰਨ ਦੇ ਮਾਤਹਿਤ ਹੁਕਮ ਨਜ਼ਰਬੰਦੀ ਨੂੰ ਤੋੜਕੇ ਇੱਕ ਜਲਸੇ ਵਿਚ ਸ਼ਾਮਲ ਹੋਣ ਦੇ ਦੋਸ਼ ਵਿਚ ਛੇ ਮਹੀਨੇ ਦੀ ਸਜ਼ਾ ਹੋ ਗਈ ਹੈ, ਅਦਾਲਤ ਵਿਚ ਜੋ ਬਿਆਨ ਦਿੱਤਾ ਹੈ, ਉਸ ਨਾਲ ਫੇਰ ਇੱਕ ਵੇਰਾਂ ਰਾਜਸੀ ਕਾਰਕੁੰਨਾਂ ਦੀ ਰੁਚੀ ਇਸ ਸਖ਼ਤੀ ਵਾਲੇ ਵਰਤਾਉ ਵੱਲ ਖਿੱਚੀ ਗਈ ਹੈ ਜੋ ਸ਼ਾਹੀ ਕਿਲ੍ਹਾ ਲਾਹੌਰ ਵਿਚ ਰਾਜਸੀ ਕਾਰਕੁੰਨਾਂ ਨਾਲ ਕੀਤਾ ਜਾਂਦਾ ਹੈ। ਆਪਣੇ ਬਿਆਨ ਵਿਚ ਕਾਮਰੇਡ ਬੂਝਾ ਸਿੰਘ ਨੇ, ਜਿਹੜੇ ਕਿ ਆਪ ਕਿਲ੍ਹੇ ਵਿਚ ਜਾ ਕੇ ਇਸ ਵਤੀਰੇ ਦਾ ਤਲਖ ਤਜਰਬਾ ਕਰ ਚੁੱਕੇ ਹਨ। ਆਪਣੀ ਇਸ ਚਿੱਠੀ ਦੀ ਨਕਲ ਭੀ ਦੇ ਦਿੱਤੀ ਹੈ ਜਿਹੜੀ ਉਹਨਾਂ ਨੇ ਇਸ ਸਿਲਸਿਲੇ ਵਿਚ ਵਜ਼ੀਰ ਹਿੰਦ ਅਤੇ ਚੀਫ ਸਕੱਤਰ ਪੰਜਾਬ ਗੌਰਮਿੰਟ ਨੂੰ ਘੱਲੀ ਸੀ। ਇਸ ਚਿੱਠੀ ਵਿਚ ਇਨ੍ਹਾਂ ਨੇ ਬੜੀ ਚੰਗੀ ਤਰ੍ਹਾਂ ਦੱਸਿਆ ਹੈ ਕਿ ਸ਼ਾਹੀ ਕਿਲੇ ਵਿਚ ਪੁਲੀਸ ਵੱਲੋਂ ਰਾਜਸੀ ਕਾਰਕੁਨਾਂ ਪਾਸੋਂ ਮਨ ਮੰਨਿਆ ਬਿਆਨ ਹਾਸਲ ਕਰਨ ਲਈ ਕਿਸ ਤਰ੍ਹਾਂ ਦੇ ਹਥਿਆਰ ਵਰਤੇ ਜਾਂਦੇ ਹਨ, ਉਹਨਾਂ ਨੂੰ ਕਿਸ ਤਰ੍ਹਾਂ ਠੀਕ ਕੀਤਾ ਜਾਂਦਾ ਹੈ ਅਤੇ ਕਿਸ ਤਰ੍ਹਾਂ ਉਹਨਾਂ ਦੇ ਦਿਮਾਗ ਚੋਂ ਕਮਿਊਨਿਜ਼ਮ ਦਾ ਕੀੜਾ ਕੱਢਿਆ ਜਾਂਦਾ ਹੈ। ਅਜੇ ਤੱਕ ਵਜ਼ੀਰ ਹਿੰਦ ਜਾਂ ਚੀਫ਼ ਸਕੱਤਰ ਪੰਜਾਬ ਗੌਰਮਿੰਟ ਦਾ ਕਾਮਰੇਡ ਬੂਝਾ ਸਿੰਘ ਨੂੰ ਉਸਦੀ ਚਿੱਠੀ ਬਾਰੇ ਕੋਈ ਉਤਰ ਨਹੀਂ ਆਇਆ ਅਤੇ ਨਾ ਹੀ ਇਸ ਸੰਬਧੀ ਕੋਈ ਤਫਤੀਸ਼ ਆਦਿ ਸ਼ੁਰੂ ਹੋਈ ਹੈ। ਕਾਮਰੇਡ ਬੂਝਾ ਸਿੰਘ ਹੁਣ ਫੇਰ ਛੇ ਮਹੀਨੇ ਲਈ ਜੇਲ੍ਹ ਚਲਿਆ ਗਿਆ ਹੈ। ਇਸ ਕਰਕੇ ਦੂਸਰੇ ਕਾਰਕੁੰਨਾਂ ਦਾ ਫਰਜ਼ ਹੈ ਕਿ ਉਹ ਇਸ ਕੰਮ ਨੂੰ ਆਪਣੇ ਹੱਥ ਵਿਚ ਲੈਣ ਅਤੇ ਕਿਲ੍ਹੇ ਵਿਚ ਕੀਤੀ ਜਾਣ ਵਾਲੀ ਸਖਤੀ ਸਬੰਧੀ ਐਜੀਟੇਸ਼ਨ ਕਰਕੇ ਹਕੂਮਤ ਨੂੰ ਮਜ਼ਬੂਰ ਕਰਨ ਕਿ ਉਹ ਇਸ ਸੰਬੰਧੀ ਛੇਤੀ ਤੋਂ ਛੇਤੀ ਬਕਾਇਦਾ ਪੜਤਾਲ ਕਰੇ ਅਤੇ ਅੱਗੇ ਨੂੰ ਇਸ ਕਿਸਮ ਦਾ ਵਰਤਾਉ ਬੰਦ ਕੀਤਾ ਜਾਵੇ।

*(ਕਿਰਤੀ, ਅੰਮ੍ਰਿਤਸਰ 7 ਅਗਸਤ, 1936, ਪੰਨਾ 4 ਤੋਂ)*

## ਅੰਤਿਕਾ - 5

# ਥਾਣਾ ਨਵਾਂ ਸ਼ਹਿਰ ਵਿਚ ਦਰਜ ਹੋਈ ਐਫ. ਆਈ. ਆਰ. ਦੀ ਕਾਪੀ

ਐਸ. ਐਚ. ਓ. ਸਾਹਿਬ PS ਨਵਾਂ ਸ਼ਹਿਰ ਬੇਨਤੀ ਹੈ ਕਿ ਅੱਜ ਰਾਤ ਹਸਬ ਮੁਖ਼ਬਰੀ ਜਨਾਬ ਸ੍ਰੀ ਸਾਧੂ ਸਿੰਘ DSP ਸਾਹਿਬ ਜਲੰਧਰ ਕਿ......ਬੂਝਾ ਸਿੰਘ ਪੁੱਤਰ ਧਰਮ ਸਿੰਘ ਜੱਟ ਵਾਸੀ ਚੱਕ ਮਾਈਦਾਸ ਇਕਬਾਲ ਸਿੰਘ ਪੁੱਤਰ ਹਜ਼ਾਰਾ ਸਿੰਘ ਜੱਟ, ਦਰਸ਼ਨ ਸਿੰਘ ਪੁੱਤਰ ਚੰਨਣ ਸਿੰਘ ਜੱਟ, ਵਾਸੀਆਨਾ ਮੰਗੂਵਾਲ, ਸੁਰਿੰਦਰ ਪੁੱਤਰ ਰੱਖਾ ਆਧਰਮੀ ਵਾਸੀ ਕਰੀਹਾ, PS ਬੰਗਾ ਜਿਹੜੇ PO ਹਨ ਅਤੇ ਨਕਸਲਾਈਟ ਪਾਰਟੀ ਦੇ ਪੱਕੇ ਮੈਂਬਰ ਹਨ ਅਸਲੀਅਤ ਇਹ ਸੀ ਕਿ ਇਕੱਠੇ ਹੋ ਕੇ ਮੋਤੀ ਸਿੰਘ ਰਾਣਾ ਲੈਂਡਲਾਰਡ ਵਾਸੀ ਜਾਡਲਾ ਨੂੰ ਜਾਨੀ ਨੁਕਸਾਨ ਪਹੁੰਚਾਣਗੇ। ਮੁਖ਼ਬਰ ਨੇ ਇਹ ਵੀ ਦੱਸਿਆ ਕਿ ਅਗਰ ਨਵਾਂ ਪੁਲ ਨਹਿਰ ਬਾਹੱਦ ਰਕਬਾ ਨਾਈਮਜਾਰਾ ਅੱਜ ਨਾਕਾ ਬੰਦੀ ਕੀਤੀ ਜਾਵੇ, ਤਾਂ ਦੋਸ਼ੀ ਅੱਜ ਕਾਬੂ ਆ ਸਕਦੇ ਹਨ। ਜੋ ਇਸ ਇਤਲਾਹ ਉਕਤ ਪ੍ਰਸਿੱਧ ਪੀ. ਓ ਐਸ. ਨੇ ਨਕਸਲਾਈਟ ਦੀ ਗ੍ਰਿਫ਼ਤਾਰੀ ਲਈ ਇਕ ਅਸਲਾ ਨਾਕਾ ਪਾਰਟੀ ਜੋ ਸਰਗਰਮ ਸੀ ਸਾਧੂ ਸਿੰਘ ਡੀ. ਐਸ. ਪੀ. ਜਲੰਧਰ ਸਨ। SHO ਕਰਤਾਰ ਸਿੰਘ SHO PS ਬੰਗਾ ਸ੍ਰੀ ਵੀਰ ਸਿੰਘ .....ਸ੍ਰੀ ਕਰਤਾਰ ਸਿੰਘ Si/ SHO Ps Banga ਸੀ। ਸ਼ੇਰ ਸਿੰਘ Si/SHO PHillaur, ਸ੍ਰੀ ਗੁਰਬਚਨ ਸਿੰਘ ASI/CIA Banga, ਦਲੀਪ ਸਿੰਘ ਏ. ਐਸ. ਆਈ. ਬੰਗਾ, ਸ੍ਰੀ ਸਾਂਈਦਾਸ ASI ਨਵਾਂ ਸ਼ਹਿਰ, ਸ਼ੰਗਾਰਾ ਸਿੰਘ Hc93 ਬਖਸ਼ੀ ਰਾਮ 214, ਮੋਹਨ ਸਿੰਘ 388, ਹਰਭਜਨ ਸਿੰਘ 109,

ਰਾਮ ਲਭਾਇਆ 712, ਮਿਲਖਾ ਸਿੰਘ 38, ਚੰਨਣ ਸਿੰਘ 281, ਸੋਹਨ ਸਿੰਘ 181 ਮੇਗਰਾਜ 778, ਜੋਗਾ ਸਿੰਘ 838, CiA Banga, ਹਰਭਜਨ ਸਿੰਘ 483, Ps Banga, ਮੈਹਮਾ ਸਿੰਘ 308, ਨਵਾਂ ਸ਼ਹਿਰ, ਗੁਰਦੇਵ ਸਿੰਘ ਰੀਡਰ ਡੀ. ਐਸ. ਪੀ. ਸਾਹਿਬ, ਜੋਗਾ ਸਿੰਘ 933 PS ਫਿਲੌਰ... ਤਰਲੋਕ ਚੰਦ ਪੁੱਤਰ ਸੁੰਦਰ ਜੱਟ ਵਾਸੀ ਨਵਾਂ ਸੈਹਰ ਤਿਆਰ ਕਰਕੇ ਗਏ ਨਾਕਾ ਬੰਦੀ ਕਰੀਬ 12 ਵਜੇ ਰਾਤ ਪੁਲ ਉਕਤ ਤੇ ਪੁੱਜਾ ਜਿਥੇ ਤਿੰਨ ਪਾਰਟੀਆਂ ਬਣਾਈਆਂ ਗਈਆਂ ਸਨ ਨੂੰ ਦਲੀਪ ਸਿੰਘ, ਸਾਂਈਦਾਸ ASI ਜੋਗਾ ਸਿੰਘ, ਰਾਮ ਲਭਾਇਆ, ਹਰਭਜਨ ਸਿੰਘ, ਤਰਲੋਕ ਚੰਦ ਪੁਲ ਉਕਤ ਦੇ ਦੱਖਣ ਦੇ ਚੜ੍ਹਕੇ ਪਾਸੇ ਅਤੇ ਸ੍ਰੀ ਕਰਤਾਰ ਸਿੰਘ SI ਗੁਰਬਚਨ ਸਿੰਘ ASI ਮੇਗਰਾਜ, ਮਿਲਖਾ ਸਿੰਘ ਅਤੇ ਚੂਹੜ ਚੰਦ ਉਕਤ ਪੁਲ ਉਕਤ ਦੇ ਦੱਖਣ ਦੀ ਲਹਿੰਦੀ ਤਰਫ ਅਤੇ ਜਨਾਬ ਡੀ. ਐਸ. ਪੀ. ਸਾਹਿਬ, ਸ੍ਰੀ ਬੀਰ ਸਿੰਘ SI Hc ਸ਼ੰਗਾਰਾ ਸਿੰਘ, ਮੋਹਨ ਸਿੰਘ ਬਖਸ਼ੀਰਾਮ, ਸੋਹਨ ਸਿੰਘ, ਜੋਗਾ ਸਿੰਘ, ਗੁਰਦੇਵ ਸਿੰਘ ਰੀਡਰ ਉਕਤ ਪੁਲ ਦੇ ਪਹਾੜ ਵੱਲ ਲਹਿੰਦੇ ਪਾਸੇ ਪਟੜੀ ਨਾਲ ਮਾਮੂਰ ਕੀਤੇ ਕਰੀਬ 3 ਵਜੇ ਰਾਤ ਚਾਰ ਆਦਮੀ ਮਜਾਰਾ ਕਲਾਂ ਵੱਲੋਂ ਪੁਲ ਉਕਤ ਵੱਲ ਆਉਂਦੇ ਪਾਏ ਜਿਨ੍ਹਾਂ ਨੂੰ ਕਰੀਬ ਆਉਣ ਤੇ ਪਨਸ ਨੇ ਠਹਿਰੋ ਕੌਣ ਹੈ? ਦੀ ਆਵਾਜ਼ ਦਿੱਤੀ ਜਿਸ ਤੇ ਉਕਤ ਪੁਰਸ਼ਾਂ ਨੇ 4/5 ਫਾਇਰ ਨਾਕਾ ਪਾਰਟੀ ਵੱਲ ਨੂੰ ਆਪਣੇ ਦਸਤੀ ਹਥਿਆਰਾਂ ਨਾਲ ਕੀਤੇ ਜੋ ਮੇਰੀ ਅਤੇ ਸ੍ਰੀ ਕਰਤਾਰ ਸਿੰਘ SI ਦੀ ਪਾਰਟੀ ਦੀ ਜਵਾਬੀ ਫਾਇਰ ਆਪਣੇ ਬਚਾਉ ਲਈ ਦੋਸ਼ੀਆਂ ਵੱਲ ਕੀਤੇ ਜਦ ਕਿ ਜਨਾਬ ਡੀ. ਐਸ. ਪੀ. ਸਾਹਿਬ ਤੇ ਸ੍ਰੀ ਗੁਰਬਚਨ ਸਿੰਘ ASI ਰੋਸ਼ਨੀ ਦੇਣ ਵਾਲੇ ਕਾਰਤੂਸ ਪਸਤੌਲਾਂ ਨਾਲ ਚਲਾਏ ਦੋ ਦਸ਼ੀਆਂ ਵਿਚੋਂ ਇਕ ਦੋਸ਼ੀ ਜਿਸ ਦਾ ਨਾਮ ਤੇ ਪਤਾ ਬਾਅਦ ਵਿਚ ਪਛਾਨਣ ਤੇ ਬੂਝਾ ਸਿੰਘ ਪੁੱਤਰ ਧਰਮ ਸਿੰਘ ਜੱਟ ਵਾਸੀ ਚੱਕ ਮਾਈਦਾਸ ਪੀ. ਓ. ਪਾਇਆ, ਮੁਕਾਬਲੇ ਤੇ ਮੌਕੇ ਤੇ ਮਾਰਿਆ ਗਿਆ ਜਦਕਿ ਬਾਕੀ ਦੋਸ਼ੀਆਂ ਬਾਵਜੂਦ ਪਿੱਛਾ ਕਰਨ ਦੇ ਬਚ ਕੇ ਨੱਠਣ ਵਿਚ ਸਫ਼ਲ ਹੋ ਗਏ, ਜੋ ਵੇਖਣ ਤੇ ਦੋਸ਼ੀ ਬੂਝਾ ਸਿੰਘ ਮਤਫਲੀ ਦੇ ਸੱਜੇ ਹੱਥ ਵਿਚ ਪਸਤੌਲ ਭਰੀ ਗੋਲੀ 303 ਬੋਰ ਦੇਸੀ ਸਖਤ ਅਤੇ ਨੇੜੇ ਹੀ ਖੱਬੇ ਪਾਸੇ ਥੈਲਾ ਵਿਚ 6 ਕਾਰਤੂਸ 303 ਜਿੰਦਾ, ਪਗੜੀ ਤੇ ਲਟਰੇਚਰ ਪੁਸਤਕਾਂ, ਨਕਸਲਬਾੜੀ ਲਹਿਰ ਪਾਏ ਗਏ ਜਿਨ੍ਹਾਂ ਦਾ ਸੰਖੇਪ ਵੇਰਵਾ ਦੇ ਕੇ ਵੱਖਰੀ ਫਰਦ ਰਾਹੀਂ ਕਾਬਜ਼ ਪੁਲਿਸ ਵਿਚ ਕੀਤਾ ਗਿਆ। ਚੂੰਕਿ ਉਕਤ ਦੋਸ਼ੀਆਂ ਨੇ ਜਾਨੋਂ ਮਾਰ ਕੇ ਕਦੀ ਨੀਆਤ ਨਾਲ ਨਾਕਾਬੰਦੀ ਸਾਡੀ ਪਾਰਟੀ ਤੇ ਫਾਇਰਿੰਗ ਕਰਕੇ ਜੁਰਮ 4/5 307/ 34 IPC ਅਤੇ 25 84/51 AA ਦਾ ਕੀਤਾ ਹੈ। ਇਸ ਲਈ ਲਿਖਤਾਂ........ਮੁਕੱਦਮਾ ਮਹਿੰਗਾ ਮੈਂਹਗਾ ਸਿੰਘ 308 ਪਾਰਸਲ ਥਾਣਾ ਹੈ।.........ਜਾਣੂ ਕੀਤਾ ਜਾਵੇ। ਸਪੈਸ਼ਲ ਰੀਪੋਰਟ ਰਾਹੀਂ ਅਫਸਰਾਨ ਪਜ਼ਾਜ਼ ਨੂੰ ਇਤਲਾਹ ਦਿੱਤੀ ਜਾਵੇ। ਮੈਂ ਮੌਕਿਆਂ ਤੇ ਮਸਰੂਫ਼ ਤਫਤੀਸ਼ ਹਾਂ। Sd ਸਰਦੂਲ ਸਿੰਘ SI Cia ਬੰਗਾ 28-7/70, 4- 1/2 AM ਅੱਜ ਮੌਕਿਆ।

ਥਾਣਾ ਤੋਂ ਉਪ੍ਰੋਕਤ ਲਿਖਤ ਪੂਜਨ ਪਰ ਇਹ ...ਮਜਾਰਾ ਓ............ਹੋਈ ਅਸਲ ਲਿਖਤ ਸਮੇਤ ਨਕਲ Fir ਤਫਤੀਸ ਹੱਥੀਂ ਆਹਦਾ ਸੇਵਾ ਵਿਖੇ ਐਸ. ਆਈ ਸਾਹਿਬ ਭੇਜੀ ਗਈ। ਐਫ. ਆਈ. ਆਰ. ਹਜ਼ਾਰ ਬਤੌਰ ਸਪੈਸ਼ਲ ਰੀਪੋਰਟ ਬਖਿਆਤ ਅਫ਼ਸਰਾਨ ਸਾਹਿਬ ਭਜਵਾਈ ਜਾ ਰਹੀ ਹੈ।

*ਸਵਰਨ ਸਿੰਘ*
M Hc Ps Nawan Shahr 28/7/70

## ਅੰਤਿਕਾ - 6

## ਸ੍ਰੀਮਤੀ ਬੂਝਾ ਸਿੰਘ ਦੀ ਮੁੱਖ ਮੰਤਰੀ ਤੋਂ ਮੰਗ

***"ਮੇਰੇ ਪਤੀ ਦੀ ਮੌਤ ਦੀ ਅਦਾਲਤੀ ਪੜਤਾਲ ਕਰਾਓ-ਪੁਲਿਸ ਨੇ ਉਸ ਨੂੰ ਕਤਲ ਕੀਤਾ ਹੈ"***

ਜਲੰਧਰ,8 ਸਤੰਬਰ –ਪੁਲੀਸ ਗੋਲੀ ਦਾ ਨਿਸ਼ਾਨਾ ਬਣ ਚੁੱਕੇ ਨਕਸਲੀ ਆਗੂ ਸ੍ਰੀ ਬੂਝਾ ਸਿੰਘ ਦੀ ਪਤਨੀ ਸ੍ਰੀਮਤੀ ਧੰਤੀ ਨੇ ਮੁੱਖ ਮੰਤਰੀ ਨੂੰ ਲਿਖੇ ਇੱਕ ਪੱਤਰ ਵਿਚ ਮੰਗ ਕੀਤੀ ਹੈ ਕਿ ਉਸ ਦੇ ਪਤੀ ਦੀ ਮੌਤ ਦੇ ਕਾਰਨਾਂ ਦੀ ਪੜਤਾਲ ਹਾਈਕੋਰਟ ਦੇ ਜੱਜ ਤੋਂ ਕਰਾਈ ਜਾਵੇ।

ਚਿੱਠੀ ਜਿਹੜੀ ਅੱਜ ਅਖ਼ਬਾਰਾਂ ਨੂੰ ਛਾਪਣ ਲਈ ਦਿੱਤੀ ਗਈ ਹੈ, ਵਿਚ ਕਿਹਾ ਗਿਆ ਹੈ ਕਿ 80 ਸਾਲ ਦੀ ਉਮਰ ਦਾ ਪਤੀ ਏਨਾ ਕਮਜ਼ੋਰ ਸੀ ਕਿ ਉਹ ਕਿਸੇ ਪੁਲੀਸ ਮੁਕਾਬਲੇ ਵਿਚ ਸ਼ਾਮਲ ਨਹੀਂ ਸੀ ਹੋ ਸਕਦਾ। ਇਸ ਲਈ ਪੁਲੀਸ ਨਾਲ ਸ੍ਰ: ਬੂਝਾ ਸਿੰਘ ਦੇ ਮੁਕਾਬਲੇ ਦੀ ਕਹਾਣੀ ਮਨਘੜਤ ਹੈ। ਸ੍ਰੀਮਤੀ ਧੰਤੀ ਨੇ ਦੋਸ਼ ਲਾਇਆ ਕਿ ਪੁਲੀਸ ਨੇ ਬੂਝਾ ਸਿੰਘ ਨੂੰ ਹਿਰਾਸਤ ਵਿਚ ਲੈਣ ਪਿੱਛੋਂ ਕਤਲ ਕਰ ਦਿੱਤਾ ਅਤੇ ਬਾਅਦ ਵਿਚ ਮੁਕਾਬਲੇ ਦੀ ਕਹਾਣੀ ਘੜ ਲਈ।

***(ਰੋਜ਼ਾਨਾ 'ਨਵਾਂ ਜਮਾਨਾ' ਜਲੰਧਰ, 9 ਸਤੰਬਰ 1970)***

## ਅੰਤਿਕਾ -7

# ਤਾਰਕੁੰਡੇ ਕਮੇਟੀ ਜਾਂਚ ਰਿਪੋਰਟ

***ਮੁਕਾਬਿਲਆਂ ਦੇ ਨਾਂ ਹੇਠ ਕਤਲ : ਪੰਜਾਬ 'ਚ ਅੱਠ ਕਤਲ***
***ਪੰਜਾਬ ਦੀ ਸ਼ਹਿਰੀ ਅਧਿਕਾਰਾਂ ਲਈ ਕਮੇਟੀ ਦੀ ਪਹਿਲੀ ਅੰਤਰਿਮ ਰਿਪੋਰਟ***

ਪੰਜਾਬ ਦੀਆਂ ਬਹੁਤ ਸਾਰੀਆਂ ਜਨਤਕ ਜਥੇਬੰਦੀਆਂ ਦੀਆਂ ਬੇਨਤੀਆਂ ਨੂੰ ਧਿਆਨ 'ਚ ਰੱਖਦੇ ਹੋਏ, ਕਥਿਤ ਨਕਸਲੀਆਂ ਦੀਆਂ ਮੌਤਾਂ ਜੋ ਪੰਜਾਬ ਵਿਚ "ਮੁਕਾਬਲਿਆਂ" ਦੌਰਾਨ ਹੋਈਆਂ ਆਖੀਆਂ ਜਾਂਦੀਆਂ ਹਨ, ਬਾਰੇ ਤੱਥ ਇਕੱਠੇ ਕਰਨ ਲਈ ਅਕਤੂਬਰ 1977 ਵਿਚ, ਪੰਜਾਬ ਦੀ ਸ਼ਹਿਰੀ ਅਧਿਕਾਰਾਂ ਲਈ ਕਮੇਟੀ ਬਣਾਈ ਗਈ ਸੀ।

ਕਮੇਟੀ ਦੇ ਮੁਖੀ ਸ੍ਰੀ ਵੀ. ਐਮ. ਤਾਰਕੰਡੇ ਹਨ ਜੋ ਕਿ ਸਿਟੀਜ਼ਨਜ਼ ਫਾਰ ਡੈਮੋਕਰੇਸੀ ਨਾਂ ਦੀ ਜਥੇਬੰਦੀ ਦੇ ਜਨਰਲ ਸਕੱਤਰ ਅਤੇ ਪੀਪਲਜ਼ ਯੂਨੀਅਨ ਦੇ ਕੰਮ ਚਲਾਊ ਪ੍ਰਧਾਨ ਹਨ। ਕਮੇਟੀ ਦੇ ਹੋਰ ਮੈਂਬਰ ਹਨ ਸ੍ਰੀ ਕੁਲਦੀਪ ਨਯੀਅਰ ਐਡੀਟਰ ਐਕਸਪ੍ਰੈਸ ਨਿਊਜ ਸਰਵਿਸ ਇੰਡੀਅਨ ਐਕਸਪ੍ਰੈਸ, ਸ੍ਰੀ ਦਾਰਾ ਸਿੰਘ ਸੀਨੀਅਰ ਐਡਵੋਕੇਟ ਪੰਜਾਬ ਅਤੇ ਹਰਿਆਣਾ ਹਾਈਕੋਰਟ, ਸ੍ਰੀ ਰੋਸ਼ਨ ਲਾਲ ਬੱਤਾ ਐਡਵੋਕੇਟ ਪੰਜਾਬ ਅਤੇ ਹਰਿਆਣਾ ਹਾਈਕੋਰਟ, ਸ੍ਰੀ ਅਰੁਣ ਸ਼ੋਰੀ ਸੀਨੀਅਰ ਫੈਲੋ ਆਈ. ਸੀ. ਐਸ. ਐਸ. ਆਰ. ਅਤੇ ਸ੍ਰੀ ਅਸ਼ੋਕ ਪਾਂਡਾ ਐਡਵੋਕੇਟ ਸੁਪਰੀਮ ਕੋਰਟ।

ਕਮੇਟੀ ਦੇ ਕੰਮ ਵਿਚ ਸ੍ਰੀ ਦਰਸ਼ਨ ਖਟਕੜ, (ਪੰਜਾਬੀ ਕਵੀ) ਬੰਤ ਸਿੰਘ

ਮਾਣੂਕੇ ਕਿਸਾਨ ਆਗੂ ਅਤੇ ਦੇਸ਼ ਭਗਤ ਜਮਹੂਰੀ ਮੋਰਚਾ ਪੰਜਾਬ ਦੇ ਕਨਵੀਨਰ ਗਿਆਨੀ ਅਜੀਤ ਸਿੰਘ ਜੀ ਨੇ ਸਹਾਇਤਾ ਕੀਤੀ।

ਚੰਡੀਗੜ੍ਹ ਅਤੇ ਦਿੱਲੀ ਵਿਖੇ ਸੁਣਵਾਈ ਕਰਨ ਤੋਂ ਇਲਾਵਾ, ਕਮੇਟੀ ਦੇ ਮੈਂਬਰਾਂ ਨੇ ਹੇਠ ਲਿਖੇ ਵਿਅਕਤੀਆਂ ਦੀਆਂ ਮੌਤਾਂ ਬਾਰੇ ਗਵਾਹੀ ਇਕੱਠੀ ਕਰਨ ਲਈ ਪੰਜਾਬ ਵਿਚ ਜਰਗੜੀ (ਜ਼ਿਲ੍ਹਾ ਲੁਧਿਆਣਾ), ਤਾਰਾ ਗੜ (ਤਹਿਸੀਲ ਬਟਾਲਾ) ਅਤੇ ਬਡੇਸਰੋਂ (ਤਹਿਸੀਲ ਗੜ੍ਹਸ਼ੰਕਰ) ਦਾ ਦੌਰਾ ਕੀਤਾ।

## ਮਾਰੇ ਗਏ ਵਿਅਕਤੀਆਂ ਦੇ ਨਾਂ ਅਤੇ ਪਤੇ

*1.* *ਬਾਬਾ ਬੂਝਾ ਸਿੰਘ*

**ਉਮਰ** : ਤਕਰੀਬਨ 80 ਸਾਲ

**ਮਾਰੇ ਜਾਣ ਦੀ ਤਾਰੀਖ** : 27-28 ਜੁਲਾਈ 1970

**ਅਖੌਤੀ ਮੁਕਾਬਲੇ ਦੀ ਥਾਂ** : ਪਿੰਡ ਨਾਈ ਮਜਾਰਾ (ਨਵਾਂ ਸ਼ਹਿਰ) ਦੇ ਲਾਗੇ ਨਹਿਰ ਦਾ ਕੰਢਾ

**ਵਸਨੀਕ** : ਚੱਕ ਮਾਈ ਦਾਸ, ਤਹਿਸੀਲ ਨਵਾਂਸ਼ਹਿਰ, ਜ਼ਿਲ੍ਹਾ ਜਲੰਧਰ।

*2.* *ਅਮਰਮੀਤ ਸਿੰਘ*

**ਉਮਰ** : ਤਕਰੀਬਨ 19 ਸਾਲ

**ਮਾਰੇ ਜਾਣ ਦੀ ਤਾਰੀਖ** : 25 ਸਤੰਬਰ 1971

**ਅਖੌਤੀ ਮੁਕਾਬਲੇ ਦੀ ਥਾਂ** : ਕਰਵਾਲੀਆਂ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ।

**ਵਸਨੀਕ** : ਕਰਵਾਲੀਆਂ, ਪੁੱਤਰ ਹਰਬੰਸ ਸਿੰਘ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ।

*3.* *ਰਾਜਿੰਦਰ ਸਿੰਘ*

**ਉਮਰ** : ਤਕਰੀਬਨ 20 ਸਾਲ

**ਮਾਰੇ ਜਾਣ ਦੀ ਤਾਰੀਖ** : 25 ਸਤੰਬਰ 1971

**ਅਖੌਤੀ ਮੁਕਾਬਲੇ ਦੀ ਥਾਂ** : ਕਰਵਾਲੀਆਂ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ।

**ਵਸਨੀਕ** : ਪਿੰਡ ਸ਼ਿਆਮਪੁਰ, ਪੁੱਤਰ ਰਘਬੀਰ ਸਿੰਘ , ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ।

*4.* *ਰੌਣਕ ਸਿੰਘ*

**ਉਮਰ** : ਤਕਰੀਬਨ 50 ਸਾਲ

**ਮਾਰੇ ਜਾਣ ਦੀ ਤਾਰੀਖ** : 18-19 ਫਰਵਰੀ 1971

**ਅਖੌਤੀ ਮੁਕਾਬਲੇ ਦੀ ਥਾਂ** : ਬਬਹੇੜਾ, ਜ਼ਿਲ੍ਹਾ ਰੋਪੜ

**ਵਸਨੀਕ** : ਚੜੀ, ਤਹਿਸੀਲ ਸਮਰਾਲਾ, ਜ਼ਿਲ੍ਹਾ ਲੁਧਿਆਣਾ।

*5. ਤਰਸੇਮ ਬਾਵਾ*

**ਉਮਰ** : ਤਕਰੀਬਨ 26 ਸਾਲ

**ਮਾਰੇ ਜਾਣ ਦੀ ਤਾਰੀਖ** : 17-18 ਅਪ੍ਰੈਲ 1971

**ਅਖੌਤੀ ਮੁਕਾਬਲੇ ਦੀ ਥਾਂ** : ਨਹਿਰ ਦਾ ਪੁਲ, ਨੇੜੇ ਪਿੰਡ ਜਰਗੜੀ, ਤਹਿਸੀਲ ਸਮਰਾਲਾ, ਜ਼ਿਲ੍ਹਾ ਲੁਧਿਆਣਾ।

**ਵਸਨੀਕ** : ਦੋਰਾਹਾ, ਜ਼ਿਲ੍ਹਾ ਲੁਧਿਆਣਾ।

*6. ਕਰਤਾਰ ਚੰਦ*

**ਉਮਰ** : ਤਕਰੀਬਨ 45 ਸਾਲ

**ਮਾਰੇ ਜਾਣ ਦੀ ਤਾਰੀਖ** : 10 ਜੂਨ 1973

**ਅਖੌਤੀ ਮੁਕਾਬਲੇ ਦੀ ਥਾਂ** : ਸਰਹਾਲਾ ਖੁਰਦ, ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ।

**ਵਸਨੀਕ** : ਕੁੱਲੇਵਾਲ, ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ।

*7. ਗੁਰਦਿਆਲ ਸਿੰਘ*

**ਉਮਰ** : ਤਕਰੀਬਨ 27 ਸਾਲ

**ਮਾਰੇ ਜਾਣ ਦੀ ਤਾਰੀਖ** : 10 ਜੂਨ 1973

**ਅਖੌਤੀ ਮੁਕਾਬਲੇ ਦੀ ਥਾਂ** : ਸਰਹਾਲਾ ਖੁਰਦ, ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ।

**ਵਸਨੀਕ** : ਮੰਨਣਹਾਨਾ, ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ।

*8. ਤਰਸੇਮ ਲਾਲ*

**ਉਮਰ** : ਤਕਰੀਬਨ 22 ਸਾਲ

**ਮਾਰੇ ਜਾਣ ਦੀ ਤਾਰੀਖ** : 2 ਫਰਵਰੀ 1976

**ਅਖੌਤੀ ਮੁਕਾਬਲੇ ਦੀ ਥਾਂ** : ਬਡੇਸਰੋਂ, ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ।

**ਵਸਨੀਕ** : ਸੌਲੀ, ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ।

ਜੋ ਗਵਾਹੀ ਸਾਨੂੰ ਮਿਲੀ ਹੈ ਉਸ ਤੋਂ ਅਸੀਂ ਇਸ ਸਿੱਟੇ 'ਤੇ ਪੁੱਜੇ ਹਾਂ ਕਿ ਇਹ ਅੱਠਾਂ ਦੇ ਅੱਠ ਵਿਅਕਤੀਆਂ ਦਾ ਪੰਜਾਬ ਪੁਲਿਸ ਨੇ ਕਤਲ ਕੀਤਾ। ਇਨ੍ਹਾਂ ਵਿਚੋਂ ਕੋਈ ਵੀ 'ਮੁਕਾਬਲੇ' ਵਿਚ ਨਹੀਂ ਮਾਰਿਆ।

ਕਮੇਟੀ ਨੂੰ ਸ਼ਿਕਾਰ ਹੋਏ ਵਿਅਕਤੀਆਂ ਦੇ ਰਿਸ਼ਤੇਦਾਰਾਂ, ਉਨ੍ਹਾਂ ਦੇ ਕੰਮ-ਕਾਰ ਦੇ ਸਾਂਝੀਆਂ, ਅਜਿਹੇ ਪੇਂਡੂਆਂ ਜਿਹਨਾਂ ਅੱਖੀਂ ਸਭ ਕੁਝ ਹੁੰਦਾ ਡਿੱਠਾ ਅਤੇ ਅਜਿਹੇ ਵਿਅਕਤੀ ਜਿਨ੍ਹਾਂ ਪਾਸ ਖਾਸ ਤੇ ਮਹੱਤਵਪੂਰਨ ਜਨਤਕ ਅਹੁਦੇ ਸਨ, ਪਾਸੋਂ ਗਵਾਹੀਆਂ ਮਿਲੀਆਂ ਹਨ।

ਜਿਹੜੀਆਂ ਗਵਾਹੀਆਂ ਸਾਨੂੰ ਮਿਲੀਆਂ ਉਹ ਹੇਠ ਲਿਖੇ ਪੜਾਵਾਂ ਦੀਆਂ

ਹਨ: ਪਹਿਲੇ, ਸਾਨੂੰ ਅਜਿਹੇ ਵਿਅਕਤੀਆਂ ਤੋਂ ਗਵਾਹੀਆਂ ਮਿਲੀਆਂ ਹਨ ਜਿਨ੍ਹਾਂ ਨੇ ਸ਼ਿਕਾਰ ਹੋਏ ਵਿਅਕਤੀਆਂ ਨੂੰ ਪੁਲਿਸ ਦੁਆਰਾ ਫੜੇ ਜਾਂਦੇ ਦੇਖਿਆ, ਦੂਸਰੇ ਅਜਿਹੇ ਵਿਅਕਤੀਆਂ ਤੋਂ ਜਿਨ੍ਹਾਂ ਮਾਰੇ ਗਏ ਵਿਅਕਤੀਆਂ ਨੂੰ ਪੁਲੀਸ ਹਿਰਾਸਤ ਵਿਚ ਦੇਖਿਆ। ਤੀਸਰੇ ਅਜਿਹੇ ਵਿਅਕਤੀਆਂ ਤੋਂ ਜਿਨ੍ਹਾਂ ਉਨ੍ਹਾਂ ਨੂੰ ਉਸ ਥਾਂ 'ਤੇ ਲਿਜਾਂਦੇ ਦੇਖਿਆ ਜਿੱਥੇ ਉਹ ਮਾਰੇ ਗਏ। ਚੌਥੇ ਅਜਿਹੇ ਵਿਅਕਤੀਆਂ ਤੋਂ ਜਿਨ੍ਹਾਂ ਇਨ੍ਹਾਂ ਨੂੰ ਮਾਰੇ ਜਾਂਦੇ ਅੱਖੀਂ ਡਿੱਠਾ। ਪੰਜਵਾਂ, ਅਜਿਹੇ ਵਿਅਕਤੀਆਂ ਤੋਂ ਜਿਨ੍ਹਾਂ ਨੂੰ ਲਾਸ਼ ਜਲਾਏ ਜਾਣ ਤੋਂ ਪਹਿਲਾਂ ਅੱਛੀ ਤਰ੍ਹਾਂ ਦੇਖਣ ਦਾ ਮੌਕਾ ਮਿਲਿਆ। ਇੱਕ ਕੇਸ ਵਿਚ ਸਾਨੂੰ ਇੱਕ ਅਜਿਹੇ ਗਵਾਹ ਤੋਂ ਵੀ ਗਵਾਹੀ ਮਿਲੀ ਹੈ ਜਿਸ ਨੇ ਲਾਸ਼ ਨੂੰ ਉਸ ਥਾਂ 'ਤੇ ਟਰੱਕ ਵਿਚੋਂ ਉਤਾਰਦੇ ਦੇਖਿਆ ਜਿੱਥੇ ਬਾਅਦ ਵਿਚ ਇਹ ਕਿਹਾ ਗਿਆ ਹੈ ਕਿ ਮ੍ਰਿਤਕ 'ਮੁਕਾਬਲੇ' ਵਿਚ ਮਾਰਿਆ ਗਿਆ। ਸਾਰੀ ਗਵਾਹੀ ਇਕੱਠੇ ਕੀਤਿਆਂ, ਇਹ ਸਾਫ ਤਰ੍ਹਾਂ ਨਾਲ ਸਥਾਪਤ ਕਰਦੀ ਹੈ ਕਿ ਹਰ ਕੇਸ ਵਿਚ ਮ੍ਰਿਤਕਾਂ ਨੂੰ ਬੇਰਹਿਮੀ ਨਾਲ ਕਤਲ ਕੀਤਾ ਗਿਆ ਜਦੋਂਕਿ ਉਹ ਬੇ-ਹਥਿਆਰੇ ਸਨ ਅਤੇ ਕਈ ਕੇਸਾਂ ਵਿਚ ਤਾਂ ਉਨ੍ਹਾਂ ਨੂੰ ਬੁਰੀ ਤਰ੍ਹਾਂ ਤਸੀਹੇ ਦੇਣ ਤੋਂ ਬਾਅਦ ਕਤਲ ਕੀਤਾ ਗਿਆ।

ਅੱਠਾਂ ਵਿਚੋਂ ਦੋ ਕੇਸਾਂ ਵਿਚ ਅਸੀਂ ਇਹ ਵਿਸ਼ਵਾਸ ਕਰਨ ਲਈ ਮਜ਼ਬੂਰ ਹਾਂ ਕਿ ਮ੍ਰਿਤਕਾਂ ਨੂੰ ਮਾਰੇ ਜਾਣ ਤੋਂ ਪਹਿਲਾਂ ਬੁਰੀ ਤਰ੍ਹਾਂ ਤਸੀਹੇ ਦਿੱਤੇ ਗਏ।

ਦੋ ਕੇਸਾਂ ਵਿਚ ਗਵਾਹੀ ਇਹ ਦਰਸਾਉਂਦੀ ਹੈ ਕਿ ਲਾਸ਼ਾਂ 'ਤੇ ਗੋਲੀ ਦਾ ਨਿਸ਼ਾਨ ਨਹੀਂ ਸੀ। ਇਹ ਵਿਅਕਤੀ ਤਸੀਹੇ ਦਿੱਤੇ ਜਾਣ ਕਾਰਣ ਹੀ ਮਰੇ। ਬਾਕੀ ਛੇਆਂ ਨੂੰ ਸਿੱਧੇ ਗੋਲੀਆਂ ਮਾਰੀਆਂ ਗਈਆਂ।

ਉਪਰੋਕਤ ਹਰ ਕੇਸ ਵਿਚ ਮਿਰਤਕਾਂ ਦੇ ਰਿਸ਼ਤੇਦਾਰਾਂ ਅਤੇ ਸਹਿਯੋਗੀਆਂ ਨੇ ਸੂਬੇ ਅਤੇ ਕੇਂਦਰ ਸਰਕਾਰਾਂ ਦੇ ਵੱਖਰੇ-ਵੱਖਰੇ ਪੱਧਰਾਂ ਤੇ ਨਿਯੁਕਤ ਅਧਿਕਾਰੀਆਂ ਨੂੰ ਮੌਤਾਂ ਦੀ ਅਦਾਲਤੀ ਜਾਂਚ ਕਰਾਉਣ ਲਈ ਬੇਨਤੀਆਂ ਕੀਤੀਆਂ। ਹਰ ਕੇਸ ਵਿਚ ਬੇਨਤੀਆਂ ਠੁਕਰਾ ਦਿੱਤੀਆਂ ਗਈਆਂ। ਪੁਲਿਸ ਦੀਆਂ ਜ਼ਾਲਮਾਨਾ ਕਾਰਵਾਈਆਂ ਨੇ ਅਤੇ ਸੂਬਾ ਅਤੇ ਕੇਂਦਰ ਵੱਲੋਂ ਜਾਂਚ ਕਰਵਾਉਣ ਤੇ ਬਿਲਕੁਲ ਮੁਕਰਣ ਨੇ, ਲੋਕਾਂ ਦੇ "ਕਾਨੂੰਨ ਦਾ ਰਾਜ" ਵਿਚ ਵਿਸ਼ਵਾਸ 'ਤੇ ਸੱਟ ਮਾਰੀ ਹੈ।

***ਬਾਬਾ ਬੂਝਾ ਸਿੰਘ, 27-28 ਜੁਲਾਈ, 1970***

ਬਾਬਾ ਬੂਝਾ ਸਿੰਘ ਇੱਕ ਪੁਰਾਣਾ ਦੇਸ਼-ਭਗਤ ਸੀ, ਜਿਸਨੇ ਦੇਸ਼ ਦੀ ਆਜ਼ਾਦੀ 'ਚ ਹਿੱਸਾ ਲਿਆ ਸੀ ਅਤੇ ਉਹ ਸੀ. ਪੀ. ਆਈ., ਸੀ. ਪੀ. ਐਮ., ਅਤੇ ਬਾਅਦ ਵਿਚ ਸੀ. ਪੀ. ਆਈ. (ਐਮ. ਐਲ.) ਦੇ ਪੰਜਾਬ ਵਿਚ ਨੇਤਾ ਸਨ।

ਕੇਹਰ ਸਿੰਘ (ਪੁੱਤਰ ਮਹਿੰਗਾ ਸਿੰਘ ਨਿਵਾਸੀ ਖਾਨ ਖਾਨਾ) ਅਤੇ ਦਰਬਾਰਾ ਸਿੰਘ (ਨਿਵਾਸੀ ਪਿੰਡ ਨਗਰ) ਦੋਹਾਂ ਨੇ ਤਸਦੀਕ ਕੀਤਾ ਕਿ 27 ਜੁਲਾਈ, 1970 ਨੂੰ ਬਾਬਾ ਬੂਝਾ ਸਿੰਘ ਨੇ ਬਾਅਦ ਦੁਪਹਿਰ ਦਾ ਸਮਾਂ ਦਰਬਾਰਾ ਸਿੰਘ ਦੇ ਘਰ ਉਹਨਾਂ ਨਾਲ ਬਤੀਤ ਕੀਤਾ ਸੀ। ਉਹਨਾਂ ਨੇ ਘਰੇਲੂ ਮੁਆਮਲਿਆਂ ਬਾਰੇ ਵਿਚਾਰ ਕੀਤਾ, ਇਕੱਠਿਆਂ ਖਾਣਾ ਖਾਧਾ, ਕੁਝ ਆਰਾਮ ਕਰਨ ਤੋਂ ਬਾਅਦ ਚਾਹ ਵਗੈਰਾ ਪੀਤੀ।

ਬਾਬਾ ਬੂਝਾ ਸਿੰਘ ਨੇ ਫਿਲੌਰ ਵੱਲ ਜਾਣਾ ਸੀ ਪਰ ਕਿਉਂਕਿ ਕਿਹਰ ਸਿੰਘ ਨੇ ਵੀ ਫਿਲੌਰ ਜਾਣਾ ਸੀ, ਇਸ ਲਈ ਬਾਬੇ ਨੇ ਉਸਨੂੰ ਸਾਈਕਲ 'ਤੇ 100 ਗਜ਼

ਦੀ ਵਿੱਥ ਰੱਖ ਕੇ ਮਗਰ ਆਉਣ ਲਈ ਕਿਹਾ।

ਦੋਵੇਂ ਦਰਬਾਰਾ ਸਿੰਘ ਦੇ ਘਰੋਂ ਸ਼ਾਮ ਨੂੰ ਚਾਰ ਵਜੇ ਚਲੇ ਗਏ। ਦਰਬਾਰਾ ਸਿੰਘ ਅਤੇ ਕਿਹਰ ਸਿੰਘ ਦੀ ਗਵਾਹੀ ਅਨੁਸਾਰ, ਬਾਬੇ ਨੇ ਚਿੱਟਾ ਕੁੜਤਾ ਤੇ ਪਜਾਮਾ ਪਹਿਨਿਆ ਹੋਇਆ ਸੀ। ਉਸ ਪਾਸ ਖੱਦਰ ਦਾ ਇੱਕ ਤੌਲੀਆ ਵੀ ਸੀ ਜਿਸ ਵਿਚ ਕਿਤਾਬਾਂ ਬੰਨ੍ਹੀਆਂ ਹੋਈਆਂ ਸਨ। ਉਸ ਪਾਸ ਕੋਈ ਥੈਲਾ ਵਗੈਰਾ ਨਹੀਂ ਸੀ ਤੇ ਨਾ ਹੀ ਉਸ ਪਾਸ ਕੋਈ ਹਥਿਆਰ ਸੀ।

ਕੁਝ ਦੂਰ ਜਾਣ 'ਤੇ ਉਹ ਉਸ ਜਗ੍ਹਾ ਪੁੱਜ ਗਏ ਜਿੱਥੇ ਪਿੰਡ ਰਸੂਲਪੁਰ ਨੂੰ ਜਾਣ ਵਾਲੀ ਸੜਕ, ਮੁੱਖ ਸੜਕ ਨੂੰ ਜਾ ਮਿਲਦੀ ਸੀ। ਬਾਬਾ ਰਸੂਲਪੁਰ ਵਾਲੀ ਸੜਕ ਨੂੰ ਮੁੜ ਪਿਆ। ਉਸਨੇ ਬੜੀ ਮੁਸ਼ਕਿਲ ਨਾਲ ਮੋੜ ਹੀ ਕੱਟਿਆ ਹੋਵੇਗਾ, ਜਦੋਂ ਪੁਲਿਸ ਦੀ ਇੱਕ ਜੀਪ ਕਿਹਰ ਸਿੰਘ ਦੇ ਪਾਸੋਂ ਲੰਘੀ, ਬਾਬੇ ਦੇ ਅੱਗੇ ਹੋ ਗਈ ਅਤੇ ਅਚਾਨਕ ਉਸਦੇ ਸਾਹਮਣੇ ਰੁਕ ਗਈ।

ਚਾਰ-ਪੰਜ ਪੁਲਸੀਆਂ ਨੇ ਜੀਪ 'ਚੋਂ ਛਾਲਾਂ ਮਾਰੀਆਂ ਤੇ ਬਾਬੇ ਨੂੰ ਕਾਬੂ ਕਰ ਲਿਆ ਅਤੇ ਜੀਪ ਵਿਚ ਸੁੱਟ ਲਿਆ। ਬਾਬਾ ਜਿੰਨਾ ਮੁਕਾਬਲਾ (Resist) ਕਰ ਸਕਦਾ ਸੀ, ਕੀਤਾ ਅਤੇ ਕਈ ਵਾਰ 'ਨਕਸਲਬਾੜੀ-ਜ਼ਿੰਦਾਬਾਦ' ਦੇ ਨਾਹਰੇ ਲਾਏ ਅਤੇ ਇਹ ਵੀ ਕਿਹਾ ਕਿ ਉਹ ਪਿੰਡ ਚੱਕ ਮਾਈਦਾਸ ਦਾ ਬਾਬਾ ਬੂਝਾ ਸਿੰਘ ਹੈ। ਉਸ ਨੂੰ ਜੀਪ ਵਿਚ ਸੁੱਟ ਕੇ, ਪੁਲਸ ਵਾਲੇ ਲੈ ਗਏ। ਬਾਬੇ ਨੂੰ 'ਫੜਨ' ਵਿਚ ਦੋ-ਤਿੰਨ ਮਿੰਟ ਲੱਗੇ।

ਬਹੁਤ ਸਾਰੇ ਰਾਹੀ ਇਹ ਦੇਖਣ ਲਈ ਰੁਕ ਗਏ ਕਿ ਕੀ ਹੋਇਆ ਹੈ। ਜਦੋਂ ਕੁਝ ਪੁਲਸੀਏ ਬਾਬੇ ਨੂੰ ਕਾਬੂ ਕਰ ਰਹੇ ਸਨ ਤਾਂ ਦੂਸਰਿਆਂ ਨੇ ਰਾਹੀਆਂ ਨੂੰ ਚਲਦੇ ਰਹਿਣ ਲਈ ਅਤੇ ਜੋ ਕੁਝ ਉਨ੍ਹਾਂ ਨੇ ਵੇਖਿਆ ਸੀ, ਉਸਨੂੰ ਭੁੱਲ ਜਾਣ, ਨਹੀਂ ਕਿਤੇ ਉਹ ਵੀ ਦੁੱਖ ਨਾ ਪਾਉਣ, ਲਈ ਕਿਹਾ।

ਜੋਗਿੰਦਰ ਸਿੰਘ (ਪੁੱਤਰ ਲਾਭ ਸਿੰਘ ਵਸਨੀਕ ਫਿਲੌਰ, ਜ਼ਿਲ੍ਹਾ ਜਲੰਧਰ) ਅਤੇ ਚੁੰਨੀ ਲਾਲ ਪੁੱਤਰ ਸੁੰਦਰ ਲਾਲ ਪਿੰਡ ਅੱਸਾਹੂਰ ਜ਼ਿਲ੍ਹਾ ਜਲੰਧਰ ਨੇ ਵੀ ਬਾਬੇ ਦੀ ਗ੍ਰਿਫਤਾਰੀ ਬਾਰੇ ਇਸ ਬਿਰਤਾਂਤ ਦੀ ਪੁਸ਼ਟੀ ਕੀਤੀ ਹੈ।

ਚੱਕ ਮਾਈਦਾਸ ਪਿੰਡ ਦੇ ਨੰਬਰਦਾਰ ਸ੍ਰੀ ਗੁਰਦਾਸ ਰਾਮ ਨੇ ਤਸਦੀਕ ਕੀਤਾ ਹੈ ਕਿ ਇੱਕ ਸਫੈਦ ਕੱਪੜਿਆਂ ਵਾਲਾ ਪੁਲਸੀਆ, 27 ਜੁਲਾਈ 1970 ਨੂੰ ਸੂਰਜ ਛਿਪਣ ਵੇਲੇ ਉਸਦੇ ਘਰ ਆਇਆ ਅਤੇ ਉਸਨੂੰ ਬੰਗਾ ਪੁਲਿਸ ਸਟੇਸ਼ਨ ਜਾਣ ਲਈ ਕਿਹਾ, ਕਿਉਂਕਿ ਕਿਸੇ ਦੀ ਸ਼ਨਾਖਤ ਕਰਨੀ ਸੀ। ਜਦੋਂ ਉਹ ਸੀ. ਆਈ. ਡੀ. ਦੇ ਦਫਤਰ ਪਹੁੰਚਿਆ ਤਾਂ ਉਸਨੂੰ ਉੱਪਰਲੀ ਮੰਜਲ 'ਤੇ ਲਿਜਾਇਆ ਗਿਆ। ਉੱਥੇ ਉਸਨੂੰ ਇਹ ਪੁੱਛਿਆ ਕਿ ਜੋ ਵਿਅਕਤੀ ਗ੍ਰਿਫਤਾਰ ਕੀਤਾ ਹੈ ਕੀ ਉਹ ਬਾਬਾ ਬੂਝਾ ਸਿੰਘ ਹੀ ਹੈ। ਉਸ ਨੂੰ, ਬਾਬੇ ਦੀ ਪਛਾਣ ਕਰਨ ਲਈ ਕੋਈ ਮੁਸ਼ਕਿਲ ਨਾ ਆਈ। ਬਾਬਾ ਥੱਕਿਆ ਅਤੇ ਕਮਜ਼ੋਰ ਹੋਇਆ ਦਿਸ ਰਿਹਾ ਸੀ।

ਅਗਲੀ ਸਵੇਰ ਪੁਲਸ ਨੇ ਐਲਾਨ ਕਰ ਦਿੱਤਾ ਕਿ ਬਾਬਾ ਪਿੰਡ ਨਾਈਮਾਜਰਾ ਅਤੇ ਸਨਾਵਾ ਵਿਚਕਾਰ ਨਹਿਰ ਦੇ ਕੰਢੇ 'ਤੇ 'ਮੁਕਾਬਲੇ' ਵਿਚ ਮਾਰਿਆ ਗਿਆ।

ਹੋਰਨਾਂ ਤੋਂ ਇਲਾਵਾ ਜਿਨ੍ਹਾਂ ਨੇ ਨਹਿਰ ਦੇ ਕੰਢੇ ਪਈ ਲਾਸ਼ ਨੂੰ ਦੇਖਿਆ, ਸੰਸਾਰ ਸਿੰਘ ਵਾਸੀ ਪਿੰਡ ਬੱਬਰ ਮਾਜਰਾ ਨੇ ਤਸਦੀਕ ਕੀਤਾ ਹੈ ਕਿ ਉਸਨੇ ਲਾਸ਼

ਨੂੰ ਅਤੇ ਉਸਦੇ ਇਰਦ-ਗਿਰਦ ਦੀ ਥਾਂ ਨੂੰ ਗੌਹ ਨਾਲ ਘੋਖਿਆ ਸੀ। ਪਰ ਬਾਬਾ ਬੂਝਾ ਸਿੰਘ ਨੇ ਜਿਹੜਾ ਚਿੱਟਾ-ਕੁੜਤਾ ਪਜਾਮਾ ਪਾਇਆ ਹੋਇਆ ਸੀ 'ਤੇ ਇੱਕ ਵੀ ਖ਼ੂਨ ਦਾ ਦਾਗ ਨਹੀਂ ਸੀ ਅਤੇ ਨਾ ਹੀ ਲਾਸ਼ ਦੇ ਦੁਆਲੇ ਦੇ ਥਾਂ 'ਤੇ ਹੀ ਖ਼ੂਨ ਦਾ ਕੋਈ ਨਿਸ਼ਾਨ ਸੀ। ਪੁਲਸੀਏ ਇਹ ਭਲੀ ਭਾਂਤ ਜਾਣਦੇ ਸਨ ਕਿ ਲਾਸ਼ ਬਦਬੂ ਮਾਰਨ ਲੱਗ ਪਈ ਸੀ ਕਿਉਂਕਿ ਮੌਤ ਕਾਫੀ ਚਿਰ ਪਹਿਲੋਂ ਹੋਈ ਸੀ, ਇਸ ਲਈ ਉਹਨਾਂ ਨੇ ਕਾਫੀ ਮਾਤਰਾ ਵਿਚ ਨਿੰਮ ਦੇ ਪੱਤੇ ਇਕੱਠੇ ਕੀਤੇ ਤੇ ਉਹ ਲਾਸ਼ ਉੱਤੇ ਅਤੇ ਇਰਦ-ਗਿਰਦ ਬਦਬੂ ਨੂੰ ਛੁਪਾਉਣ ਲਈ ਸੁੱਟ ਦਿੱਤੇ।

## ਸਿਫਾਰਸ਼ਾਂ

ਜੋ ਗਵਾਹੀ ਸਾਨੂੰ ਬਹੁਤ ਸਾਰੇ ਗਵਾਹਾਂ ਤੋਂ ਮਿਲੀ ਹੈ (ਐਸੇ ਗਵਾਹ ਜਿਹੜੇ ਕਿ ਸੰਬੰਧਿਤ ਇਲਾਕਿਆਂ ਦੇ ਖਾਸ ਤੇ ਜ਼ਿੰਮੇਵਾਰ ਅਹੁਦਿਆਂ 'ਤੇ ਸਨ ਅਤੇ ਕਈ ਅਜੇ ਵੀ ਹਨ) ਦੇ ਅਧਾਰ 'ਤੇ ਸਾਨੂੰ ਪੂਰਾ ਯਕੀਨ ਹੋ ਗਿਆ ਹੈ ਕਿ ਅੱਠਾਂ ਵਿਚੋਂ ਕੋਈ ਵੀ ਮੌਤ 'ਮੁਕਾਬਲੇ' ਵਿਚ ਨਹੀਂ ਹੋਈ। ਸਾਨੂੰ ਇਹ ਵੀ ਵਿਸ਼ਵਾਸ ਹੋ ਗਿਆ ਹੈ ਕਿ ਕੋਈ ਮੁਕਾਬਲਾ ਨਹੀਂ ਹੋਇਆ ਸਗੋਂ ਇਹ ਸਾਰੀਆਂ ਮੌਤਾਂ ਅਸਲ ਵਿਚ ਪੁਲਿਸ ਵੱਲੋਂ ਬੇਰਹਿਮੀ ਨਾਲ ਕੀਤੇ ਗਏ ਕਤਲ ਹੀ ਸਨ।

ਜੋ ਗਵਾਹੀ ਸਾਨੂੰ ਮਿਲੀ ਹੈ, ਉਹ ਰਾਜ ਦੇ ਅਧਿਕਾਰੀਆਂ ਦੀਆਂ ਅਤਿ ਨਿਰਦਈ ਅਤੇ ਅਸਲੋਂ ਕਾਤਲਾਨਾ ਕਾਰਗੁਜ਼ਾਰੀਆਂ ਬਾਰੇ, ਪਹਿਲੀ ਦਿੱਖ ਵਿਚ ਹੀ ਜਬਰਦਸਤ ਕੇਸ ਸਥਾਪਤ ਕਰਦੀ ਹੈ। ਬਿਨਾਂ ਸ਼ੱਕ, ਇਹ ਮਾਮਲਾ ਲੋਕ ਅਹਿਮੀਅਤ ਦਾ ਹੈ ਅਤੇ ਜੋ ਗਵਾਹੀ ਸਾਨੂੰ ਮਿਲੀ ਹੈ, ਉਹ ਖਾਸ ਕੇਸਾਂ ਨਾਲ ਸੰਬੰਧਿਤ ਹੈ।

ਇਸ ਲਈ ਅਸੀਂ ਮਹਿਸੂਸ ਕਰਦੇ ਹਾਂ ਕਿ 1952 ਦੇ ਕਮਿਸ਼ਨ ਆਫ ਇਨਕੁਆਰੀ ਐਕਟ ਅਧੀਨ ਇੱਕ ਕਮਿਸ਼ਨ ਦੁਆਰਾ ਇਸ ਮਾਮਲੇ ਦੀ ਪੜਤਾਲ ਕੀਤੀ ਜਾਣੀ ਚਾਹੀਦੀ ਹੈ।

ਇਹ ਕਮਿਸ਼ਨ ਕੇਂਦਰ ਸਰਕਾਰ ਖੁਦ ਨਿਯੁਕਤ ਕਰੇ। ਭਾਰਗਵ ਕਮਿਸ਼ਨ ਦੇ ਸੰਬੰਧ ਵਿਚ ਆਂਧਰਾ ਸਰਕਾਰ ਦੇ ਵਿਵਹਾਰ ਨੇ ਸਿੱਧ ਕਰ ਦਿੱਤਾ ਹੈ ਕਿ, ਉਦੋਂ, ਜਦੋਂ ਕੋਈ ਕਮਿਸ਼ਨ ਕਿਸੇ ਸੂਬੇ ਦੇ ਅਧਿਕਾਰੀਆਂ ਦੀ ਪੜਤਾਲ ਕਰ ਰਿਹਾ ਹੋਵੇ, ਤੇ ਉਹ ਕਮਿਸ਼ਨ ਜਿਸ ਨੂੰ ਸੂਬੇ ਦੀ ਸਰਕਾਰ ਨੇ ਹੀ ਨਿਯੁਕਤ ਕੀਤਾ ਹੋਵੇ, ਦੇ ਕੰਮ ਵਿਚ ਸੂਬੇ ਦੀ ਸਰਕਾਰ ਖੁਦ ਹੀ ਵਿਘਨ ਪਾਉਂਦੀ ਰਹੇਗੀ।

ਆਂਧਰਾ ਦੇ ਤਜਰਬੇ ਨੇ ਇਹ ਵੀ ਸਿੱਧ ਕਰ ਦਿੱਤਾ ਹੈ ਕਿ ਭਾਵੇਂ ਸੂਬੇ ਵਿਚ ਕਤਲ ਹੋਣ ਵੇਲੇ ਦੀ ਸਰਕਾਰ ਦੀ ਥਾਂ, ਕੋਈ ਦੂਸਰੀ ਸਰਕਾਰ ਵੀ ਕਿਉਂ ਨਾ ਹੋਵੇ, ਕਮਿਸ਼ਨ ਦੇ ਕੰਮ ਵਿਚ ਰੋੜਾ ਅਟਕਾਉਣ ਦੀ ਅਟੱਲ ਭਾਵਨਾ ਹੁੰਦੀ ਹੈ। ਨਵੀਂ ਸਰਕਾਰ ਵੀ, ਉਸੇ ਪ੍ਰਬੰਧ ਅਤੇ ਪੁਲਿਸ ਅਧਿਕਾਰੀਆਂ ਉੱਪਰ, ਜਿਨ੍ਹਾਂ ਦੇ ਚਾਲ ਚੱਲਣ ਦੀ ਜਾਂਚ ਹੋ ਰਹੀ ਹੁੰਦੀ ਹੈ, ਉੱਨੀ ਹੀ ਨਿਰਭਰ ਹੁੰਦੀ ਹੈ, ਜਿੰਨੀ ਪਹਿਲੀ ਸਰਕਾਰ। ਅਤੇ ਇਸ ਲਈ ਇਹਨਾਂ ਅਧਿਕਾਰੀਆਂ ਦੇ ਹਿੱਤਾਂ ਦੀ ਰਾਖੀ ਕਰਨ ਲਈ ਪ੍ਰੇਰਿਤ ਹੁੰਦੀ ਹੈ।

ਇਸ ਕੇਸ ਵਿਚ, ਕੇਂਦਰ ਵੱਲੋਂ ਕਮਿਸ਼ਨ ਨਿਯੁਕਤ ਕਰਨ ਲਈ ਦਲੀਲ ਹੋਰ ਵੀ ਮਜ਼ਬੂਤ ਹੈ, ਕਿਉਂਕਿ ਜਦੋਂ ਬਹੁਤ ਸਾਰੇ ਕਤਲ 'ਅਖੌਤੀ' ਮੁਕਾਬਲਿਆਂ ਵਿਚ ਹੋਏ,

ਉਸ ਸਮੇਂ ਕੁਝ ਮੰਤਰੀ ਉਹ ਵੀ ਸਨ ਜੋ ਅੱਜ ਵੀ ਮੰਤਰੀ ਹਨ। ਇਸ ਤੋਂ ਇਲਾਵਾ, ਅਸੀਂ ਦੁੱਖ ਨਾਲ ਕਹਿੰਦੇ ਹਾਂ ਕਿ ਪੰਜਾਬ ਦੇ ਮੁੱਖ ਮੰਤਰੀ ਸ੍ਰੀ ਪ੍ਰਕਾਸ਼ ਸਿੰਘ ਬਾਦਲ ਨੇ, ਪਹਿਲਾਂ ਹੀ ਕਮੇਟੀ ਨੂੰ, ਇਨ੍ਹਾਂ ਮੌਤਾਂ ਬਾਰੇ ਪੁਲਿਸ ਵੱਲੋਂ ਦਿੱਤਾ ਵੇਰਵਾ ਪੇਸ਼ ਕਰਨ ਤੋਂ ਇਨਕਾਰ ਕੀਤਾ ਹੈ।

ਉਸ ਨੇ ਉਨ੍ਹਾਂ ਮੈਜਿਸਟਰੇਟੀ ਪੜਤਾਲਾਂ, ਜੋ ਕਿ ਉਸ ਸਮੇਂ ਹੋਈਆਂ ਅਤੇ ਜਿਨ੍ਹਾਂ ਵਿਚ ਲੋਕਾਂ ਦਾ ਉੱਕਾ ਵਿਸ਼ਵਾਸ ਨਹੀਂ, ਤੋਂ ਅੱਗੇ ਵਧਣ ਤੋਂ ਇਨਕਾਰ ਕੀਤਾ ਹੈ।

ਉਪਰੋਕਤ ਕਾਰਨਾਂ ਕਰਕੇ ਅਸੀਂ ਸਮਝਦੇ ਹਾਂ ਕਿ ਪੜਤਾਲੀਆ ਕਮਿਸ਼ਨ ਨਿਯੁਕਤ ਕੀਤਾ ਜਾਵੇ। ਪਰ ਪਿਛਲੇ ਸਮੁੱਚੇ ਤਜਰਬੇ, ਖਾਸ ਕਰਕੇ ਆਂਧਰਾ ਪ੍ਰਦੇਸ਼ ਵਿਚ ਭਾਰਗਵ ਕਮਿਸ਼ਨ ਦੇ ਤਜਰਬੇ ਨੇ ਇਹ ਵੀ ਦੱਸ ਦਿੱਤਾ ਹੈ ਕਿ ਕਮਿਸ਼ਨ ਨਿਯੁਕਤ ਕਰਵਾ ਲੈਣਾ ਅਤੇ ਉਨ੍ਹਾਂ ਦੀ ਲੱਭਤ ਦੀ ਉਡੀਕ ਕਰੀ ਜਾਣਾ ਹੀ ਕਾਫੀ ਨਹੀਂ ਹੈ। ਇਸ ਲਈ ਅਸੀਂ ਆਪਣਾ ਕੇਸ ਦਾਇਰ ਕਰਾਉਣ ਦਾ ਫੈਸਲਾ ਕੀਤਾ ਹੈ। ਇਸ ਸਮੇਂ ਅਸੀਂ ਰੌਣਕ ਸਿੰਘ, ਅਮਰਮੀਤ ਸਿੰਘ ਅਤੇ ਰਜਿੰਦਰ ਸਿੰਘ ਦੀਆਂ ਮੌਤਾਂ ਬਾਰੇ, ਸੂਬੇ ਦੇ ਸੰਬੰਧਿਤ ਅਧਿਕਾਰੀਆਂ ਵਿਰੁੱਧ ਕੇਸ ਦਰਜ ਕਰਾਉਣ ਲਈ, ਗਵਾਹੀਆਂ ਦੀ ਛਾਣਬੀਣ ਕਰ ਰਹੇ ਹਾਂ।

ਇਹ ਕੁਦਰਤੀ ਹੈ ਕਿ ਮੁਕੱਦਮਿਆਂ ’ਤੇ ਸਮਾਂ ਲੱਗੇਗਾ। ਸਾਨੂੰ ਆਮ ਲੋਕਾਂ ਦੀ ਮਦਦ ਅਤੇ ਹੱਲਾਸ਼ੇਰੀ ਦੀ ਜ਼ਰੂਰਤ ਹੋਵੇਗੀ। ਵੱਖ-ਵੱਖ ਪੜਾਵਾਂ ’ਤੇ ਕੇਸ ਚਲਾਉਣ ਲਈ ਪੈਸੇ ਦੀ ਵੀ ਲੋੜ ਹੋਵੇਗੀ। ਅਸੀਂ ਅਦਾਲਤ ਵਿਚ ਕੇਸ ਦਰਜ ਕਰਾਉਣ ਤੋਂ ਪਿੱਛੋਂ ਇਸ ਸਬੰਧੀ ਜਨਤਾ ਨੂੰ ਬੇਨਤੀ ਕਰਾਂਗੇ। ਸਾਨੂੰ ਪੂਰਨ ਵਿਸ਼ਵਾਸ ਹੈ ਕਿ ਲੋਕ-ਤੇ ਖਾਸ ਕਰਕੇ ਪੰਜਾਬ ਦੇ ਲੋਕ, ਪੀੜਤਾਂ ਨਾਲ ਅਤੇ ਇਨਸਾਫ ਦੇ ਪਾਸੇ ਖੜ੍ਹਨਗੇ। ਰਾਜ ਦੇ ਉਹਨਾਂ ਅਧਿਕਾਰੀਆਂ ਨੂੰ, ਜਿਹੜੇ ਕਾਤਲਾਨਾਂ ਕਾਰਗੁਜ਼ਾਰੀਆਂ ਦੇ ਦੋਸ਼ੀ ਹਨ, ਯੋਗ ਸਜਾਵਾਂ ਦੁਆਉਣਾ ਹੀ ਆਉਣ ਵਾਲੇ ਸਮੇਂ ਵਿਚ ਇਹੋ ਜਿਹੀਆਂ ਕਾਰਗੁਜਾਰੀਆਂ ਨੂੰ ਘਟਾਉਣ ਦਾ ਹੁਣ ਇੱਕੋ-ਇੱਕ ਤਰੀਕਾ ਹੈ।

ਜੇ ਕੇਂਦਰੀ ਸਰਕਾਰ, ਅਦਾਲਤੀ ਜਾਂਚ ਲਈ ਸਾਡੀ ਬੇਨਤੀ ਵੱਲ ਧਿਆਨ ਦਿੰਦੀ ਹੈ ਤਾਂ ਪੰਜਾਬ ਦੇ ਲੋਕਾਂ ਅਤੇ ਖਾਸ ਕਰਕੇ, ਅਖੌਤੀ ਮੁਕਾਬਲਿਆਂ ਦੀਆਂ ਥਾਵਾਂ ਦੇ ਲਾਗਲੇ ਲੋਕਾਂ ਸਾਹਮਣੇ ਇੱਕ ਮਹਾਨ ਕੰਮ ਇਹ ਹੋਵੇਗਾ ਕਿ ਉਹ ਗਵਾਹਾਂ ਨੂੰ ਪੁਲਸ ਦੀਆਂ ਧਮਕੀਆਂ ਅਤੇ ਬਹਿਕਾਵਿਆਂ ਤੋਂ ਬਚਾਉਣ। ਆਂਧਰਾ ਦਾ ਤਜਰਬਾ ਦਰਸਾਉਂਦਾ ਹੈ ਕਿ ਜਦੋਂ ਕੋਈ ਪੜਤਾਲੀਆ ਕਮਿਸ਼ਨ ਬਣਾ ਦਿੱਤਾ ਜਾਂਦਾ ਹੈ, ਤੇ ਅਸਲ ਵਿਚ ਉਸੇ ਵੇਲੇ ਤੋਂ, ਜਦੋਂ ਪੜਤਾਲੀਆਂ ਕਮਿਸ਼ਨ ਦੀ ਸੰਭਾਵਨਾ ਵੀ ਨਜ਼ਰ ਆਉਣ ਲੱਗ ਪੈਂਦੀ ਹੈ ਤਾਂ ਪੁਲਸ, ਗਵਾਹਾਂ ਨੂੰ ਡਰਾਉਣ ਜਾਂ ਦੂਸਰੇ ਢੰਗਾਂ ਨਾਲ ਪ੍ਰਭਾਵਤ ਕਰਨ ਦਾ ਹਰ ਹੀਲਾ ਵਰਤੇਗੀ। ਸਿਰਫ਼ ਲੋਕ ਹੀ, ਗਵਾਹਾਂ ਦੀ ਦਰਿੜ੍ਹਤਾ ਨੂੰ ਆਸਰਾ ਅਤੇ ਤਾਕਤ ਦੇ ਸਕਦੇ ਹਨ, ਅਤੇ ਸਿਰਫ਼ ਲੋਕ ਹੀ ਸੱਚ ਦੀ ਰਾਖੀ ਕਰ ਸਕਦੇ ਹਨ।

### *ਟਿੱਪਣੀਆਂ*

✪ ਪੜਤਾਲੇ ਗਏ ਕੇਸਾਂ ਵਿਚ, ਮੁਕਾਬਲੇ ਤਾਂ ਕੀ, ਇਨ੍ਹਾਂ ਦੀ ਦੂਰ ਦੀ ਸੰਭਾਵਨਾ ਵੀ ਮੌਜੂਦ ਨਹੀਂ ਹੈ।

- ***ਸ੍ਰੀ ਵੀ.*** ਐਮ. ਤਾਰਕੁੰਡੇ

✪ ਕਿਸੇ ਨੂੰ ਮਾਰਨ ਲਈ, ਪੁਲਿਸ ਇਸ ਬਹਾਨੇ ਦੀ ਓਟ ਲੈਣੀ ਹੀ ਕਾਫ਼ੀ ਸਮਝਦੀ ਸੀ ਕਿ ਮਰਨ ਵਾਲੇ ਨੂੰ ਨਕਸਲੀ ਆਖ ਦਿੱਤਾ ਜਾਵੇ।

- ***ਸ੍ਰੀ ਕੁਲਦੀਪ ਨਈਅਰ***

✪ ਹਥਲੇ ਕੇਸਾਂ ਵਿਚ, ਮੁਕਾਬਲਾ ਤਾਂ ਕੀ. ਕਤਲ ਕੀਤੇ ਗਏ ਵਿਅਕਤੀਆਂ ਵਿਚੋਂ ਬਹੁਗਿਣਤੀ ਤਾਂ ਕਾਨੂੰਨੀ ਤੌਰ ਤੇ ਗ੍ਰਿਫਤਾਰ ਵੀ ਨਹੀਂ ਸਨ ਕੀਤੇ ਗਏ।

- ***ਸਰਦਾਰ ਦਾਰਾ ਸਿੰਘ, ਐਡਵੋਕੇਟ***

✪ ਭਾਵੇਂ ਕਿਸੇ ਉੱਪਰ ਕੋਈ ਵੀ ਦੋਸ਼ ਕਿਉਂ ਨਾ ਹੋਵੇ, ਉਸ ਨੂੰ ਕਾਨੂੰਨੀ ਪੈਰਵਾਈ ਦੇ ਮੌਕੇ ਤੇ ਅਧਿਕਾਰ ਤੋਂ ਵਾਂਝਿਆ ਨਹੀਂ ਕੀਤਾ ਜਾ ਸਕਦਾ।

- ***ਸ੍ਰੀ ਅਰੁਨ ਸ਼ੋਰੀ***

✪ ਪੁਲਿਸ ਨੂੰ ਇਹ ਅਧਿਕਾਰ ਤਾਂ ਨਹੀਂ ਕਿ ਉਹ ਕਿਸੇ ਨੂੰ ਫੜੇ, ਨਕਸਲੀ ਗਰਦਾਨੇ ਅਤੇ ਫਿਰ ਗੋਲੀ ਮਾਰ ਦੇਵੇ।

- ***ਸ੍ਰੀ ਰੌਸ਼ਨ ਲਾਲ ਬੱਤਾ***

(ਇਹ ਰਿਪੋਰਟ 'ਪਹਿਲੀ ਅੰਤਰਿਮ ਰਿਪੋਰਟ' ਦੇ ਨਾਂ ਹੇਠ 'ਪੰਜਾਬ ਸ਼ਹਿਰੀ ਅਧਿਕਾਰ ਕਮੇਟੀ' ਵੱਲੋਂ ਅੰਗਰੇਜ਼ੀ ਅਤੇ ਪੰਜਾਬੀ ਵਿਚ ਜਾਰੀ ਕੀਤੀ ਗਈ ਸੀ। ਵੀਹ ਸਫ਼ਿਆਂ ਦੀ ਇਸ ਰਿਪੋਰਟ 'ਤੇ ਮੁੱਲ 50 ਪੈਸੇ ਛਪਿਆ ਹੋਇਆ ਹੈ ਤੇ ਇਸ ਉੱਪਰ ਪ੍ਰਿੰਟ ਲਾਈਨ ਹੈਃ, 'ਸ਼੍ਰੀ ਰੋਸ਼ਨ ਲਾਲ ਬੱਤਾ ਐਡਵੋਕੇਟ, ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੇ ਕੋਠੀ ਨੰਬਰ 658, ਸੈਕਟਰ 11/ਬੀ ਚੰਡੀਗੜ੍ਹ ਤੋਂ ਪ੍ਰਕਾਸ਼ਿਤ ਕੀਤਾ। ਛਾਪਕ : ਐਮ. ਟੀ. ਪ੍ਰਿੰਟਰ ਜਲੰਧਰ।' ਇਸ ਕਿਤਾਬਚੇ ਉੱਪਰ ਇਸ ਦੇ ਜਾਰੀ ਕਰਨ ਦੀ ਕੋਈ ਮਿਤੀ ਨਹੀਂ।)

***(ਤਾਰਕੁੰਡੇ ਕਮੇਟੀ ਜਾਂਚ ਰਿਪੋਰਟ ਵਿਚੋਂ ਸਿਰਫ਼ ਬਾਬਾ ਬੂਝਾ ਸਿੰਘ ਨਾਲ ਸਬੰਧਤ ਰਿਪੋਰਟ ਦਾ ਹਿੱਸਾ।)***

## ਅੰਤਿਕਾ - 8

## ਵਿਧਾਨ ਸਭਾ ਪੰਜਾਬ ਦੀ ਰਿਪੋਰਟ

*1736. Comrade Satya Pal Dang : Will the Chief Minister be pleased to state-

(a) Whether the Government have received a copy of first interim Report of the Punjab Civil Rights Committee about the alleged murder of 8 Naxalites by the Punjab Police, released to the Press on 15th October, 1978 by Mr. V. M. Tarkunda, General Secretary of the Citizens of Democracy; if so. a copy of the same be laid on the Table of the House;

(b) Whether at any time after the present Government assumed office the said Committe sought the Cooperation of the State Governtment in its. Investigation into the alleged Killings of the Naxalites by the Punjab Police between 1970 and

1976;

(c) if the reply to part (b) above be in the affirmative; whether the necessary co-operation was given;

(d) if the reply to part (c) above be in the negative the reasons therefor?

***ਸਰਦਾਰ ਪ੍ਰਕਾਸ਼ ਸਿੰਘ ਬਾਦਲ***

(ੳ) ਹਾਂ ਜੀ। ਪੰਜਾਬ ਸਿਵਲ ਰਾਈਟਸ ਕਮੇਟੀ ਦੀ ਰਿਪੋਰਟ ਦੀ ਇੱਕ ਕਾਪੀ ਸਦਨ ਦੇ ਮੇਜ਼ ਤੇ ਅੰਤਕਾ 'ੳ' ਤੇ ਰੱਖੀ ਜਾਂਦੀ ਹੈ।

(ਅ) ਹਾਂ ਜੀ।

(ੲ) ਨਹੀਂ ਜੀ।

(ਸ) ਇਸ ਲਈ ਕਿ ਇਹਨਾਂ ਸਾਰੇ ਕੇਸਾਂ ਵਿਚ ਮੈਜਿਸਟਰੀਅਲ ਇੰਨਕੁਆਰੀਆਂ ਹੋਈਆਂ ਸਨ ਅਤੇ ਕਾਨੂੰਨੀ ਜਾਂਚ ਦੇ ਸਿੱਟਿਆ ਵਿਚ ਅਸੀਂ ਮੁਦਾਖਲਤ ਨਹੀਂ ਕਰਨਾ ਚਾਹੁੰਦੇ ਸਾਂ।

***ਕਾਮਰੇਡ ਸੱਤਪਾਲ ਡਾਂਗ :*** ਇਹ ਜਿਹੜੀ ਤਾਰਕੁੰਡੇ ਕਮੇਟੀ ਹੈ ਇਹ ਬੜੀ ਘੋਖ ਕਰਕੇ ਇਸ ਨਤੀਜੇ 'ਤੇ ਪਹੁੰਚੀ ਹੈ ਕਿ ਜਿਹੜੇ ਬੰਦੇ ਸੋ ਕਾਲਡ ਪੁਲੀਸ ਇਨਕਾਊਂਟਰ ਵਿਚ ਮਾਰੇ ਗਏ ਸਨ। ਇਹ ਕੋਈ ਇਨਕਾਊਂਟਰ ਨਹੀਂ ਹੋਇਆ। ਪੁਲੀਸ ਨੇ ਫੜਕੇ ਉਨ੍ਹਾਂ ਨੂੰ ਕਤਲ ਕੀਤਾ। ਇਹ ਜਿਹੜਾ ਬੂਝਾ ਸਿੰਘ ਹੈ ਇਹ 80 ਸਾਲਾਂ ਦਾ ਬੁੱਢਾ ਹੈ ਇਹ ਪੁਲੀਸ ਦਾ ਮੁਕਾਬਲਾ ਕਿਸ ਤਰ੍ਹਾਂ ਕਰ ਸਕਦਾ ਹੈ। ਇਸ ਕਮੇਟੀ ਨੇ ਬੜਾ ਕਲੀਅਰ ਦੱਸਿਆ ਹੈ ਕਿ ਇਹ ਪੁਲੀਸ ਨੇ ਮਰਡਰ ਕੀਤੇ ਹਨ। ਸਪੀਕਰ ਸਾਹਿਬ ਗੌਰਮਿੰਟ ਆਫ ਇੰਡੀਆ ਨੇ ਪਾਰਲੀਮੈਂਟ ਵਿਚ ਅਸ਼ੋਰੈਂਸ ਦਿੱਤੀ ਕਿ ਅਸੀਂ ਪੰਜਾਬ ਗੌਰਮਿੰਟ ਨੂੰ ਕਹਾਂਗੇ ਕਿ ਉਹ ਐਕਸ਼ਨ ਲੈਣ। ਸਪੀਕਰ ਸਾਹਿਬ, ਇਨ੍ਹਾਂ ਨੇ ਗੌਰਮਿੰਟ ਆਫ ਇੰਡੀਆਂ ਦੀ ਨਹੀਂ ਮੰਨੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇੱਥੇ ਵੀ ਗੌਰਮਿੰਟ ਆਫ ਇੰਡੀਆ ਦੇ ਕੋਲੋਂ ਇਜਾਜ਼ਤ ਲੈ ਕੇ ਸਾਡੀ ਪੰਜਾਬ ਸਰਕਾਰ ਦੀ ਪੁਲੀਸ ਨੇ ਜਿਹੜੇ ਸੋ ਕਾਲਡ ਨੈਕਸੇਲਾਈਟਸ ਹਨ ਉਨ੍ਹਾਂ ਨੂੰ ਘਰੋਂ ਫੜ੍ਹ ਕੇ ਮਾਰਿਆ ਗਿਆ। ਉਨ੍ਹਾਂ ਪੁਲੀਸ ਅਫਸਰਾਂ ਦੇ ਖਿਲਾਫ ਕੋਈ ਐਕਸ਼ਨ ਨਹੀਂ ਲਿਆ ਜਾ ਰਿਹਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਗੌਰਮਿੰਟ ਆਫ ਇੰਡੀਆਂ ਦਾ ਕਹਿਣਾ ਕਿਉਂ ਨਹੀਂ ਮੰਨਦੇ। ਤਾਰਕੁੰਡੇ ਕਮੇਟੀ ਨੇ ਜਿਹੀ ਰਿਪੋਰਟ ਦਿੱਤੀ ਹੈ ਉਸ ਦੇ ਮੁਤਾਬਿਕ ਪੁਲੀਸ ਅਫਸਰਾਂ ਨੂੰ ਚਾਰਜ਼ਸ਼ੀਟ ਕੀਤਾ ਜਾਵੇ ਅਤੇ ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾਵੇ ?

***ਮੁੱਖ ਮੰਤਰੀ :*** ਸਪੀਕਰ ਸਾਹਿਬ, ਮੈਜਿਸਟਰੀਅਲ ਇਨਕੁਆਇਰੀ ਹੋ ਚੁੱਕੀ ਹੈ ਇਸ ਲਈ ਹੁਣ ਹੋਰ ਇਨਕੁਆਇਰੀ ਦੀ ਲੋੜ ਨਹੀਂ ਹੈ। ਜਿਹੜੀ ਤਾਰਕੁੰਡੇ ਕਮੇਟੀ ਦੀ ਰਿਪੋਰਟ ਦਾ ਇਹ ਜ਼ਿਕਰ ਕਰਦੇ ਹਨ, ਉਹ ਇੱਕ ਪ੍ਰਾਈਵੇਟ ਇਨਕੁਆਇਰੀ ਹੋਈ ਹੈ। ਸਰਕਾਰ ਨੇ ਉਸ ਨੂੰ ਕੋਈ ਰਿਕਾਰਡ ਨਹੀਂ ਸੀ ਦੇਣਾ। ਕਾਨੂੰਨ ਦੇ ਮੁਤਾਬਿਕ ਜੋ ਹੋਣਾ ਸੀ ਉਹ ਹੋਇਆ ਹੈ ਇਸ ਲਈ ਦੁਬਾਰਾ ਇਨਕੁਆਇਰੀ ਦੀ ਲੋੜ ਨਹੀਂ ਹੈ।

***ਕਾਮਰੇਡ ਸੱਤਪਾਲ ਡਾਂਗ :*** ਇਨ੍ਹਾਂ ਨੂੰ ਇਸ ਗੱਲ ਦਾ ਪਤਾ ਹੋਵੇਗਾ ਕਿ ਤਾਰਕੁੰਡੇ ਪ੍ਰਾਈਵੇਟ ਕਮੇਟੀ ਨਹੀਂ ਸੀ। ਉਹ ਹਾਈਕੋਰਟ ਦਾ ਜੱਜ ਰਿਹਾ ਹੈ। ਉਸ ਕਮੇਟੀ

ਨੇ ਆਂਧਰਾਂ ਪ੍ਰਦੇਸ਼ ਵਿਚ ਵੀ ਇਨਕੁਆਇਰੀ ਕੀਤੀ ਸੀ ਫਿਰ ਇਸ ਤੇ ਉਥੇ ਦੀ ਸਰਕਾਰ ਨੇ ਇਨਵੈਸਟੀਗੇਸ਼ਨ ਕਰਾਉਣ ਲਈ ਕਮਿਸ਼ਨ ਬਿਠਾਇਆ। ਇਹ ਜਿਹੜਾ ਚੀਫ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਮੈਜਿਸਟਰੀਅਲ ਇਨਕੁਆਇਰੀ ਹੋ ਗਈ ਹੈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਕਿ ਇਹ ਜਿਹੜੇ ਕਤਲ ਹੋਏ ਹਨ, ਗੌਰਮਿੰਟ ਆਫ ਇੰਡੀਆ ਨੇ ਇਨ੍ਹਾਂ ਨੂੰ ਕਿਹਾ ਕਿ ਤੁਸੀਂ ਐਕਸ਼ਨ ਲਵੋ ਪਰ ਹੁਣ ਸੀ. ਐਮ. ਸਾਹਿਬ ਪੁਲਿਸ ਦੇ ਅਫਸਰਾਂ ਨੂੰ ਸ਼ੀਲਡ ਕਰਦੇ ਹਨ। ਇਨ੍ਹਾਂ ਦੇ ਰਾਜ ਵਿਚ ਕਤਲ ਹੋਏ ਪਹਿਲੇ ਜਦੋਂ ਇਨ੍ਹਾਂ ਦੀ ਸਰਕਾਰ ਸੀ ਉਦੋਂ ਅਜਿਹੇ ਕਤਲ ਹੋਏ। ਕੁੱਝ ਕਤਲ ਜ਼ੈਲ ਸਿੰਘ ਦੀ ਮਨਿਸਟਰੀ ਵੇਲੇ ਹੋਏ। ਇਹ ਸਾਰੇ ਕਤਲਾਂ ਦੇ ਜ਼ਿੰਮੇਵਾਰ ਹਨ। ਇਹ ਪੁਲੀਸ ਦੇ ਅਫਸਰਾਂ ਨੂੰ ਸ਼ੀਲਡ ਕਰਦੇ ਹਨ। ਇਨ੍ਹਾਂ ਨੂੰ ਉਨ੍ਹਾਂ ਦੇ ਖਿਲਾਫ਼ ਐਕਸ਼ਨ ਲੈਣਾ ਚਾਹੀਦਾ ਹੈ।

***ਮੁੱਖ ਮੰਤਰੀ :*** ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਨੈਕਸਲਾਈਟਸ ਦੇ ਸਿਲਸਿਲੇ ਵਿਚ ਸਾਡਾ ਬੜਾ ਲਿਬਰਲ ਐਟੀਚਿਊਡ ਰਿਹਾ ਹੈ ਅਤੇ ਗੌਰਮਿੰਟ ਆਫ ਇੰਡੀਆਂ ਦੀ ਹਦਾਇਤ ਦੇ ਮੁਤਾਬਿਕ ਸੱਭ ਕੁੱਝ ਕੀਤਾ ਹੈ। ਸ਼ਾਇਦ ਇਨ੍ਹਾਂ ਦੀ ਗੌਰਮਿੰਟ ਹੁੰਦੀ ਤਾਂ ਇਹ ਕਦੇ ਇਸ ਤਰ੍ਹਾਂ ਨਾ ਕਰ ਸਕਦੇ। (ਤਾੜੀਆਂ) ਇਹ ਲੀਗਲ ਕਾਰਵਾਈ ਹੋਈ ਹੈ। ਇਸ ਲਈ ਇਹ ਠੀਕ ਨਹੀਂ ਕਿ ਇਸ ਕੇਸ ਨੂੰ ਰੀ ਓਪਨ ਕੀਤਾ ਜਾਵੇ।

***ਕਾਮਰੇਡ ਦਲੀਪ ਸਿੰਘ ਟਪਿਆਲਾ :*** ਸਪੀਕਰ ਸਾਹਿਬ, ਇਸ ਵਿਚ ਕੋਈ ਸ਼ੱਕ ਨਹੀਂ ਕਿ ਅੱਜ ਦੀ ਗੌਰਮਿੰਟ ਨੇ ਨੈਕਸਲਾਈਟਸ ਬਾਰੇ ਬੜਾ ਲਿਬਰਲ ਐਟੀਚੂਡ ਲਿਆ ਹੈ, ਲੇਕਿਨ ਇਨ੍ਹਾਂ ਨੇ ਆਪ ਕਿਹਾ ਸੀ ਕਿ ਗਵਰਨਰ ਰਾਜ ਵਿਚ ਜੋ ਅਟਰਾਸੀਟੀਜ਼ ਹੋਈਆਂ ਸਨ, ਉਨ੍ਹਾਂ ਦੀ ਇੰਨਕੁਆਇਰੀ ਕੀਤੀ ਜਾਏਗੀ। ਉਨ੍ਹਾਂ ਨੇ ਡੇਲਾਈਟ ਵਿਚ ਕਤਲ ਕੀਤਾ। ਲੋਕਾਂ ਦੀ ਡਿਮਾਂਡ ਹੈ ਕਿ ਇਨਕੁਆਇਰੀ ਹੋਣੀ ਚਾਹੀਦੀ ਹੈ। ਮੈਂ ਕਹਿੰਦਾ ਹਾਂ ਕਿ ਇੰਨਕੁਆਇਰੀ ਕਰਵਾ ਕੇ ਲੋਕਾਂ ਦੀ ਸੈਟਿਸਫੈਕਸ਼ਨ ਤਾਂ ਕਰਾਉਣੀ ਚਾਹੀਦੀ ਹੈ।

***ਮੁੱਖ ਮੰਤਰੀ :*** ਕਾਨੂੰਨ ਸੀ.ਆਰ.ਪੀ.ਸੀ. ਦੀ ਧਾਰਾ 174 ਅਧੀਨ ਇਹ ਹੈ ਕਿ ਅਗਰ ਕੋਈ ਅੱਨ ਨੈਚੁਰਲ ਡੈਥ ਹੋ ਜਾਏ ਤਾਂ ਡਿਸਟ੍ਰਿਕਟ ਮੈਜਿਸਟਰੇਟ ਨੂੰ ਪਾਵਰਜ਼ ਦੇ ਦਿੱਤੀ ਜਾਂਦੀ ਹੈ ਕਿ ਉਸ ਦੀ ਇੰਨਕੁਆਇਰੀ ਕਰਵਾਈ ਜਾਵੇ। ਉਸ ਨੂੰ ਪਾਵਰਜ਼ ਦੇ ਦਿੱਤੀਆਂ ਸਨ ਅਤੇ ਇੰਨਕੁਆਇਰੀ ਕੰਪਲੀਟ ਹੋ ਚੁੱਕੀ ਹੈ।

***ਸਰਦਾਰ ਉਮਰਾਓ ਸਿੰਘ :*** ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਜਵਾਬ ਵਿਚ ਕਿਹਾ ਕਿ ਮੈਜਿਸਟਰੀਅਲ ਇਨਕੁਆਇਰੀ ਹੋ ਚੁੱਕੀ ਹੈ। ਇਹ ਕੇਸ ਰੀ-ਓਪਨ ਨਹੀਂ ਹੋ ਸਕਦਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਕੇਸਾਂ ਵਿਚ ਕਮਿਸ਼ਨ ਨੇ ਫੈਸਲੇ ਕੀਤੇ ਹੋਣ ਖਾਸ ਤੌਰ ਤੇ ਛੰਗਾਨੀ ਕਮਿਸ਼ਨ ਨੇ ਇਨਕੁਆਇਰੀਆਂ ਕੀਤੀਆਂ ਹੋਣ ਔਰ ਉਹ ਪੁਲੀਸ ਦੇ ਕਹਿਣ ਤੇ ਠੱਪ ਕਰ ਦਿੱਤੇ ਹਨ, ਤਾਂ ਇਹ ਮੈਜਿਸਟਰੇਟ ਦੀ ਇਨਕੁਆਇਰੀ ਬਾਅਦ ਕਿਉਂ ਨਹੀਂ ਰੀਓਪਨ ਹੋ ਸਕਦੇ।

***Mr. Speaker :*** I do not think if it arises out of this question.

***(ਪੰਜਾਬ ਵਿਧਾਨ ਸਭਾ ਦੀ 2 ਮਈ 1979 ਦੀ ਰਿਪੋਰਟ 'ਚੋਂ ਸੰਖੇਪ)***

# ਅੰਤਿਕਾ - 9
# ਸ੍ਰੋਤ
## ੳ) ਪੁਸਤਕ ਸੂਚੀ

ਲੜੀ/ਸੰਪਾਦਕ/ਪੁਸਤਕ ਦਾ ਨਾਂ ਅਤੇ ਪ੍ਰਕਾਸ਼ਕ


1. ਦਰਸ਼ਨ ਦੁਸਾਂਝ : ਅਮਿੱਟ ਪੈੜਾਂ, ਸ਼ਹੀਦ ਪਬਲੀਕੇਸ਼ਨ ਪੰਜਾਬ, ਮਾਹਿਲ ਗਹਿਲਾਂ (ਨਵਾਂ ਸ਼ਹਿਰ), 2000

2. ਅਮਰੀਕ ਸਿੰਘ : ਸ਼ਹੀਦਾਂ ਦੀ ਵੰਗਾਰ, ਸੁਰਖ ਰੇਖਾ ਪ੍ਰਕਾਸ਼ਨ, ਘੁਡਾਣੀ ਕਲਾਂ (ਲੁਧਿਆਣਾ), 1983

3. ਪ੍ਰੋ. ਹਰਭਜਨ ਸਿੰਘ : ਕਿਸਾਨ ਸੰਘਰਸ਼ਾਂ ਦੀ ਸ਼ਾਨਾਮੱਤੀ ਪਰੰਪਰਾ ਜਾਰੀ ਹੈ, ਕਾਫ਼ਲੇ ਪ੍ਰਕਾਸ਼ਨ ਚੰਡੀਗੜ੍ਹ, 1997

4. ਸ਼ਮੀਲ : ਸਿਆਸਤ ਦਾ ਰੁਸਤਮੇ ਹਿੰਦ (ਹਰਕਿਸ਼ਨ ਸੁਰਜੀਤ ਦਾ ਰਾਜਸੀ ਜੀਵਨ), ਲੋਕ ਗੀਤ ਪ੍ਰਕਾਸ਼ਨ ਚੰਡੀਗੜ੍ਹ 2000

5. ਅਜਮੇਰ ਸਿੱਧੂ : ਤੁਰਦੇ ਪੈਰਾਂ ਦੀ ਦਾਸਤਾਨ, (ਜੀਵਨ ਗਾਥਾ ਕਾ. ਦਰਸ਼ਨ ਦੁਸਾਂਝ ਅਤੇ ਦੁਆਬੇ ਦੀ ਨਕਸਲਬਾੜੀ ਲਹਿਰ ਦਾ ਇਤਿਹਾਸ) ਬਲਰਾਜ ਸਾਹਨੀ ਯਾਦਗਾਰ ਪ੍ਰਕਾਸ਼ਨ ਚੰਡੀਗੜ੍ਹ 2003

6. ਭਗਤ ਸਿੰਘ ਬਿਲਗਾ : ਗ਼ਦਰੀ ਬਾਬਿਆਂ ਦੀ ਪੁਲੀਟੀਕਲ ਯੂਨੀਵਰਸਿਟੀ, ਮੇਰਾ ਵਤਨ, ਪੰਨਾ 131-135, ਭਗਤ ਸਿੰਘ ਬਿਲਗਾ ਪ੍ਰਧਾਨ ਦੇਸ਼ ਭਗਤ ਯਾਦਗਾਰ ਹਾਲ ਜਲੰਧਰ, ਸੰਨ 2000

7. ਭਗਤ ਸਿੰਘ ਬਿਲਗਾ : ਰਾਵੀ ਦੇ ਉਸ ਪਾਰ-ਚੌਧਰੀ ਅਫ਼ਜ਼ਲ ਹੱਕ, ਮੇਰਾ ਵਤਨ, ਪੰਨਾ 119-122, ਭਗਤ ਸਿੰਘ ਬਿਲਗਾ ਪ੍ਰਧਾਨ ਦੇਸ਼ ਭਗਤ ਯਾਦਗਾਰ ਹਾਲ ਜਲੰਧਰ 2000

8. ਗੁਰਚਰਨ ਸਿੰਘ ਸਹਿੰਸਰਾ : ਗਦਰ ਪਾਰਟੀ ਦਾ ਇਤਹਾਸ, ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ 1969

9. ਭਗਤ ਸਿੰਘ ਬਿਲਗਾ : ਗ਼ਦਰ ਲਹਿਰ ਦੇ ਅਣਫੋਲੇ ਵਰਕੇ, ਦੇਸ਼ ਭਗਤ ਯਾਦਗਾਰ ਕਮੇਟੀ, ਜਲੰਧਰ 1998

10. ਚੈਨ ਸਿੰਘ ਚੈਨ : ਕਿਰਤੀ ਪਾਰਟੀ (ਦੂਜੀ ਸੰਸਾਰ ਜੰਗ ਸਮੇਂ), ਦੇਸ਼ ਭਗਤ ਯਾਦਗਾਰ ਹਾਲ ਜਲੰਧਰ 1990

11. ਲਾਲਾ ਹਰਦਿਆਲ : ਨਵੇਂ ਜ਼ਮਾਨੇ ਦੇ ਨਵੇਂ ਆਦਰਸ਼

12. ਹਰਜਾਪ ਸਿੰਘ : ਡਾਇਰੀ ਗਦਰੀ ਬਾਬਾ ਹਰਜਾਪ ਸਿੰਘ, ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ 1998

13. ਗੁਰਮੀਤ : ਆਜ਼ਾਦੀ ਸੰਗਰਾਮ ਦੀ ਸੂਹੀ ਲਾਟ, ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ 2000

14. ਲਾਲਾ ਹਰਦਿਆਲ : ਮਾਰਕਸ (ਇੱਕ ਰਿਸ਼ੀ)

15. ਇਤਿਹਾਸ ਸਬ ਕਮੇਟੀ : ਗ਼ਦਰ ਲਹਿਰ ਦੀ ਕਹਾਣੀ ਗ਼ਦਰੀ ਬਾਬਿਆਂ

ਦੀ ਜ਼ੁਬਾਨੀ, ਦੇਸ਼ ਭਗਤ ਯਾਦਗਾਰ ਹਾਲ ਜਲੰਧਰ।

16.ਦੇਸ਼ ਭਗਤ ਯਾਦਗਾਰ ਕਮੇਟੀ : ਗ਼ਦਰੀ ਯੋਧਾ ਭਾਈ ਸੰਤੋਖ ਸਿੰਘ ਜੀਵਨੀ ਅਤੇ ਲਿਖਤਾਂ, ਦੇਸ਼ ਭਗਤ ਯਾਦਗਾਰ ਹਾਲ ਕਮੇਟੀ ਜਲੰਧਰ 2003

17. ਸੰਪੂਰਨ ਕਾਵਿ : ਸ਼ਿਵ ਕੁਮਾਰ ਬਟਾਲਵੀ

18. ਸੰਪਾਦਨਾ : ਗ਼ਦਰ ਦੀਆਂ ਪੈੜਾਂ, ਦੇਸ਼ ਭਗਤ ਯਾਦਗਾਰ ਹਾਲ ਕਮੇਟੀ ਜਲੰਧਰ 2004

19. ਡਾ. ਅਨੂਪ ਸਿੰਘ : ਸਿਰੜੀ ਸੰਗਰਾਮੀਆਂ ਕਾ. ਚੰਨਣ ਸਿੰਘ ਤੁਗਲਵਾਲਾ, ਪ੍ਰੇਰਨਾ ਪ੍ਰਕਾਸ਼ਨ ਪਟਿਆਲਾ 1999

20. ਅਭੈ ਕੁਮਾਰ ਦੂਬੇ : ਕ੍ਰਾਂਤੀ ਕਾ ਆਤਮਸੰਘਰਸ਼, ਬਿਨੈ ਪ੍ਰਕਾਸ਼ਨ 1991

21. ਬਲਵੀਰ ਪਰਵਾਨਾ : ਪੰਜਾਬ ਦੀ ਨਕਸਲਵਾੜੀ ਲਹਿਰ, ਤਰਕਭਾਰਤੀ ਪ੍ਰਕਾਸ਼ਨ ਬਰਨਾਲਾ 2003

22. ਅਮਰੀਕ ਸਿੰਘ : ਇਨਕਲਾਬੀ ਘੋਲਾਂ ਦਾ ਮੁਲਅੰਕਣ, ਪ੍ਰੋਲੇਤਾਰੀ ਪ੍ਰਕਾਸ਼ਨ 1980

23. ਸੁਖਦਰਸ਼ਨ ਨੱਤ : ਪੰਜਾਬ ਦੀ ਨਕਸਲਬਾੜੀ ਲਹਿਰ ਦਾ ਨਾਇਕ ਹਾਕਮ ਸਿੰਘ ਸਮਾਉਂ, ਤਰਕਭਾਰਤੀ ਪ੍ਰਕਾਸ਼ਨ ਬਰਨਾਲਾ 2004

24. ਡਾ. ਗੁਰਦੇਵ ਸਿੰਘ ਦਿਉਲ : ਗ਼ਦਰ ਪਾਰਟੀ ਅਤੇ ਭਾਰਤ ਦਾ ਕੌਮੀ ਅੰਦੋਲਨ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ 1970

25. ਭਗਤ ਸਿੰਘ ਬਿਲਗਾ : ਨਿਰਭੈ ਯੋਧੇ ਗ਼ਦਰੀ ਬਾਬੇ ਗੁਰਮੁਖ ਸਿੰਘ ਦੀ ਜੀਵਨੀ, ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ 2004

26. ------ਭਾਰਤ ਦਾ ਮੁਕਤੀ ਸੰਘਰਸ਼, ਨੌਜਵਾਨ ਦਸਤਾ ਪ੍ਰਕਾਸ਼ਨ ਹਰਿਆਣਾ 1999

27. ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ : ਜੀਵਨ ਸੰਗਰਾਮ ਬਾਬਾ ਸੋਹਣ ਸਿੰਘ ਭਕਨਾ, ਤਰਕਭਾਰਤੀ ਪ੍ਰਕਾਸ਼ਨ ਬਰਨਾਲਾ 2003

28. ਗਿਆਨੀ ਬਚਨ ਸਿੰਘ : ਹਵਾ ਦਾ ਰੁੱਕਾ, ਰਵਨੀਤ ਲਿੱਟ ਯਾਦਗਾਰੀ ਪ੍ਰਕਾਸ਼ਨ, ਖੰਨਾ

29. ਡਾ. ਹਰੀਸ਼ ਕੇ . ਪੁਰੀ : ਗ਼ਦਰ ਲਹਿਰ (ਵਿਚਾਰਧਾਰਾ ਜੱਥੇਬੰਦੀ ਰਣਨੀਤੀ) ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ 2006

30. ਅਰਿੰਦਮ ਸੇਨ, ਪਾਰਥ ਘੋਸ਼ : ਭਾਰਤ ਮੇਂ ਕਮਿਊਨਿਸਟ ਅੰਦੋਲਨ, ਸੀ. ਪੀ. ਆਈ. (ਐਮ. ਐਲ.) ਲਿਬਰੇਸ਼ਨ 1992

31. ਅਮਿਲੇਸ਼ ਤ੍ਰਿਪਾਠੀ : ਭਾਰਤੀਆ ਰਾਜਨੀਤੀ ਮੇਂ ਗਰਮਪੰਥ ਕੀ ਚੁਣੌਤੀ, ਗ੍ਰੰਥ ਸ਼ਿਲਪੀ ਨਵੀਂ ਦਿੱਲੀ 1999

32 ਬਲਵੀਰ ਪਰਵਾਨਾ/ਸੁਖਦਰਸ਼ਨ ਨੱਤ : ਨਕਸਲੀ ਯੋਧਾ ਸ਼ਹੀਦ ਕਾਮਰੇਡ ਅਮਰ ਸਿੰਘ ਅੱਚਰਵਾਲ, ਰੈਡੀਕਲ ਪ੍ਰਕਾਸ਼ਨ ਮਾਨਸਾ 1993

33. ਸੁਨੀਤੀ ਕੁਮਾਰ ਘੋਸ਼ : ਭਾਰਤ ਕਾ ਬੜਾ ਪੂੰਜੀਪਤੀ, ਕ੍ਰਾਂਤੀਕਾਰੀ ਬੁੱਧੀਜੀਵੀ ਸੰਘ ਬਿਹਾਰ 1993

34. ਭੀਮ ਇੰਦਰ ਸਿੰਘ : ਸਮਕਾਲੀ ਮਾਰਕਸੀ ਚਿੰਤਨ, ਕੁਕਨੁਸ ਪ੍ਰਕਾਸ਼ਨ ਜਲੰਧਰ 2002
35. ਸ਼ਿਵ ਕੁਮਾਰ ਮਿਸ਼ਰ : ਕਾਕੋਰੀ ਸੇ ਨਕਸਲਬਾੜੀ, ਫ਼ਿਲਹਾਲ ਪਟਨਾ 2005
36. ਚੈਨ ਸਿੰਘ ਚੈਨ : ਹਰ-ਫ਼ਨ-ਮੌਲਾ ਕਾਮਰੇਡ ਤੇਜਾ ਸਿੰਘ ਸੁਤੰਤਰ 5ਆਬ ਪ੍ਰਕਾਸ਼ਨ, ਜਲੰਧਰ 2007
37. ਵਿਜੈ ਬੰਬੈਲੀ : ਧਰਤੀ ਪੁੱਤਰ, ਤਰਕਭਾਰਤੀ ਪ੍ਰਕਾਸ਼ਨ ਬਰਨਾਲਾ 2004
38. ਭਗਵਾਨ ਸਿੰਘ ਜੋਸ਼ : ਪੰਜਾਬ ਵਿਚ ਕਮਿਊਨਿਸਟ ਲਹਿਰ, ਨਵਯੁੱਗ ਪਬਲਿਸ਼ਰਜ਼ ਚਾਂਦਨੀ ਚੌਂਕ ਦਿੱਲੀ 1981
39. ਭਾਗ ਸਿੰਘ ਸੱਜਣ : ਮਿਥਿਹਾਸ ਇਤਿਹਾਸ ਤੇ ਇਤਿਹਾਸਕ ਪਦਾਰਥਵਾਦ, ਤਰਕਭਾਰਤੀ ਪ੍ਰਕਾਸ਼ਨ ਬਰਨਾਲਾ 2003
40.ਗੁਰਚਰਨ ਸਿੰਘ ਸਹਿੰਸਰਾ : ਉਹ ਵੀ ਦਿਨ ਸਨ, ਕੇ ਲਾਲ ਐਂਡ ਕੰਪਨੀ ਜਲੰਧਰ
41. ਅਮਰਜੀਤ ਡਾਇਰੀ : ਪੰਜਾਬ ਦੇ ਪਿੰਡ ਸ਼ਹਿਰ ਅਤੇ ਕਸਬੇ, ਡਾਇਰੈਕਟਰੀ ਪਬਲਿਸ਼ਇੰਗ ਕੰਪਨੀ (ਪ੍ਰਾ.) ਲਿਮਿ. ਲੁਧਿਆਣਾ
42. ਲਾਲ ਸਿੰਘ ਦਿਲ : ਦਾਸਤਾਨ (ਸਵੈ ਜੀਵਨੀ), ਚੇਤਨਾ ਪ੍ਰਕਾਸ਼ਨ ਲੁਧਿਆਣਾ
43. ਦੇਵਾ ਸਿੰਘ ਮਾਹਲਾ : ਸਾਡੇ ਮੱਤਭੇਦ
44. Paramjit Jaj : Naxalite movement in Punjab, Popular Parkashan Bombay

## ਅ) ਮੈਗਜ਼ੀਨ ਸੂਚੀ

ਲੜੀ ਨੰਬਰ ਲੇਖਕ ਲੇਖ ਅਤੇ ਪਰਚੇ ਦਾ ਨਾਂ
1. ਸੰਪਾਦਕੀ ਮੰਡਲ : ਪੰਜਾਬ ਵਿਚ ਨਕਸਲਬਾੜੀ ਲਹਿਰ ਦੇ ਸ਼ਹੀਦ, ਜੈਕਾਰਾ, 25 ਮਈ 1982
2. ਸੰਪਾਦਕ 'ਲੋਕ ਯੁੱਧ'
ੳ. ਬਜ਼ੁਰਗ ਸਾਥੀ ਬੂਝਾ ਸਿੰਘ ਸ਼ਹੀਦ ਹੋ ਗਏ, ਅਗਸਤ 1970 ਪੰਨਾ-4
ਅ. ਚਾਰੂ ਮਜ਼ੂਮਦਾਰ : ਮਜ਼ਦੂਰ ਜਮਾਤ ਦੇ ਨਾਂ, ਮਈ 1970, ਪੰਨੇ 1-4
ੲ. ਭਾਰਤੀ ਕਮਿਊਨਿਸਟ ਪਾਰਟੀ (ਐਮ. ਐਲ.) ਦੀ 8ਵੀਂ ਪਾਰਟੀ ਕਾਂਗਰਸ ਵਿਚ ਮਨਜ਼ੂਰ ਕੀਤੀ ਰਾਜਨੀਤਿਕ ਜੱਥੇਬੰਦਕ ਰਿਪੋਰਟ ਸਤੰਬਰ 1970 ਪੰਨਾ 1-5
ਸ. ਕਾ. ਚਾਰੂ ਮਜ਼ੂਮਦਾਰ ਦੀ ਤਕਰੀਰ, ਪੰਨਾ 5-8
ਹ. ਇਨਕਲਾਬੀ ਨੌਜਵਾਨ ਤੇ ਵਿਦਿਆਰਥੀ ਸੂਰਮਤਾਈ ਦੇ ਘੋਲ ਦੇ ਰਾਹ ਉੱਤੇ। ਪੰਨਾ 6-12
ਕ. ਭਾਰਤ ਵਿਚ ਬਸੰਤ ਦਾ ਧਮਾਕਾ, ਮਈ ਅਗਸਤ 1973, ਪੰਨਾ 5-8
3. ਜਸਪਾਲ ਜੱਸੀ, ਅਮੋਲਕ ਸਿੰਘ; ਨਕਸਲੀ ਲਹਿਰ ਨੂੰ ਸਮਰਪਤ ਵਿਸ਼ੇਸ

ਅੰਕ, ਇਨਕਲਾਬੀ ਜਨਤਕ ਲੀਹ ਅਤੇ ਸੁਰਖ ਰੇਖਾ, ਮਈ, 1992, ਪੰਨੇ 1-30

4. ਸੰਪਾਦਕੀ ਮੰਡਲ : ਹਿਰਾਵਲ ਦਸਤਾ/ਸਾਡਾ ਰਾਹ

ੳ. ਪੈਪਸੂ ਘੋਲ : ਸਬਕ ਜੋ ਸਿੱਖੇ ਨਹੀਂ ਗਏ, ਦਸੰਬਰ 1988 ਪੰਨੇ 14-17, ਹਿਰਾਵਲ ਦਸਤਾ

ਅ. ਜੁਗੋ-ਜੁਗ ਅਟੱਲ ਜਮਾਤੀ ਸੰਘਰਸ਼ ਦੇ ਤਿੰਨ ਮਹੱਤਵਪੂਰਨ ਪੜਾਅ, ਅਪ੍ਰੈਲ 2006, ਪੰਨੇ 3-6 ਅਤੇ 21, ਸਾਡਾ ਰਾਹ

5. ਦੀਪਾਯਨ ਬੋਸ : ਨਕਸਲਬਾੜੀ ਅਤੇ ਬਾਅਦ ਦੇ ਚਾਰ ਦਹਾਕੇ, ਪ੍ਰਤੀਬੱਧ ਅਪ੍ਰੈਲ-ਜੂਨ 2008, ਪੰਨੇ 3-37 ਅਤੇ 64

6. ਸੰਪਾਦਕ ਹਰਬੰਸ ਹੀਓਂ : ਆਮੀਨ (ਜੁਲਾਈ-ਅਗਸਤ-ਸਤੰਬਰ 2006)

ੳ. ਬਲਵੀਰ ਢੰਡ : ਚੰਦਨ ਜਾਬਰਾ ਸੰਗ ਰਲ ਗਿਆ ਹੈ। ਪੰਨੇ 21-27

ਅ. ਅਜਮੇਰ ਸਿੱਧੂ : ਕਹਿਣੀ ਤੇ ਕਰਨੀ ਦੇ ਸੁਮੇਲ ਦਾ ਹਲਫ਼ਨਾਮਾ ਪੰਨੇ 27 ਤੋਂ 29

7. ਵਿਸ਼ੇਸ਼ ਪੱਤਰ ਪ੍ਰੇਰਕ : ਬਾਬਾ ਬੂਝਾ ਸਿੰਘ ਦੇ ਭਾਈ ਨਾਲ ਮੁਲਾਕਾਤ, ਸੁਰਖ ਰੇਖਾ, ਦਸੰਬਰ 1982

8. ਅਜਮੇਰ ਸਿੱਧੂ : ਲਾਸਾਨੀ ਦੇਸ਼ ਭਗਤ ਅਤੇ ਕਮਿਊਨਿਸਟ - ਸ਼ਹੀਦ ਬਾਬਾ ਬੂਝਾ ਸਿੰਘ, ਸਮਕਾਲੀ ਲੋਕ ਮੋਰਚਾ, ਜੁਲਾਈ 2003, ਪੰਨਾ-15

9. ਸੋਹਣ ਸਿੰਘ ਪੂਨੀ, ਕੈਨੇਡਾ : ਵੈਨਕੂਵਰ ਦਾ ਮਹਾਨ ਗਦਰੀ ਭਾਈ ਰਤਨ ਸਿੰਘ ਰਾਇਪੁਰ ਡੱਬਾ, ਇਨਕਲਾਬੀ ਸਾਡਾ ਰਾਹ, ਨਵੰਬਰ-ਦਸੰਬਰ 2004 ਅਤੇ ਜਨਵਰੀ ਫਰਵਰੀ 2005

10. ਮਾਸਟਰ ਬਚਿੱਤਰ ਸਿੰਘ : ਕਾਮਰੇਡ ਅਰਜਨ ਤੇ ਤ੍ਰਿਲੋਚਨ ਦੀ ਸ਼ਹੀਦੀ, ਦੇਸ਼ ਭਗਤ (ਸੰਪਾਦਕ ਹਰਭਜਨ ਚੀਮਾ, ਕਨੇਡਾ), ਜਨਵਰੀ-ਫਰਵਰੀ 2005, ਪੰਨਾ-7

11. ਸ਼ਹੀਦ ਬਾਬਾ ਬੂਝਾ ਸਿੰਘ ਦੀ ਯਾਦ ਵਿਚ ਸ਼ਹੀਦੀ ਕਾਨਫਰੰਸ, ਪਰਚੰਡ, ਸਤੰਬਰ 1979

12. ਅਮਰ ਸ਼ਹੀਦ ਬਾਬਾ ਬੂਝਾ ਸਿੰਘ, ਸਮਕਾਲੀ ਦਿਸ਼ਾ, ਪੰਨਾ-17

13. ਲੋਕ ਯੁੱਧ (ਲਲਕਾਰ ਪ੍ਰਕਾਸ਼ਨ ਬਮਿੰਘਟਨ ਸਪਾ) ਦਸੰਬਰ-ਜਨਵਰੀ 1970-1971, ਪੰਨੇ 1-28

14. ਲੋਕ ਯੁੱਧ (ਲਲਕਾਰ ਪ੍ਰਕਾਸ਼ਨ ਬਮਿੰਘਟਨ ਸਪਾ) ਸਤੰਬਰ-ਅਕਤੂਬਰ 1971

15. Mainstream, September 9-15, 2005.

ੳ. Naxalism, constitutionalism, Democracy and Governance by Kamala prasad.

ਅ. The Naxlalite challenge by vinkitesh Ramakrishnan .

ੲ. The road from Naxalbari by Vinkitesh Ramakrishanan

ਸ. Fighting for relevance by Aman Sethi in Jalandhar.

16. ਅਮਰਜੀਤ ਚੰਦਨ : ਪਰਸ ਰਾਮ ਦਾ ਕੁਹਾੜਾ, ਹੁਣ ਜੂਨ - ਨਵੰਬਰ 2005

17. 1967-1968 ਦੇ 'ਦੇਸ਼ ਭਗਤ ਯਾਦਾਂ' ਮੈਗਜ਼ੀਨ ਦੇ ਅੰਕ

18. ਯੋਜਨਾ, ਫਰਵਰੀ 2007

ੳ. ਭਾਰਤ ਵਿਚ ਨਕਸਲਵਾੜੀ ਲਹਿਰ - ਪ੍ਰਕਾਸ਼ ਸਿੰਘ ਪੰਨੇ 2-5

ਅ. ਨਕਸਲਵਾਦ - ਕੇ. ਪੀ. ਐਸ. ਗਿੱਲ, ਪੰਨੇ 6-10

ੲ. ਅੰਦਰੂਨੀ ਸੁਰੱਖਿਆ : ਵੰਗਾਰਾਂ ਪੰਨੇ 11-12

ਸ. 1948 ਤੋਂ 1952 ਤੱਕ ਦਾ 'ਲਾਲ ਝੰਡਾ' ਸੰਪਾਦਕ ਤੇਜਾ ਸਿੰਘ ਸੁਤੰਤਰ ਅਤੇ ਪ੍ਰਕਾਸ਼ਕ ਗੰਧਰਵ ਸੇਨ।

19. ਕਾ. ਚਾਰ ਮੌਜਮਦਾਰ ਦੀ ਆਖ਼ਰੀ ਲਿਖ਼ਤ, 'ਫਰੰਟੀਅਰ' 12 ਅਗਸਤ 1972

20. ਜਸਵਿੰਦਰ : ਪੰਜਾਬ ਅੰਦਰ ਨਕਸਲਵਾੜੀ ਲਹਿਰ ਦੇ ਤੀਹ ਵਰ੍ਹੇ, ਲਾਲ ਪਰਚਮ, ਜੁਲਾਈ-ਅਗਸਤ 1997, ਪੰਨੇ 14-24

21. ਪੰਜਾਬ ਵਿਚ ਨਕਸਲਵਾੜੀ ਲਹਿਰ ਦੇ ਸ਼ਹੀਦ, ਲਾਲ ਕਾਫ਼ਲਾ, ਜੁਲਾਈ-ਅਗਸਤ 2005, ਪੰਨਾ 17

22. ਸੀ. ਜੋਸ਼ੀ. : ਪੁਲਿਸ ਅਤਿਆਚਾਰ ਤੇ ਦਹਿਸ਼ਤ, ਦ੍ਰਿਸ਼ਟੀ (ਜੁਲਾਈ 1977)

23. ਸਤਿੰਦਰ ਸਿੰਘ ਨੂਰ : ਪੰਜਾਬ ਵਿਚ ਨਕਸਲਵਾਦੀ, ਕੌਮੀ ਏਕਤਾ (ਸਤੰਬਰ 1977)

24. ਅਮਰਜੀਤ ਚੰਦਨ : ਪੰਜਾਬ ਵਿਚ ਪੁਲਿਸ ਅਤਿਆਚਾਰ ਤੇ ਦਹਿਸ਼ਤ, ਦ੍ਰਿਸ਼ਟੀ (ਸਤੰਬਰ 1977)

25. ਲਲਕਾਰ (ਬ੍ਰਿਟੇਨ) : 23 ਅਗਸਤ 1970/ਸ਼ਹੀਦ ਸਾਥੀ ਬੂਝਾ ਸਿੰਘ ਵਿਸ਼ੇਸ ਅੰਕ।

## ੲ) ਅਖ਼ਬਾਰ ਸੂਚੀ

ਲੜੀ ਨੰਬਰ ਲੇਖਕ ਲੇਖ ਅਤੇ ਅਖ਼ਬਾਰ ਦਾ ਨਾਂ

1. ਸੰਪਾਦਕ : ਪਿੰਡੀ ਮਨਹਾਸਾਂ ਪਿੰਡ ਵਿਚ ਸ਼ਾਨਦਾਰ ਪੁਲੀਟੀਕਲ ਕਾਨਫਰੰਸ, ਕਿਰਤੀ ਲਹਿਰ, ਮੇਰਠ -16-04-1939

2. ਸੰਪਾਦਕ : ਸੈਂਕੜੇ ਨੌਜਵਾਨ ਬਿਨਾਂ ਮੁਕੱਦਮੇ ਚਲਾਏ ਨਜ਼ਰਬੰਦ ਹਨ। ਕਿਰਤੀ, ਅੰਮ੍ਰਿਤਸਰ, 31 ਜੁਲਾਈ 1936, ਪੰਨਾ 12,6

3. ਸੰਪਾਦਕ : ਕਾ. ਬੂਝਾ ਸਿੰਘ ਨੂੰ ਛੇ ਮਹੀਨੇ ਕੈਦ, ਕਿਰਤੀ ਅੰਮ੍ਰਿਤਸਰ, 31 ਜੁਲਾਈ 1936, ਪੰਨਾ 6

4. ਰੋਜ਼ਾਨਾ ਨਵਾਂ ਜ਼ਮਾਨਾ (ਜਲੰਧਰ) : ਸੰਪਾਦਕ ਜਗਜੀਤ ਸੰਘ ਆਨੰਦ

ੳ. ਚੈਨ ਸਿੰਘ ਚੈਨ : ਜ਼ਿਲ੍ਹਾ ਜਲੰਧਰ ਵਿਚ ਕਿਰਤੀ ਪਾਰਟੀ ਦੀ ਮੁੱਢਲੀ ਜਥੇਬੰਦੀ। 19 ਦਸੰਬਰ 2004

ਅ. ਉਹੀ : ਅਣਕਿਆਸੀ ਜ਼ਿੰਮੇਵਾਰੀ ਸਿਰ ਆਣ ਪਈ।

ੲ. ਉਹੀ : ਕਿਰਤੀ ਪਾਰਟੀ ਦੀ ਕੇਂਦਰੀ ਲੀਡਰਸ਼ਿਪ ਵਿਚ

ਸ. ਕੇਸਰ ਸਿੰਘ ਨਾਵਲਿਟ : ਸ਼ਹੀਦ ਬਾਬਾ ਬੂਝਾ ਸਿਘ, 8 ਅਕਤੂਬਰ 2000

ਹ. ਉਹੀ : ਨਿੱਕੀਆਂ-ਨਿੱਕੀਆਂ, ਵੱਡੀਆਂ ਗੱਲਾਂ (ਕਾਮਰੇਡ ਬੂਝਾ ਸਿੰਘ)

ਕ. ਸੁਰਜੀਤ ਗਿੱਲ : ਮੁਜ਼ਾਰਾ ਲਹਿਰ ਵਿਚ ਇਸਤਰੀਆਂ ਦਾ ਯੋਗਦਾਨ।

ਖ. ਭਗਤ ਸਿੰਘ ਬਿਲਗਾ : ਅਰਜਨਟਾਈਨਾ ਪੁੱਜਣ 'ਤੇ ਪਹਿਲੀਆਂ ਸਰਗਰਮੀਆਂ, 24-07-2005

ਗ. ਉਹੀ : ਗਦਰ ਪਾਰਟੀ ਨਾਲ ਸਬੰਧ ਜੁੜਨੇ, 31-07-2005

ਘ. ਉਹੀ : ਨਕਸਲਵਾੜੀ ਲਹਿਰ 'ਚ ਸਰਗਰਮੀ ਤੇ ਝੂਠੇ ਮੁਕਾਬਲੇ 'ਚ ਸ਼ਹਾਦਤ, 07-08-2005

ਙ. ਪ੍ਰਿੰ. ਆਰ. ਐਸ. ਸ਼ਰਮਾ ਵਿਜੈ ਬੰਬੇਲੀ : ਮੁਜ਼ਾਰਾ ਲਹਿਰ, ਕਿਸ਼ਨਗੜ੍ਹ ਦੀ ਟੱਕਰ ਤੇ ਧਰਮ ਸਿੰਘ ਫੱਕਰ, 19 ਜੂਨ 2005

ਚ. ਚਰੰਜੀ ਲਾਲ ਕੰਗਣੀਵਾਲ : ਦੇਸ਼ ਭਗਤ ਯਾਦਗਾਰ ਹਾਲ ਦੀ ਪਿੱਠ ਭੂਮੀ, 30-10-2005

ਛ. ਕਾਮਰੇਡ ਜਗਰੂਪ, ਗੁਰਨਾਮ ਕੰਵਰ : ਮਾਰਕਸਵਾਦ ਦਾ ਕੋਈ ਬਦਲ ਨਹੀਂ ਹੈ,30-10-2005

5. ਚੈਨ ਸਿੰਘ ਚੈਨ : ਗ਼ਦਰ ਲਹਿਰ ਦੇ ਕੁੱਝ ਨਿਵੇਕਲੇ ਪੱਖ, ਰੋਜ਼ਾਨਾ ਅਜੀਤ (ਜਲੰਧਰ), 30 ਅਕਤੂਬਰ 2005

6. ਡਾ. ਚਮਨ ਲਾਲ : ਗ਼ਦਰ ਪਾਰਟੀ, ਗ਼ਦਰ ਅਤੇ ਗ਼ਦਰੀ ਬਾਬੇ, ਰੋਜ਼ਾਨਾ ਦੇਸ਼ ਸੇਵਕ (ਚੰਡੀਗੜ), 31 ਅਕਤੂਬਰ 2004

7. ਰੋਜ਼ਾਨਾ ਪੰਜਾਬੀ ਟ੍ਰਿਬਿਊਨ (ਚੰਡੀਗੜ੍ਹ)

ੳ. ਰਣਜੀਤ ਲਹਿਰਾ : ਗ਼ਦਰ ਲਹਿਰ ਅਤੇ ਕਾਲੇ ਪਾਣੀਆਂ ਦੀ ਗਾਥਾ, 5-12-2004

ਅ. ਅਮੋਲਕ ਸਿੰਘ : ਮੇਲਾ ਦੇਵੇ ਹੋਕਾ, ਜਾਗ ਵੇ ਲੋਕਾ, 01-11-2004

ੲ. ਪ੍ਰੋ. ਮਲਵਿੰਦਰ ਜੀਤ ਸਿੰਘ ਵੜੈਚ : ਗਦਰ ਅਖਬਾਰ ਬਾਰੇ ਅਦਾਲਤੀ ਟਿੱਪਣੀਆਂ 01-11-2004

ਸ. ਦਵਿੰਦਰਪਾਲ : ਗ਼ਦਰੀ ਬਾਬਿਆਂ ਦਾ ਪਹਿਲਾ ਨਿਸ਼ਾਨਾ ਕਸ਼ਮੀਰ ਨੂੰ ਆਜ਼ਾਦ ਕਰਾਉਣਾ ਸੀ। 01-11-2004

ਹ. ਉਹੀ : 'ਕਸ਼ਮੀਰ ਗਣਰਾਜ' ਬਣਾਉਣ ਦੀ ਯੋਜਨਾ 'ਗਦਰ' ਵਿਚ ਕਿਵੇਂ ਬਦਲੀ ਤੇ ਕਿਵੇਂ ਹੋਇਆ ਸੰਘਰਸ਼ ਦਾ ਦਰਦਨਾਕ ਅੰਤ 01-11-2004

ਕ. ਡਾ. ਹਰਜਿੰਦਰ ਸਿੰਘ ਵਾਲੀਆ : ਪਰਵਾਸੀ ਪੰਜਾਬੀ ਪੱਤਰਕਾਰੀ : ਵਿਕਾਸ ਤੇ ਭੂਮਿਕਾ, 12-03-2007

8. 1934, 35 ਅਤੇ 36 ਦੀ 'ਕਿਰਤੀ' (ਅੰਮ੍ਰਿਤਸਰ) ਅਖ਼ਬਾਰਾਂ

9. 1937, 38 ਅਤੇ 39 ਦੀ 'ਕਿਰਤੀ ਲਹਿਰ' (ਮੇਰਠ) ਅਖ਼ਬਾਰਾਂ

10. ਸ੍ਰੀਮਤੀ ਬੂਝਾ ਸਿੰਘ ਦੀ ਮੁੱਖ ਮੰਤਰੀ ਤੋਂ ਮੰਗ - ਮੇਰੇ ਪਤੀ ਦੀ ਮੌਤ ਦੀ ਅਦਾਲਤੀ ਪੜਤਾਲ ਕਰਾਓ - ਪੁਲੀਸ ਨੇ ਉਸ ਨੂੰ ਕਤਲ ਕੀਤਾ ਹੈ।" ਰੋਜ਼ਾਨਾ ਨਵਾਂ ਜ਼ਮਾਨਾ, 9 ਸਤੰਬਰ 1970

## ਸ) ਮੁਲਾਕਾਤੀਆਂ ਦੀ ਸੂਚੀ

ਲੜੀ ਨੰ: ਨਾਮ/ਅਹੁਦਾ/ਰਿਸ਼ਤਾ/ਪਤਾ

1. ਰੇਸਮ ਕੌਰ (ਬੀਬੀ ਨਸੀਬ ਕੌਰ) : ਉਮਰ 90 ਸਾਲ, ਬਾਬਾ ਬੂਝਾ ਸਿੰਘ ਦੀ ਲੜਕੀ, ਪਿੰਡ ਜੰਡਿਆਲਾ (ਜਲੰਧਰ)
2. ਬਾਬਾ ਭਗਤ ਸਿੰਘ ਬਿਲਗਾ : ਉਮਰ 100 ਸਾਲ, ਸਾਬਕਾ ਸਕੱਤਰ ਗਦਰ ਪਾਰਟੀ ਅਰਜਨਟਾਈਨਾ, ਮੌਜੂਦਾ ਪ੍ਰਧਾਨ ਦੇਸ਼ ਭਗਤ ਯਾਦਗਾਰ ਹਾਲ ਜਲੰਧਰ।
3. ਚੈਨ ਸਿੰਘ ਚੈਨ : ਉਮਰ 86 ਸਾਲ, ਸਾਬਕਾ ਸੂਬਾ ਸਕੱਤਰ ਕਿਰਤੀ ਪਾਰਟੀ ਪੰਜਾਬ।
4. ਗੰਧਰਵ ਸੇਨ : ਬਾਬਾ ਬੂਝਾ ਸਿੰਘ ਦਾ ਨਜ਼ਦੀਕੀ ਸਾਥੀ, ਉਮਰ 88 ਸਾਲ, ਕਿਰਤੀ ਪਾਰਟੀ, ਲਾਲ ਪਾਰਟੀ ਅਤੇ ਸੀ. ਪੀ. ਆਈ. (ਐਮ.ਐਲ) ਜਥੇਬੰਦੀਆਂ ਦੇ ਸਾਬਕਾ ਜ਼ਿਲ੍ਹਾ ਅਤੇ ਸੂਬਾਈ ਆਗੂ। 'ਲੋਕ ਯੁੱਧ' ਦੇ ਪ੍ਰਬੰਧਕੀ ਸੰਪਾਦਕ।
5. ਸੁਰਿੰਦਰ ਕੁਮਾਰੀ ਕੋਛੜ : ਉਮਰ 64 ਸਾਲ, ਗੰਧਰਵ ਸੇਨ ਦੀ ਮਤਬੰਨੀ ਬੇਟੀ, ਕਮਿਊਨਿਸਟ ਪਾਰਟੀਆਂ ਵਿਚ ਸਰਗਰਮੀ ਅਤੇ ਸੀ.ਪੀ.ਆਈ. (ਐਮ. ਐਲ.) ਵਿਚ ਕੁੱਲਵਕਤੀ ਮੈਂਬਰ ਵਜੋਂ ਸਰਗਰਮ ਰਹੀ।
6. ਚੂਹੜ ਸਿੰਘ : ਉਮਰ 62 ਸਾਲ, ਪਿੰਡ ਬੱਜੋ (ਨਵਾਂ ਸ਼ਹਿਰ) ਕਿਰਤੀ ਕਿਸਾਨ ਯੂਨੀਅਨ ਦਾ ਸਾਬਕਾ ਜ਼ਿਲਾ ਆਗੂ ਅਤੇ ਸੀ. ਪੀ. ਆਈ (ਐਮ. ਐਲ.) ਨਵਾਂ ਸਹਿਰ ਦਾ ਆਗੂ।
7. ਕਰਮ ਸਿੰਘ ਕਿਰਤੀ (ਇੰਗਲੈਂਡ) ਨਾਲ ਡਾ. ਹਰੀਸ਼ ਮਲਹੋਤਰਾ ਵਲੋਂ ਕੀਤੀ ਮੁਲਾਕਾਤ।
8. ਭਜਨ ਸਿੰਘ ਪਿੰਡ ਹੱਪੋਵਾਲ (ਬੰਗਾ) : ਉਮਰ 80 ਸਾਲ, ਕਿਰਤੀ ਕਿਸਾਨ ਯੂਨੀਅਨ ਨਵਾਂ ਸ਼ਹਿਰ ਦਾ ਸਾਬਕਾ ਤਹਿਸੀਲ ਸਕੱਤਰ, ਸੀ. ਪੀ. ਆਈ. (ਐਮ. ਐਲ.) ਨਵਾਂ ਸ਼ਹਿਰ ਦਾ ਮੈਂਬਰ ਅਤੇ ਬਾਬਾ ਬੂਝਾ ਸਿੰਘ ਦੀ ਪਤਨੀ ਧੰਤੀ ਦਾ ਭਤੀਜਾ।
9. ਮੱਖਣ ਸਿੰਘ ਜੌਹਲ : ਪਿੰਡ ਜੰਡਿਆਲਾ (ਜਲੰਧਰ); ਉਮਰ 66 ਸਾਲਾ, ਬਾਬਾ ਬੂਝਾ ਸਿੰਘ ਦਾ ਦੋਹਤਾ ਅਤੇ ਪੰਜਾਬੀ ਲੇਖਕ।
10. ਕਮਲਜੀਤ ਸਿੰਘ ਜੌਹਲ, ਪਿੰਡ ਜੰਡਿਆਲਾ (ਜਲੰਧਰ) ਅਤੇ ਬਾਬਾ ਬੂਝਾ ਸਿੰਘ ਦਾ ਦੋਹਤਾ।
11. ਪਰਮਜੀਤ ਚਾਹਲ (ਐਡਵੋਕੇਟ) : ਪਰਮਜੀਤ ਸਿੰਘ ਖੱਟੜਾ, ਪਿੰਡ ਚਾਹਲ ਕਲਾਂ (ਨਵਾਂ ਸ਼ਹਿਰ), ਉਮਰ 62 ਸਾਲ, ਬਾਬਾ ਬੂਝਾ ਸਿੰਘ ਦਾ ਸ਼ਾਗਿਰਦ ਅਤੇ ਸੀ. ਪੀ. ਆਈ. (ਐਮ. ਐਲ.) ਦਾ ਸਾਬਕਾ ਜ਼ਿਲਾ ਕਮੇਟੀ ਮੈਂਬਰ,
12. ਜਗਜੀਤ ਸਿੰਘ ਆਨੰਦ : ਸੰਪਾਦਕ ਰੋਜ਼ਾਨਾ ਨਵਾਂ ਜ਼ਮਾਨਾ (ਜਲੰਧਰ) ਅਤੇ ਸਾਬਕਾ ਵਿਦਿਆਰਥੀ ਆਗੂ ਅਤੇ ਸਾਬਕਾ ਐਮ. ਪੀ.।
13. ਮਹਿੰਦਰ ਕੌਰ : ਉਮਰ 70 ਸਾਲ ਵਾਸੀ ਨਰਾਇਣਗੜ੍ਹ (ਅੰਮ੍ਰਿਤਸਰ), ਪਤਨੀ ਆਤਮਜੀਤ ਸਿੰਘ, ਭੈਣ ਦਰਸ਼ਨ ਦੁਸਾਂਝ, ਲਾਲ ਪਾਰਟੀ ਅਤੇ ਕਮਿਊਨਿਸਟ ਪਾਰਟੀ ਵਿਚ ਕੁੱਲਵਰਤੀ ਮੈਂਬਰ ਵਜੋਂ ਸਰਗਰਮੀ।

14. ਸ਼ੀਲਾ ਚੈਨ, ਪਤਨੀ ਚੈਨ ਸਿੰਘ ਚੈਨ : ਕਿਰਤੀ ਪਾਰਟੀ, ਲਾਲ ਪਾਰਟੀ ਅਤੇ ਕਮਿਊਨਿਸਟ ਪਾਰਟੀ ਵਿਚ ਕੁੱਲਵਰਤੀ ਮੈਂਬਰ ਵਜੋਂ ਸਰਗਰਮੀ।
15. ਸਾਬਕਾ ਸਰਪੰਚ ਕੇਹਰ ਸਿੰਘ ਪਿੰਡ ਖਾਨਖਾਨਾ (ਬੰਗਾ) : ਇਕਬਾਲ ਖਾਨ ਦੇ ਪਿਤਾ ਜੀ, ਜਿਨ੍ਹਾਂ ਤਾਰਕੰਡੇ ਕਮਿਸ਼ਨ ਕੋਲ ਬਾਬਾ ਬੂਝਾ ਸਿੰਘ ਦੇ ਕਤਲ ਦੇ ਵਿਰੋਧ ਵਿਚ ਗਵਾਹੀ ਦਿੱਤੀ।
16. ਸਾਬਕਾ ਸਰਪੰਚ ਤੇਜੂ ਰਾਮ : ਪਿੰਡ ਚੱਕ ਮਾਈਦਾਸ, ਉਮਰ 65 ਸਾਲ, ਜਿਨ੍ਹਾਂ ਦੇ ਪਿਤਾ ਲੰਬੜਦਾਰ ਗੁਰਦਾਸ ਰਾਮ ਨੇ ਤਾਰਕੁੰਡੇ ਕਮਿਸ਼ਨ ਕੋਲ ਬਾਬਾ ਜੀ ਦੇ ਪੁਲੀਸ ਮੁਕਾਬਲੇ ਦੇ ਵਿਰੋਧ ਵਿਚ ਗਵਾਹੀ ਦਿਤੀ। ਜੋ ਬਾਅਦ ਵਿਚ ਪੁਲੀਸ ਪ੍ਰੇਸ਼ਾਨੀ ਸਹਿੰਦੇ ਰਹੇ।
17. ਕਰਨੈਲ ਸਿੰਘ : ਵਾਸੀ ਫਿਲੌਰ (ਜਲੰਧਰ), ਉਮਰ 94 ਸਾਲ ਕਿਰਤੀ ਪਾਰਟੀ ਲਾਇਲਪੁਰ ਦਾ ਬੂਝਾ ਸਿੰਘ ਦਾ ਸਾਬਕਾ ਸੰਗੀ ਸਾਥੀ।
18. ਮਦਨ ਗੋਪਾਲ : ਪਿੰਡ ਸਮਰਾਏ, (ਜਲੰਧਰ), ਉਮਰ 60 ਸਾਲ, ਸੀ. ਪੀ. ਆਈ. (ਐਮ. ਐਲ.) ਅੰਮ੍ਰਿਤਸਰ ਦਾ ਸਾਬਕਾ ਜ਼ਿਲ੍ਹਾ ਕਮੇਟੀ ਮੈਬਰ।
19. ਗੁਰਦੀਪ ਸਿੰਘ ਅਣਖੀ : ਪਿੰਡ ਕੰਗ ਅਰਾਈਆਂ (ਜਲੰਧਰ) ਉਮਰ 78 ਸਾਲ, ਸੀ. ਪੀ. ਆਈ. (ਐਮ) ਜ਼ਿਲ੍ਹਾ ਜਲੰਧਰ ਦਾ ਸਾਬਕਾ ਸਕੱਤਰ।
20. ਸਰਪੰਚ ਜੀਤ ਸਿੰਘ ਅਣਖੀ : ਪਿੰਡ ਰੁੜਕਾ ਕਲਾਂ (ਜਲੰਧਰ) ਸੀ. ਪੀ. ਆਈ. (ਐਮ.) ਦੇ ਸਾਬਕਾ ਆਗੂ, ਨਾਲ ਮੱਖਣ ਸਿੰਘ ਜੌਹਲ ਵੱਲੋਂ ਕੀਤੀ ਮੁਲਾਕਾਤ।
21. ਦਰਸ਼ਨ ਸਿੰਘ ਦੁਸਾਂਝ : ਪਿੰਡ ਦੁਸਾਂਝ ਕਲਾਂ, ਉਮਰ 70 ਸਾਲ, ਸੀ. ਪੀ. ਆਈ. (ਐਮ. ਐਲ.) ਜਲੰਧਰ ਦਾ ਸਾਬਕਾ ਸਕੱਤਰ ਅਤੇ ਸੂਬਾ ਕਮੇਟੀ ਮੈਂਬਰ।
22. ਸੁਖਦਰਸ਼ਨ ਨੱਤ : ਮਾਨਸਾ, ਉਮਰ 49 ਸਾਲ, ਡੈਮੋਕਰੈਟਿਕ ਇੰਪਲਾਈਜ਼ ਫਰੰਟ ਪੰਜਾਬ ਦਾ ਸੂਬਾ ਸਕੱਤਰ ਅਤੇ ਬਾਬਾ ਬੂਝਾ ਸਿੰਘ ਭਵਨ ਮਾਨਸਾ ਦਾ ਪ੍ਰਬੰਧਕ।
23. ਤਾਰਾ ਸਿੰਘ ਚਲਾਕੀ : ਪਿੰਡ ਚਲਾਕੀ (ਰੋਪੜ), ਉਮਰ 65 ਸਾਲ, ਸੀ. ਪੀ. ਆਈ. (ਐਮ. ਐਲ) ਪੰਜਾਬ ਦਾ ਸਾਬਕਾ ਸੂਬਾ ਕਮੇਟੀ ਮੈਂਬਰ
24. ਗੁਰਦਿਆਲ ਸਿੰਘ ਸ਼ੀਤਲ ਉਮਰ 62 ਸਾਲ ਪਿੰਡ ਸ਼ੇਰਪੁਰ, ਜ਼ਿਲ੍ਹਾ ਸੰਗਰੂਰ, ਸੀ. ਪੀ. ਆਈ. (ਐਮ. ਐਲ.) ਦਾ ਸਾਬਕਾ ਜ਼ਿਲਾ ਕਮੇਟੀ ਮੈਂਬਰ,
25. ਦੇਸ ਰਾਜ : ਪਿੰਡ ਉਮਰਪੁਰਾ (ਜਲੰਧਰ), ਉਮਰ 65 ਸਾਲ ਸੀ. ਪੀ. ਆਈ. (ਐਮ. ਐਲ.) ਜ਼ਿਲਾ ਜਲੰਧਰ ਦਾ ਸਾਬਕਾ ਜ਼ਿਲਾ ਕਮੇਟੀ ਮੈਂਬਰ।
26. ਰਾਮਧਨ : ਪਿੰਡ ਚੱਕ ਮਾਈਦਾਸ (ਨਵਾਂ ਸ਼ਹਿਰ) ਉਮਰ 92 ਸਾਲ।
27. ਨਿਰਮਲ ਸਿੰਘ : ਪਿੰਡ ਹੱਪੋਵਾਲ (ਨਵਾਂ ਸ਼ਹਿਰ), ਉਮਰ 50 ਸਾਲ ਅਤੇ ਧੰਤੀ ਦੇ ਭਤੀਜੇ ਹਰਭਜਨ ਸਿੰਘ ਦਾ ਲੜਕਾ।
28. ਸੁਖਵਿੰਦਰ ਸਿੰਘ ਕੰਦੋਲਾ : ਪਿੰਡ ਹੱਪੋ ਵਾਲ (ਨਵਾਂ ਸ਼ਹਿਰ) ਉਮਰ 46 ਸਾਲ, ਧੰਤੀ ਦੇ ਭਤੀਜੇ ਹਰਭਜਨ ਸਿੰਘ ਦਾ ਲੜਕਾ ਅਤੇ ਸੰਤ ਰਾਮ ਉਦਾਸੀ ਅੰਤਰ-ਰਾਸ਼ਟਰੀ ਟਰੱਸਟ ਦਾ ਪ੍ਰਧਾਨ।
29. ਬਲਵੀਰ ਕੌਰ : ਪਿੰਡ ਚੱਕ ਮਾਈਦਾਸ (ਨਵਾਂ ਸ਼ਹਿਰ), ਉਮਰ 75 ਸਾਲ ਅਤੇ ਬਾਬਾ ਬੂਝਾ ਸਿੰਘ ਦੀ ਰਿਸ਼ਤੇ ਵਿਚੋਂ ਪੋਤ ਨੂੰਹ।
30. ਅਵਤਾਰ ਸਿੰਘ ਜੌਹਲ : ਪਿੰਡ ਜੰਡਿਆਲਾ (ਜਲੰਧਰ) ਅਤੇ ਇੰਡੀਅਨ ਵਰਕਰਜ਼

ਐਸੋਸੀਏਸ਼ਨ ਇੰਗਲੈਂਡ ਦੇ ਵਰਕਰ।

31. ਰਾਜਿੰਦਰ ਕੌਰ ਪਤਨੀ ਅਵਤਾਰ ਸਿੰਘ ਜੌਹਲ : ਪਿੰਡ ਜੰਡਿਆਲਾ (ਜਲੰਧਰ) ਉਮਰ 62 ਸਾਲ ਅਤੇ ਬਾਬਾ ਬੂਝਾ ਸਿੰਘ ਦੀ ਧੀ ਸੀਬੋ ਦੀ ਨੂੰਹ।
32. ਰਘਬੀਰ ਸਿੰਘ ਛੀਨਾ : ਉਮਰ 65 ਸਾਲ, ਮੈਂਬਰ ਦੇਸ਼ ਭਗਤ ਯਾਦਗਾਰ ਹਾਲ ਜਲੰਧਰ।
33. ਹਰਦਿਆਲ ਸਿੰਘ ਪੂਨੀ : ਪਿੰਡ ਜੀਂਦੋਵਾਲ (ਨਵਾਂ ਸ਼ਹਿਰ), ਉਮਰ 94 ਸਾਲ, ਸੀ. ਪੀ. ਆਈ. (ਐਮ. ਐਲ.) ਜਲੰਧਰ ਦਾ ਪਹਿਲਾ ਸਕੱਤਰ।
34. ਅਮੋਲਕ ਸਿੰਘ : ਸੂਬਾ ਸਕੱਤਰ ਲੋਕ ਮੋਰਚਾ ਅਤੇ ਸੰਪਾਦਕ ਮੁਕਤੀ ਮਾਰਗ।
35. ਬਿੱਕਰ ਸਿੰਘ : ਉਮਰ 95 ਸਾਲ, 'ਸ਼ਹੀਦ' ਮੈਗਜ਼ੀਨ ਦੇ ਸਾਬਕਾ ਮਾਲਕ ਤੇ ਪਬਲਿਸ਼ਰ, ਪਿੰਡ ਮਾਹਿਲ ਗਹਿਲਾਂ (ਨਵਾਂ ਸ਼ਹਿਰ)।
36. ਸੁਰਿੰਦਰ ਸਿੰਘ ਹੀਰਾ : ਪਿੰਡ ਮੰਗੂਵਾਲ (ਨਵਾਂ ਸ਼ਹਿਰ) ਉਮਰ 60 ਸਾਲ, ਲਹਿਰ ਦਾ ਹਮਦਰਦ।
37. ਨਸੀਬ ਕੌਰ : ਉਮਰ 90 ਸਾਲ, ਪਿੰਡ ਮੰਗੂਵਾਲ (ਨਵਾਂ ਸ਼ਹਿਰ), ਸ਼ਹੀਦ ਰਾਮ ਕ੍ਰਿਸ਼ਨ (ਕਿਸ਼ੂ) ਦੀ ਮਾਤਾ।
38. ਜਸਵੰਤ ਖਟਕੜ : ਪਿੰਡ ਮੰਗੂਵਾਲ (ਨਵਾਂ ਸ਼ਹਿਰ), ਉਮਰ 55 ਸਾਲ ਸੀ. ਪੀ. ਆਈ. (ਐਮ. ਐਲ.) ਦਾ ਸਾਬਕਾ ਕਾਰਕੁੰਨ।
39. ਮੋਹਣ ਲਾਲ : ਪਿੰਡ ਮੰਗੂਵਾਲ (ਨਵਾਂ ਸ਼ਹਿਰ), ਉਮਰ 60 ਸਾਲ ਅਤੇ ਸ਼ਹੀਦ ਸੋਹਣ ਲਾਲ ਦਾ ਭਰਾ।
40. ਜੋਗਿੰਦਰ ਬਾਹਰਲਾ : ਪ੍ਰਸਿੱਧ ਨਾਟਕਕਾਰ ਅਤੇ ਸਾਬਕਾ ਇਪਟਾ ਆਗੂ।
41. ਪ੍ਰੋ. ਹਰਭਜਨ ਸਿੰਘ : ਪਿੰਡ ਕਾਲਾ ਸੰਘਿਆ (ਕਪੂਰਥਲਾ), ਉਮਰ 60 ਸਾਲ ਅਤੇ ਸਾਬਕਾ ਸੂਬਾ ਸਕੱਤਰ ਸੀ. ਪੀ. ਆਈ. (ਐਮ. ਐਲ.) ਜਨਸ਼ਕਤੀ ਉੱਤਰ ਪ੍ਰਦੇਸ਼।
42. ਜਗਜੀਤ ਸਿੰਘ ਸੋਹਲ : ਸੰਗਰੂਰ, ਉਮਰ 78 ਸਾਲ, ਸਾਬਕਾ ਸੂਬਾ ਸਕੱਤਰ ਸੀ. ਪੀ. ਆਈ. (ਐਮ. ਐਲ.) ਪੰਜਾਬ।
43. ਐਸ. ਐਸ. ਆਜ਼ਾਦ : ਪਿੰਡ ਖੀਵਾ (ਮਾਨਸਾ) ਉਮਰ 59 ਸਾਲ, ਸੀ. ਪੀ. ਆਈ. (ਐਮ. ਐਲ.) ਦਾ ਸਾਬਕਾ ਸੂਬਾ ਕਮੇਟੀ ਮੈਂਬਰ ਅਤ ਪ੍ਰਚੰਡ ਦਾ ਸਰਪ੍ਰਸਤ। ਲੋਕ ਯੁੱਧ' ਦਾ ਸੰਪਾਦਕੀ ਮੰਡਲ ਮੈਂਬਰ।
44. ਮਹਿੰਦਰ ਸਿੰਘ ਦੁਸਾਂਝ : ਪਿੰਡ ਜਗਤਪੁਰ (ਨਵਾਂ ਸ਼ਹਿਰ) ਉਮਰ 64 ਸਾਲ, ਲੇਖਕ ਅਤੇ ਬਾਬਾ ਬੂਝਾ ਸਿੰਘ ਦਾ ਹਮਦਰਦ।
45. ਹਰਜੀਤ ਸਿੰਘ : ਪਿੰਡ ਰੂੜੀਵਾਲ (ਮੋਗਾ), ਉਮਰ 46 ਸਾਲ ਅਤੇ ਨਕਸਲੀ ਲਹਿਰ ਦਾ ਹਮਦਰਦ।
46. ਗੁਰਦਿਆਲ ਸਿੰਘ ਪੰਜਾਬੀ : ਪਿੰਡ ਕੁੱਕੜਾਂ (ਹੁਸ਼ਿਆਰਪੁਰ), ਉਮਰ 65 ਸਾਲ, ਪੰਜਾਬੀ ਗਜ਼ਲਗੋ ਅਤੇ ਲਹਿਰ ਦਾ ਹਮਦਰਦ।
47. ਲਾਲ ਸਿੰਘ ਦਿਲ : ਸਮਰਾਲਾ (ਲੁਧਿਆਣਾ), ਜੁਝਾਰਵਾਦੀ ਕਵੀ ਅਤੇ ਸੀ. ਪੀ. ਆਈ. (ਐਮ. ਐਲ.) ਜ਼ਿਲ੍ਹਾ ਲੁਧਿਆਣਾ ਦਾ ਸਾਬਕਾ ਮੈਂਬਰ।
48. ਨਰਿੰਦਰ ਸਿੰਘ ਪੁੱਤਰ ਲੰਬੜਦਾਰ ਮਹਾਂ ਸਿੰਘ : ਪਿੰਡ ਚੱਕ ਮਾਈਦਾਸ (ਨਵਾਂ

ਸ਼ਹਿਰ) ਉਮਰ 76 ਸਾਲ।

## ਹ) ਦਸਤਾਵੇਜ਼

1.Tarkunde - committee's finding : Eight murder in Punjab. The civil rights committee

2. Ground of detention in respect of shri Bhagat Singh s/o shri Hira Singh village Bilga P.S. Noormehal distt. Jallundhur: Ram Gopal District Magistrate Jallundhur16-11-1971

3. India office records British library, London (U.K.). Bhagat Singh (Bilge) and Bujha Singh activites in Argentine file no.L/PJ/12/490 dated 19/06/1935, page -1

4. ਉਹੀ - dated 21 June 1935, page 2,3,4.

5. ਉਹੀ - dated Aug. 16 1935, no. 289 page 5.

6. ਉਹੀ - Enclosure in Buenos Aires despatch no 289 of August 16, 1935 page 6,7.

7. ਉਹੀ - British Leoation Panama, October 3, 1935 page 8, 9, 10.

8. ਉਹੀ - Foreign office S.W.I. October 10, 1935, page 11.

9. ਉਹੀ - dated 04-02-1936 page 12.

10. ਉਹੀ - dated 15 Feb. 1936 page 13, 14, 15.

11. ਉਹੀ - British consulate, Rosario March 23, 1936. Page 16,17.

12.ਉਹੀ - dated May 11, 1936 page 18.

13. ਉਹੀ - dated May 19, 1936 page 19.

14. ਉਹੀ - dated June 22, 1936 page 20, 21.

15. ਉਹੀ - memorandum regarding Bhagat Singh, and Bujha Singh, page 22, 23.

16. confidential W. S. of S. foreign office June 23, 1936.

17. History of-Ghadar Movement by Jaspal, page 1-47.

18. Home department (political), file no. 216/1940 (reports of C.I.D.)

19. ਉਹੀ - kirti kisan party in punjab.

20. ਉਹੀ - The Ghadar moements.

21. ਉਹੀ - The ghadar communist alliance.

22. ਉਹੀ The kirti and its successors the kirti lehar

23. ਉਹੀ - The kirti lehar merut.

24. ਉਹੀ –contacts with army.

25. Home deptt. poll. file no. 7/1/1941 page 1

26. ਉਹੀ - monthly surveys outlining communist activites of the communist party of India.

27. ਉਹੀ - communist Literature.

28. ਉਹੀ - students.

29. ਉਹੀ - The communists foreign contacts.

30. ਉਹੀ - C.P.I. activities in provinces.

## ਕ) ਹੱਥ ਲਿਖਤ ਜਾਂ ਹੋਰ ਸਾਧਨਾਂ ਦੀ ਸੂਚੀ

ਲੜੀ ਨੰਬਰ ਲੇਖਕ ਦਾ ਨਾਂ ਅਤੇ ਲੇਖ

1. ਲਾਲ ਸਿੰਘ ਦਿਲ : ਬਾਬਾ ਬੂਝਾ ਸਿੰਘ ਇੱਕ ਵੱਡਾ ਨਿਸ਼ਾਨਾ
2. ਅਜੀਤ ਸਿੰਘ ਅਣਖੀ : ਮੇਰੀ ਨਜ਼ਰ ਵਿਚ ਕਾਮਰੇਡ ਬੂਝਾ ਸਿੰਘ
3. ਤੇਜਾ ਸਿੰਘ ਸਹੋਤਾ ਇੰਗਲੈਂਡ : I met comrade Bujha Singh in 1953.(A Letter page 1-2)

## ਪੁਸਤਕ ਦੇ ਸਹਿਯੋਗੀ

- ✪ ਬਾਬਾ ਭਗਤ ਸਿੰਘ ਬਿਲਗਾ
- ✪ ਚੂਹੜ ਸਿੰਘ ਬੱਜੋ
- ✪ ਹਰਪ੍ਰੀਤ ਕੌਰ
- ✪ ਪ੍ਰਸ਼ੋਤਮ ਸਿੰਘ ਦੁਸਾਂਝ
- ✪ ਬਲਵੀਰ ਸਿੰਘ ਬਾਸੀ
- ✪ ਤਾਰਾ ਸਿੰਘ ਸਾਗਰ
- ✪ ਮਾ. ਬਖ਼ਸ਼ੀਸ਼ ਸਿਘ ਸੈਂਭੀ
- ✪ ਗੰਧਰਵ ਸੇਨ
- ✪ ਰਸ਼ਪਾਲ ਕੌਰ-ਮੁਕੇਸ਼ ਕੁਮਾਰ ਗੁਜਰਾਤੀ
- ✪ ਬਲਵਿੰਦਰ ਸਿੰਘ (ਚੰਡੀਗੜ੍ਹ)
- ✪ ਮੱਖਣ ਲੁਹਾਰ
- ✪ ਸੁਖਵਿੰਦਰ ਕੰਬੋਜ
- ✪ ਤਰਲੋਚਨ ਮੁਠੱਡਾ
- ✪ ਕਮਲਜੀਤ ਸਿੰਘ ਜੌਹਲ
- ✪ ਸੁਰਿੰਦਰ ਸਿੰਘ ਹੀਰਾ ਅਤੇ ਜਸਵੀਰ ਕੌਰ (ਮੰਗੂਵਾਲ) ਦਾ ਪਰਿਵਾਰ
- ✪ ਮੱਖਣ ਸਿੰਘ ਜੌਹਲ
- ✪ ਹਰਜੀਤ ਸਿੰਘ ਰੂੜੀਵਾਲ
- ✪ ਚੈਨ ਸਿੰਘ ਚੈਨ
- ✪ ਜਸਵਿੰਦਰ ਬੰਗਾ
- ✪ ਸਰਪੰਚ ਸੇਵਾ ਸਿੰਘ ਦੁਸਾਂਝ
- ✪ ਹਰਭਜਨ ਚੀਮਾ
- ✪ ਸਰਬਜੀਤ ਹੁੰਦਲ
- ✪ ਪਰਮਜੀਤ ਦੁਸਾਂਝ
- ✪ ਤਰਿੰਦਰ ਸਿੰਘ ਦੁਸਾਂਝ
- ✪ ਅਮਰਜੀਤ ਚੰਦਨ
- ✪ ਪ੍ਰੋ. ਹਰਭਜਨ ਸਿੰਘ
- ✪ ਵਿਜੈ ਬੰਬੈਲੀ
- ✪ ਜਗਮਹਿੰਦਰ ਸਿੰਘ
- ✪ ਰਜਿੰਦਰ ਕੁਮਾਰ
- ✪ ਸੁਖਵਿੰਦਰ ਸਿੰਘ ਕੰਦੋਲਾ
- ✪ ਕੁਲਵਿੰਦਰ ਕੁੱਲਾ
- ✪ ਸੁੱਚਾ ਰਾਮ ਭਾਰਟਾ
- ✪ ਬੀਬੀ ਮਹਿੰਦਰ ਕੌਰ
- ✪ ਮੱਖਣ ਦੁਸਾਂਝ
- ✪ ਅਮਰੀਕ ਦੁਸਾਂਝ
- ✪ ਗੁਰਦੇਵ ਲਾਲੀ
- ✪ ਜੋਗਾ ਸਿੰਘ ਦੁਸਾਂਝ
- ✪ ਸੁਖਦੇਵ ਸਿੰਘ ਦੁਸਾਂਝ
- ✪ ਬਲਦੇਵ ਸੁੰਮਨ
- ✪ ਸਿਆਸਤ ਸਿੰਘ ਜੰਮੂ
- ✪ ਜਸਵੀਰ ਸਮਰ
- ✪ ਤੇਜਾ ਸਿੰਘ ਤਿਲਕ

ਮੈਂ ਇਹਨਾਂ ਦੇ ਸਹਿਯੋਗ ਨਾਲ ਹੀ 'ਤੁਰਦੇ ਪੈਰਾਂ ਦੀ ਦਾਸਤਾਨ' (ਜੀਵਨੀ ਕਾਮਰੇਡ ਦਰਸ਼ਨ ਦੁਸਾਂਝ) ਅਤੇ 'ਬਾਬਾ ਬੂਝਾ ਸਿੰਘ' ਜਿਹੀਆਂ ਪੁਸਤਕਾਂ ਲਿਖ ਸਕਿਆ ਹਾਂ ਅਤੇ ਛਪਵਾ ਸਕਿਆ ਹਾਂ।

## ਫਾਂਸੀ

*- ਸ਼ਿਵ ਕੁਮਾਰ ਬਟਾਲਵੀ*

ਮੇਰੇ ਪਿੰਡ ਦੇ ਕਿਸੇ ਰੁੱਖ ਨੂੰ
ਮੈਂ ਸੁਣਿਐ ਜੇਲ੍ਹ ਹੋ ਗਈ ਹੈ।
ਉਹਦੇ ਕਈ ਦੋਸ਼ ਸਨਃ
ਉਹਦੇ ਪੱਤ ਸਾਵਿਆਂ ਦੀ ਥਾਂ
ਹਮੇਸ਼ਾ ਲਾਲ  ਉਗਦੇ ਸਨ,
ਬਿਨਾ ਵਾ ਦੇ ਵੀ ਉਡਦੇ ਸਨ।

ਉਹ ਪਿੰਡ ਤੋਂ ਬਾਹਰ ਨਹੀਂ
ਪਿੰਡ ਦੇ ਸਗੋਂ ਉਹ ਖੂਹ 'ਚ ਉਗਿਆ ਸੀ
ਤੇ ਜਦ ਵੀ, ਝੂਮਦਾ ਤਾਂ ਉਹ ਸਦਾ ਛਾਵਾਂ ਹਿਲਾਂਦਾ ਸੀ
ਤੇ ਧੁੱਪਾਂ ਨੂੰ ਡਰਾਂਦਾ ਸੀ
ਤੇ ਰਾਹੀਆਂ ਨੂੰ ਤੁਰੇ ਜਾਂਦੇ ਉਹ
ਧੁੱਪਾਂ ਤੋਂ ਬਚਾਂਦਾ ਸੀ।
ਤੇ ਪਾਣੀ ਭਰਦੀਆਂ ਕੁੜੀਆਂ ਨੂੰ
ਧੀ ਕਹਿ ਕੇ ਬੁਲਾਂਦਾ ਸੀ।

ਤੇ ਇਹ ਹੀ ਸੁਣਨ ਵਿਚ ਆਇਐ
ਕਿ ਉਸਦੇ ਪੈਰ ਵੀ ਕਈ ਸਨ।
ਤੇ ਉਹ ਰਾਤਾਂ ਨੂੰ ਤੁਰਦਾ ਸੀ
ਤੇ ਪਿੰਡ ਦੇ ਸਾਰਿਆਂ ਰੁੱਖਾਂ ਨੂੰ ਮਿਲ ਕੇ
ਰੋਜ਼ ਮੁੜਦਾ ਸੀ।
ਤੇ ਅਧ-ਰੈਣੀ ਹਵਾ ਦੀ ਗੱਲ ਕਰਕੇ
ਰੋਜ਼ ਝੁਰਦਾ ਸੀ।
ਭਲਾ ਯਾਰੋ ਅਜਬ ਗੱਲ ਹੈ
ਮੈਂ ਸਾਰੀ ਉਮਰ ਸਭ ਰੁੱਖਾਂ ਦੀਆਂ
ਸ਼ਾਖਾਂ ਤਾਂ ਤੱਕੀਆਂ ਸਨ
ਕੀ ਰੁੱਖਾਂ ਦੇ ਵੀ ਮੇਰੇ ਦੋਸਤੋ
ਕਿਤੇ ਪੈਰ ਹੁੰਦੇ ਹਨ ?

ਤੇ ਅੱਜ ਅਖ਼ਬਾਰ ਵਿਚ ਪੜ੍ਹਿਐ
ਕਿ ਉਹ ਹਥਿਆਰ-ਬੰਦ ਰੁੱਖ ਸੀ
ਉਹਦੇ ਪੱਲੇ ਬੰਦੂਕਾਂ, ਬੰਬ ਤੇ ਲੱਖਾਂ ਸੰਗੀਨਾਂ ਸੀ।
ਮੈਂ ਰੁੱਖਾਂ ਕੋਲ ਸਦਾ ਰਹਿੰਦੀਆਂ
ਛਾਵਾਂ ਤਾਂ ਸੁਣੀਆਂ ਸਨ
ਪਰ ਬੰਬਾਂ ਦੀ ਅਜਬ ਗੱਲ ਹੈ?

ਤੇ ਇਹ ਝੂਠੀ ਖ਼ਬਰ ਪੜ੍ਹ ਕੇ
ਮੈਨੂੰ ਇਤਬਾਰ ਨਹੀਂ ਆਉਂਦਾ
ਕਿ ਉਸਨੇ ਪਿੰਡ ਦੇ
ਇੱਕ ਹੋਰ ਰੁੱਖ ਨੂੰ ਮਾਰ ਦਿੱਤਾ ਹੈ
ਜਿਹੜਾ ਪਿੰਡ ਦੇ ਸ਼ਾਹਵਾਂ ਦੇ ਘਰ
ਵਿਹੜੇ 'ਚ ਉਗਿਆ ਸੀ
ਜਿਸ ਤੋਂ ਰੋਜ਼ ਕੋਈ ਕਾਗ
ਚੁਗਲੀ ਕਰਨ ਉਡਿਆ ਸੀ

ਤੇ ਅੱਜ ਕਿਸੇ ਯਾਰ ਨੇ ਦਸਿਐ
ਜੋ ਮੇਰੇ ਪਿੰਡ ਤੋਂ ਆਇਐ
ਕਿ ਮੇਰੇ ਉਸ ਪਿੰਡ ਦੇ ਰੁੱਖ ਨੂੰ
ਫਾਂਸੀ ਵੀ ਹੋ ਰਹੀ ਹੈ
ਉਹਦਾ ਪਿਉ ਕਿੱਕਰਾਂ ਵਰਗਾ
ਤੇ ਮਾਂ ਬੇਰੀ ਜਿਹੀ ਰੋ ਰਹੀ ਹੈ।

*(ਬਾਬਾ ਬੂਝਾ ਸਿੰਘ ਨੂੰ ਸ਼ਰਧਾਂਜ਼ਲੀ)*